# ਜ਼ਰੂਰੀ ਨੋਟ

ਭਾਵੇਂ ਕਿ ਇਹ ਨਾਵਲ ਬੀਤੇ ਸਮੇਂ ਸਿੱਖ ਲਹਿਰ ਵਿੱਚ ਕੁੱਦੇ ਯੋਧਿਆਂ ਦੀ ਜੀਵਨ ਸ਼ੈਲੀ ਨੂੰ ਚਿਤਰਨ ਦਾ ਇਕ ਯਤਨ ਹੈ।

ਪਰ ਫਿਰ ਵੀ ਇਸ ਦੀਆਂ ਬਹੁਤੀਆਂ ਘਟਨਾਵਾਂ ਤੇ ਪਾਤਰ ਕਾਲਪਨਿਕ ਹਨ। ਜੇਕਰ ਕਿਸੇ ਜੀਵਤ ਜਾਂ ਮ੍ਰਿਤਕ ਵਿਅਕਤੀ ਨਾਲ ਨਾਵਲ ਦੀ ਕੋਈ ਘਟਨਾ ਮੇਲ ਖਾ ਜਾਂਦੀ ਹੈ ਤਾਂ ਇਸ ਨੂੰ ਮਹਿਜ਼ ਇਤਫ਼ਾਕ ਸਮਝਿਆ ਜਾਵੇ। ਲੇਖਕ ਦੀ ਕੋਈ ਜ਼ਿੰਮੇਂਵਾਰੀ ਨਹੀਂ ਹੋਵੇਗੀ।

—ਲੇਖਕ

---

ਕਈ ਹਰਫ਼ ਇਤਿਹਾਸ ਦਾ ਦਰਜ਼ਾ ਨਹੀਂ ਲੈ ਸਕਦੇ ਪਰ ਬੀਤੇ ਸਮੇਂ ਦੀਆਂ ਪਰਤਾਂ ਵਿਚ ਝਾਕਣ ਦੀ ਕੋਸ਼ਿਸ਼ ਜ਼ਰੂਰ ਬਣ ਜਾਂਦੇ ਹਨ, ਬਸ ਮੇਰੇ ਵੱਲੋਂ ਕੀਤੀ ਇਹੋ ਕੋਸ਼ਿਸ਼ ਇਸ ਨਾਵਲ ਰਾਹੀਂ ਤੁਹਾਡੇ ਰੂ-ਬ-ਰੂ ਹੈ। ਜੇ ਹੁੰਗਾਰਾ ਭਰੋਗੇ ਤਾਂ ਹੋ ਸਕਦੈ ਗਾਥਾ ਬਣ ਜਾਵੇ।

ਤੁਹਾਡੇ ਸਭਨਾਂ ਦੇ ਸੁਝਾਵਾਂ ਅਤੇ ਰਾਵਾਂ ਦੀ ਉਡੀਕ ਵਿਚ....

ਅਮਰਦੀਪ ਸਿੰਘ 'ਅਮਰ'
ਪਿੰਡ - ਬਾਰਦੇ ਕੇ - ਡਾ. ਚਚਰਾੜੀ
ਤਹਿ. - ਜਗਰਾਉਂ (ਲੁਧਿਆਣਾ)-142026

ਅਮਰਦੀਪ ਸਿੰਘ ਅਮਰ ਇਕ ਕਲਮੀ ਯੋਧਾ, ਅਣਖੀ ਇਨਸਾਨ ਜਿਸ ਦੀ ਕਲਮ ਨੇ ਕੌਮੀ ਸੰਘਰਸ਼ ਦੀਆਂ ਦਬੀਆਂ ਹੋਈਆਂ ਉਹ ਪਰਤਾਂ ਫਰੋਲ ਦਿੱਤੀਆਂ ਹਨ ਜੋ ਇਤਿਹਾਸ ਦੀ ਝੋਲੀ ਵਿਚ ਇੱਕ ਮਾਰਗ ਦਰਸ਼ਕ ਦੇ ਰੂਪ ਵਿਚ ਦੀਵਾ ਜਗਾਈ ਬੈਠੀਆਂ ਹਨ। ਪਰ ਜਿਸ ਦੀ ਘਰੇਲੂ ਮਜ਼ਬੂਰੀ ਮਾਇਆਧਾਰੀ ਬੁੱਧੀਜੀਵੀਆਂ ਦੀ ਤਰ੍ਹਾਂ ਕਦੇ ਵੀ ਕਲਮ ਦੇ ਮੂੰਹ ਨਹੀਂ ਆਈ।

**ਕਰਮਜੀਤ ਸਿੰਘ ਸਿੱਖਾਂਵਾਲਾ**
ਸਕੱਤਰ ਗੁਰਸਿੱਖ ਤੇ ਪੰਥਕ ਲੇਖਕ



ਅਮਰਦੀਪ ਸਿੰਘ ਅਮਰ ਆਪਣੀਆਂ ਭਾਵਨਾਵਾਂ ਨਾਲ ਖਾੜਕੂ ਸਿੰਘਾਂ ਦੇ ਜੀਵਨ ਨੂੰ ਚਿੱਤਰਨ ਵਿੱਚ ਬਹੁਤ ਨਿਪੁੰਨ ਹੈ। ਉਸ ਦੀ ਭਾਸ਼ਾ-ਸ਼ੈਲੀ ਸਰਲ ਤੇ ਉੱਤਮ ਹੈ। ਮੇਰੇ ਪਿਤਾ ਜੀ ਸ਼ਹੀਦ ਬਾਬਾ ਗੁਰਚਰਨ ਸਿੰਘ 'ਮਾਨੋਚਾਹਲ' ਬਾਰੇ 'ਅਮਰ' ਨੇ ਪਾਠਕਾਂ ਸਾਹਮਣੇ ਉਹਨਾਂ ਦੇ ਸੰਘਰਸ਼ਮਈ ਜੀਵਨ ਤੇ ਮਨੁੱਖਤਾ ਲਈ ਦਿਲ ਅੰਦਰ ਪਿਆਰ ਦੇ ਵਲਵਲਿਆਂ ਨੂੰ ਸੁਚੱਜੇ ਢੰਗ ਨਾਲ ਰੂਪਮਾਨ ਕੀਤਾ ਹੈ। ਸਾਨੂੰ ਅਮਰ ਕੋਲੋਂ ਅਜਿਹੇ ਉਸਾਰੂ ਨਾਵਲਾਂ ਦੀ ਤਹਿ ਦਿਲੋਂ ਉਮੀਦ ਹੈ। ਪ੍ਰਮਾਤਮਾ ਆਪਣੇ ਪੁੱਤਰ ਨੂੰ ਚੜ੍ਹਦੀ ਕਲਾ ਬਖ਼ਸ਼ਿਸ਼ ਕਰਨ।

**—ਹਰਬਿੰਦਰ ਸਿੰਘ**
ਸਪੁੱਤਰ ਬਾਬਾ ਗੁਰਬਚਨ ਸਿੰਘ 'ਮਾਨੋਚਾਹਲ'

ਜਦੋਂ ਤੋਂ 'ਮਾਰਿਆ ਸਿੱਕਾ ਜਗਤ ਵਿੱਚ ਨਾਨਕ ਨਿਰਮਲ ਪੰਥ ਚਲਾਯਾ' ਉਦੋਂ ਤੋਂ ਹੀ ਸਿੱਖ ਪੰਥ ਦੀਂ ਵਿਲੱਖਣਤਾ ਤੋਂ ਪ੍ਰਭਾਵਤ ਹੋ ਕੇ ਅਨੇਕਾਂ ਧਰਮਾਂ ਦੇ ਲੋਕ ਗੁਰਮਤਿ ਦੇ ਪਾਂਧੀ ਬਣ ਗਏ। ਪਰ ਵੱਖ-ਵੱਖ ਧਰਮਾਂ ਦੇ ਪੁਜਾਰੀ/ਆਗੂ ਇਸ ਨਿਰਮਲ ਪੰਥ ਦੇ ਨਿਆਰੇਪਣ ਨੂੰ ਬਰਦਾਸ਼ਤ ਨਾ ਕਰਦੇ ਹੋਏ ਅਤੇ ਆਪਣੀ ਘਟਦੀ ਹੋਈ ਪ੍ਰਭਤਾ ਤੇ ਤੋਰੀ ਫੁਲਕਾ ਬੰਦ ਹੁੰਦਾ ਵੇਖ ਕੇ ਲੂੰਬੜ ਚਾਲਾਂ ਚੱਲਣ ਲੱਗ ਪਏ, ਉਨ੍ਹਾਂ ਨੇ ਗੁਰੂ ਮਾਰਗ ਵਿਚ ਅੜਿਚਣਾਂ ਹੀ ਪੈਦਾ ਨਾਂ ਕੀਤੀਆਂ ਸਗੋਂ ਸਿੱਖ ਤੇ ਸਿੱਖੀ ਤੋਂ ਖ਼ਤਮ ਕਰਨ ਦੀ ਮਨ ਅੰਦਰ ਧਾਰ ਕੇ ਹਕੂਮਤ ਨੂੰ ਚੁੱਕ-ਚੁਕਾ ਕੇ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਨੂੰ ਵੀ ਸ਼ਹੀਦ ਕਰਾਉਣ ਪਿੱਛੇ ਕੋਈ ਕਸਰ ਬਾਕੀ ਨਾਂ ਛੱਡੀ। ਅਨੇਕ ਸਿੰਘ, ਸਿੰਘਣੀਆਂ ਤੇ ਭੁਝੰਗੀ ਸੱਚ/ ਧਰਮ ਦੇ ਮਾਰਗ 'ਤੇ ਚੱਲਕੇ ਜਬਰ ਵਿਰੁਧ ਲੜਦੇ ਸ਼ਹਾਦਤ ਦਾ ਜਾਮ ਪੀ ਮਗਨ ਹੋ ਗਏ।

ਯਾਦ ਰਹੇ ਕਿ ਉਹ ਵੀ ਮਹਾਨ ਹੁੰਦੇ ਹਨ ਜੋ ਜਬਰ ਵਿਰੁੱਧ ਤੇ ਆਪਣੇ ਵਡੇਰਿਆਂ ਦੇ ਇਤਿਹਾਸ/ਕੁਰਬਾਨੀਆਂ ਲਿਖਕੇ ਆਪਣੇ ਧਰਮ/ਕੌਮ ਦੇ ਵਾਰਸਾਂ ਹੱਥ ਦੇਂਦੇ ਹਨ। ਜਿਨ੍ਹਾਂ ਦੇ ਲੇਖਾਂ, ਕਵਿਤਾਵਾਂ, ਕਹਾਣੀਆਂ ਵਿਚੋਂ ਸਿੱਖ ਪੰਥ ਪ੍ਰਤੀ ਪਿਆਰ-ਦਰਦ ਡੁੱਲ-ਡੁੱਲ ਪੈਂਦਾ ਹੈ ਅਤੇ ਸਿੱਖ ਜਗਤ ਨੂੰ ਸੱਚ/ਧਰਮ 'ਤੇ ਪਹਿਰਾ ਦੇਂਦਿਆਂ ਕੁਰਬਾਨ ਹੋਣ ਲਈ ਪ੍ਰੇਰਨਾ ਮਿਲਦੀ ਹੈ ਉਸ ਗੁਰਸਿੱਖ ਸ੍ਰ. ਅਮਰਦੀਪ ਸਿੰਘ 'ਅਮਰ' ਵਲੋਂ ਲਿਖੇ ਨਾਵਲ 'ਖੇਤ ਜੁ ਮਾਂਡਿਓ ਸੂਰਮਾ' ਨੂੰ ਭਰਪੂਰ ਸਫਲਤਾ ਮਿਲਣ 'ਤੇ ਇਸ ਨਾਵਲ ਦੀ ਦੂਸਰੀ ਐਡੀਸ਼ਨ ਪਾਠਕਾਂ ਦੇ ਹੱਥ ਵਿਚ ਹੈ। ਖੇਤ ਜੁ ਮਾਂਡਿਓ ਸੂਰਮਾ' ਵਿਚ ਉਨ੍ਹਾਂ ਜੁਝਾਰੂ ਯੋਧਿਆਂ ਦੀ ਗਾਥਾ ਹੈ ਜਿੰਨਾਂ ਨੇ ੧੯੭੮ ਤੋਂ ਸ਼ੁਰੂ ਹੋਈ ਸਿੱਖਾਂ ਦੀ ਨਸਲਕੁਸ਼ੀ ਵਿਰੁੱਧ ਸੰਘਰਸ਼ ਵਿੱਢਿਆ ਅਤੇ ਅਨੇਕਾਂ ਤਸੀਹੇ ਸਹਿੰਦਿਆਂ ਤੇ ਜਾਲਮਾਂ ਨੂੰ ਸੋਧਦੇ ਸ਼ਹੀਦ ਹੋ ਗਏ।

ਵੀਰ 'ਅਮਰ' ਦਾ ਇਹ ਨਾਵਲ ਲਿਖਣਾ ਸ਼ਲਾਘਾਯੋਗ ਤੇ ਦਲੇਰੀ ਭਰਿਆ ਕਦਮ ਹੈ। ਆਪ ਨੇ ਗੁਰਬਚਨੇ ਨਿਰੰਕਾਰੀ ਅਤੇ ਅਖੌਤੀ ਸਿੱਖ ਆਗੂਆਂ ਦੀਆਂ ਕਰਤੂਤਾਂ ਦਾ ਭਾਂਡਾ ਵੀ ਚੁਰਾਹੇ ਵਿਚ ਭੰਨਿਆ ਹੈ, ਜਿੰਨ੍ਹਾਂ ਨੇ ਸਿੱਖਾਂ ਦੇ ਨਸਲਕੁਸ਼ੀ ਸਮੇਂ ਦਿੱਲੀ ਤੇ ਪੰਜਾਬ ਸਰਕਾਰ ਦਾ ਪੂਰਾ-ਪੂਰਾ ਸਹਿਯੋਗ ਦਿੱਤਾ। ਜਿੱਥੇ ਪੁਲਿਸ/ਹਕੂਮਤ ਵੱਲੋਂ ਕੀਤੇ ਜਾਂਦੇ ਗਾਲੀ-ਗਲੋਚ, ਜੁਝਾਰੂਆਂ ਤੇ ਹੋਰ ਨਿਰਦੋਸ਼ ਸਿੱਖਾਂ ਤੇ ਢਾਹੇ ਜਾਂਦੇ ਤਸੱਦਦ ਅਤੇ ਝੂਠੇ ਪੁਲਿਸ ਮੁਕਾਬਲਿਆਂ ਵਿਚ ਮਾਰੇ ਜਾਂਦੇ ਸਿੱਖ ਨੌਜਵਾਨਾਂ ਦਾ ਬੜੇ ਵਿਸਥਾਰ ਨਾਲ ਜਿਕਰ ਕੀਤਾ ਉਥੇ ਉਨ੍ਹਾਂ ਲੋਕਾਂ ਬਾਰੇ ਵੀ ਦੱਸਿਆ ਹੈ ਜਿਨ੍ਹਾਂ 'ਸਿੱਖ ਸੰਘਰਸ਼' ਨੂੰ ਢਾਹ ਲਾਉਣ ਵਾਸਤੇ ਸਿੱਖੀ ਦੇ ਮਖੌਟੇ ਹੇਠ ਭੋਲੇ-ਭਾਲੇ ਲੋਕਾਂ ਨੂੰ ਲੁੱਟਿਆ ਤੇ ਕੁੱਟਿਆ ਅਤੇ ਟਕਸਾਲੀ ਯੋਧਿਆਂ ਦੇ ਨਾਮ ਹੇਠ ਲੋਕਾਂ ਦੀਆਂ ਧੀਆਂ ਭੈਣਾਂ ਦੀ ਇੱਜਤ ਆਬਰੂ ਨਾਲ ਖਿਲਵਾੜ ਕੀਤੀ, ਅਤੇ ਆਖ਼ਿਰ ਜਿਨ੍ਹਾਂ ਨੂੰ ਜੁਝਾਰੂ ਯੋਧਿਆਂ ਨੇ ਸੋਧਿਆ।

ਪਰ ਮੈਨੂੰ ਆਸ ਹੀ ਨਹੀਂ, ਬਲਕਿ ਪੂਰਾ-ਪੂਰਾ ਵਿਸ਼ਵਾਸ ਹੈ ਕਿ "ਖੇਤ ਜੁ ਮਾਂਡਿਓ ਸੂਰਮਾ' ਨੂੰ ਇਤਿਹਾਸਕ ਨਾਵਲ ਜਾਣ ਕੇ ਲਾਇਬ੍ਰੇਰੀਆਂ ਤੇ ਬੈਠਕਾਂ ਦਾ ਸਿੰਗਾਰ ਬਣਾ ਕੇ ਸਿੱਖ ਪੰਥ ਦੇ ਵਾਰਸ, ਸ੍ਰ. ਅਮਰਦੀਪ ਸਿੰਘ 'ਅਮਰ' ਨੂੰ ਭਰਪੂਰ ਮਾਣ ਦੇਵਾਂਗੇ। ਵੀਰ ਅਮਰ ਦੀ ਕਲਮ ਸੱਚ ਦੇ ਪੰਧ ਤੇ ਚਲਦੀ ਕਦੇ ਅੱਕੇ-ਥੱਕੇ ਨਾਂ ਇਹ ਮੇਰੀ ਗੁਰ-ਚਰਨਾਂ ਵਿਚ ਅਰਦਾਸ ਹੈ।

ਹੋ ਸਕਦਾ ਹੈ ਇਹ ਨਾਵਲ ਉਨ੍ਹਾਂ ਲੋਕਾਂ ਨੂੰ ਰਾਸ ਨਾ ਹੋਵੇ ਜਿਨ੍ਹਾਂ ਦੇ ਪਰਿਵਾਰ ਵਿਚੋਂ ਕਿਸੇ ਨਾਂ ਕਿਸੇ ਮੈਂਬਰ ਨੇ ਸਿੱਖ ਸੰਘਰਸ਼ ਸਮੇਂ ਸਿੱਖ ਪੰਥ ਨਾਲ ਗਦਾਰੀ ਕਰਦਿਆਂ ਪੁਲਿਸ/ਸਰਕਾਰ ਦਾ 'ਸਿੱਖ ਨਸਲਕੁਸ਼ੀ' ਕਰਨ ਵਿਚ ਸਹਿਯੋਗ ਦਿੱਤਾ ਹੋਵੇ ਤੇ ਉਨ੍ਹਾਂ ਦਾ ਉਹ ਪਰਿਵਾਰਕ ਮੈਂਬਰ ਸਿੰਘ ਸੂਰਮਿਆਂ ਵੱਲੋਂ ਸੋਧਿਆ ਗਿਆ ਹੋਵੇ।

ਨਿਸ਼ਾਨ ਸਿੰਘ 'ਗੰਡੀ ਵਿੰਡ'

# ਅਮਰ ਦੀਆਂ ਅਮਰ ਗਾਥਾਵਾਂ

ਸ੍ਰ. ਅਮਰਦੀਪ ਸਿੰਘ ਅਮਰ ਅਮਰ ਪੰਥ ਦੇ ਅਮੁੱਲੇ ਵਾਰਸਾਂ ਦੀਆਂ ਅਮੁੱਕ ਗਾਥਾਵਾਂ ਲਿਖਣ ਵਾਲਾ ਅਣਥੱਕ ਵਾਰਸ ਐ ਅਤੇ ਇਹਦੇ ਕੋਲ ਅਮੁੱਕ, ਅਣਮੁੱਲੇ ਤੇ ਅਮਰ ਅਲਫਾਜ਼ ਹਨ । ਇਸ ਬਾਬਤ ਮੈਂ ਫੈਸਲਾ ਨਹੀਂ ਕਰ ਸਕਿਆ ਕਿ ਅਮਰ ਗਾਥਾਵਾਂ ਨੂੰ ਨਾਵਲ ਤੇ ਕਾਵਿ ਵਿਧਾ 'ਚ ਪੇਸ਼ ਕਰਕੇ ਅਮਰਦੀਪ ਸਿੰਘ 'ਅਮਰ' ਹੋਇਆ ਏ ਜਾਂ ਇਸ 'ਅਮਰ' ਨੇ ਅਮਰ ਗਾਥਾਵਾਂ ਨੂੰ ਅਮਰ ਕੀਤਾ ਐ । ਪੰਜਾਬ ਅਜੇ ਵੀ ਪਿੰਡਾਂ 'ਚ ਵੱਸਦਾ ਤੇ ਪੇਂਡੂ ਸੱਭਿਆਚਾਰ ਨੂੰ ਪੇਂਡੂ ਬੰਦਾ ਈ ਪੇਂਡੂ ਲਹਿਜੇ 'ਚ ਪੇਸ਼ ਕਰੇ ਤਾਂ ਗੱਲ ਬਣਦੀ ਐ । ਸ਼ਹਿਰੀ ਬੰਦਾ ਤਾਂ ਘੁੱਗੀ ਨੂੰ ਗੁੱਗੀ ਕਹਿ ਕੇ ਭੁਲੇਖਾ ਪਾ ਦਿੰਦਾ ਕਿ ਇਹ ਪੰਛੀ ਦਾ ਨਾਉਂ ਲੈਂਦਾ ਕਿ ਕੁੜੀ ਦਾ । ਪਰ 'ਅਮਰ' ਦੀਆਂ ਜੁਗਤਾਂ ਤੇ ਕਹਾਣੀਆਂ ਇੱਕ ਪਿੰਡ 'ਚੋਂ ਕੱਠੀਆਂ ਨਹੀਂ ਹੋਈਆਂ। ਇਹਨੇ ਸ਼ਹਿਦ ਦੀ ਮੱਖੀ ਬਣਕੇ ਅਨੇਕਾਂ ਪਿੰਡ ਰੂਪੀ ਫੁੱਲਾਂ 'ਚੋਂ ਵੱਖ-ਵੱਖ ਰਸੀਆਂ ਕੋਲੋਂ ਰਸ ਇਕੱਠਾ ਕੀਤਾ ਹੈ ।

'ਅਮਰ' ਦਰਦਮਈ ਭਾਵਨਾ ਲੈ ਕੇ ਕਈ ਹਮ ਖਿਆਲੀਆਂ ਨੂੰ ਮਿਲਿਆ, ਉਹਨਾਂ ਬੋਲਾਂ ਨੂੰ ਮਾਂਜਿਆ ਸੰਵਾਰਿਆ ਤੇ ਤਰਖਾਣ ਦੇ ਰੰਦਾ ਫੇਰਨ ਵਾਂਗੂੰ ਖਿੰਘੜ ਲੱਕੜ ਦੀ ਰੇਸ਼ਮੀ ਸ਼ਤੀਰੀ ਬਨਾਉਣ ਲਈ ਮਿਹਨਤ ਕੀਤੀ ਐ। ਪਾਠਕ ਵਰਗ ਨੇ 'ਅਮਰ' ਦੇ ਨਾਵਲਾਂ ਨੂੰ ਪਿਆਰਿਆ ਤੇ ਸਤਿਕਾਰਿਆ ਐ । ਕੁਝ ਸਾਲਾਂ ਤੋਂ ਨਾਵਲਾਂ, ਨਾਟਕਾਂ ਤੇ ਕਾਵਿ ਵਿਧਾ ਨੂੰ ਧਰਮ ਵਿਰੋਧੀ ਮਾਨਸਿਕਤਾ ਵਾਲੇ ਆਪਣੀ ਜਾਇਦਾਦ ਬਣਾਈ ਬੈਠੇ ਨੇ ਪਰ ਲੇਖਕ ਨੇ ਰੌਚਿਕ ਤਰੀਕੇ ਨਾਲ ਆਪਣੇ ਮਨ ਦੇ ਵਲਵਲੇ ਪੇਸ਼ ਕਰਨ ਦਾ ਢੰਗ ਗੁਰਮਤੀਏ ਬਣਕੇ ਪੇਸ਼ ਕੀਤਾ ਐ । ਇਸ ਗੱਲ ਦੀ ਦਾਦ ਦੇਣੀ ਬਣਦੀ ਐ ।

ਉਂਝ ਸਿਆਣਿਆਂ ਕਿਹਾ 'ਆਰੀ ਨੂੰ ਇੱਕ ਪਾਸੇ ਦੰਦੇ, ਜਹਾਨ ਨੂੰ ਦੋਹੀਂ ਪਾਸੀਂ' ਜ਼ਰੂਰੀ ਨਹੀਂ ਕਿ ਹਰੇਕ 'ਅਮਰ' ਦੀਆਂ ਲਿਖਤਾਂ ਨਾਲ ਸਹਿਮਤ ਹੋਵੇ ਪਰ ਵੱਡੇ ਪਾਠਕ ਵਰਗ ਨੇ ਉਸਦੀਆਂ ਰਚਨਾਵਾਂ ਨੂੰ ਭਰਵਾਂ ਹੁੰਗਾਰਾ ਦਿੱਤਾ ਐ । ਵੈਸੇ ਵੀ ਦਵਾਈਆਂ ਭਾਵੇਂ ਬੀਮਾਰੀ ਦੇ ਇਲਾਜ ਲਈ ਬਣੀਆਂ ਪਰ ਕਈਆਂ ਨੂੰ ਰੀਐਕਸ਼ਨ ਵੀ ਕਰ ਜਾਂਦੀਆਂ ਐਂ । ਹਰੇਕ ਸਰੀਰ ਤੇ ਸੋਚ ਦਾ ਤੱਤ ਵੱਖਰਾ-ਵੱਖਰਾ ਹੁੰਦਾ ਐ। ਜਿਵੇਂ ਹਰੇਕ ਦਵਾਈ, ਹਰੇਕ ਬੰਦੇ ਨੂੰ ਮਾਫ਼ਕ ਨਹੀਂ ਏਵੇਂ ਈ ਹਰੇਕ ਲਿਖਤ ਹਰੇਕ ਪਾਠਕ ਨੂੰ ਮਾਫਕ ਨਹੀਂ ਹੁੰਦੀ ਤੇ ਇਸ ਤਰ੍ਹਾਂ ਦੇ ਕੁਝ ਪ੍ਰਤੀਸ਼ਤ ਲੋਕ ਹੁੰਦੇ ਹਨ। ਮੈਨੂੰ ਭਵਿੱਖ ਵਿੱਚ ਵੀ ਪੂਰਨ ਉਮੀਦ ਹੈ ਕਿ ਪਾਠਕ 'ਅਮਰ' ਦੀਆਂ ਰਚਨਾਵਾਂ ਨੂੰ ਉਮਾਹ ਨਾਲ ਨਿਵਾਜਦੇ ਰਹਿਣਗੇ ਤੇ 'ਅਮਰ' ਅਮਰ ਰਹਿਣ ਵਾਲੀਆਂ ਕਿਰਤਾਂ ਦੀ ਪੇਸ਼ਕਾਰੀ ਕਰਦਾ ਰਹੇਗਾ ।

**ਸ. ਇੰਦਰਜੀਤ ਸਿੰਘ 'ਗੋਗੋਆਨੀ'**

ਹਕੂਮਤ ਦੀ ਦਹਿਸ਼ਤ-ਗਰਦੀ ਅੱਗੇ ਕਈ ਵਾਰੀ ਸੂਰਬੀਰਾਂ ਦਾ ਇਤਿਹਾਸ ਹਨੇਰ੍ਹਿਆਂ ਵਿੱਚ ਗਵਾਚ ਜਾਂਦਾ ਹੈ। ਪਰ ਇਹ ਗੱਲ ਸੱਚ ਹੈ ਕਿ ਸੱਚ ਕੁਝ ਸਮੇਂ ਲਈ ਛੁਪਦਾ ਜਰੂਰ ਹੈ ਪਰ ਕੁਝ ਸਮੇਂ ਬਾਦ ਸੂਰਜ ਵਾਂਗ ਚਮਕਦਾ ਹੈ। ਬ੍ਰਾਹਮਣਵਾਦੀ ਅਤੇ ਜ਼ਾਬਰ ਪੁਲਿਸ ਵਲੋਂ ਕੀਤੇ ਅਤਿਵਾਦੀ ਜ਼ਾਲਮਾਨਾ ਕਾਰਨਾਮੇ ਕੁਝ ਸਮੇਂ ਲਈ ਪੰਜਾਬ ਵਿੱਚ ਹੱਕ ਅਤੇ ਸੱਚ ਦੀ ਆਵਾਜ਼ ਨੂੰ ਦਬਾਉਣ ਵਿੱਚ ਭਾਵੇਂ ਕਾਮਯਾਬ ਹੋਏ ਪਰ ਸ਼ਾਇਦ ਇਹ ਭੁੱਲ ਗਏ ਕਿ "ਅਸੀਂ ਦੂਣ ਸਵਾਏ ਹੋਏ" ਦਾ ਇਤਿਹਾਸ ਸਿੱਖ ਕੌਮ ਵਾਰ-ਵਾਰ ਦੁਹਰਾਉਂਦੀ ਹੈ। ਬ੍ਰਾਹਮਣਵਾਦੀ ਫਿਰਕੂ ਮੀਡੀਆ ਨੇ ਜੋ ਸਿੱਖਾਂ ਨੂੰ ਦੁਨੀਆਂ ਭਰ ਵਿੱਚ ਅਤਿਵਾਦੀ ਗਰਦਾਨਿਆਂ, ਅਤਿ ਦਰਜੇ ਦੇ ਝੂਠੇ ਇਲਜ਼ਾਮ ਸਿੱਖ ਜੁਝਾਰੂਆਂ ਉੱਪਰ ਲਾਏ ਜਿਸ ਕਰਕੇ ਕਈ ਵਾਰ ਸਿੱਖਾਂ ਦਾ ਸਿਰ ਆਤਮ ਗਿਲਾਨਤਾ ਦੇ ਨਾਲ ਝੁਕਿਆ ਪਰ ਅਮਰਦੀਪ ਸਿੰਘ ਅਮਰ ਦਾ ਨਾਵਲ "ਖੇਤ ਜੁ ਮਾਂਡਿਓ ਸੂਰਮਾ" ਪੜ੍ਹਕੇ ਪਤਾ ਲਗਦਾ ਹੈ ਕਿ ਬ੍ਰਾਹਮਣਵਾਦੀ ਫੌਜਾਂ ਅਤੇ ਪੁਲਿਸ ਦੇ ਜ਼ੁਲਮ ਮੁਗਲਾਂ ਦੇ ਜ਼ੁਲਮਾਂ ਨਾਲੋਂ ਕਿਵੇਂ ਵੀ ਘੱਟ ਨਹੀਂ ਸਗੋਂ ਹਜ਼ਾਰ ਗੁਣਾਂ ਵੱਧ ਹਨ। ਇਸ ਨਾਵਲ ਨੂੰ ਪੜ੍ਹਕੇ ਅਹਿਸਾਸ ਹੁੰਦਾ ਹੈ ਕਿ ਸੂਰਬੀਰ ਗੁਲਾਮੀ ਨਾਲੋਂ 'ਅਤ ਹੀ ਰਨ ਮੈ ਤਬ ਜੂਝ ਮਰੋਂ' ਨੂੰ ਉਤਮ ਮੰਨਦੇ ਹਨ। ਇਸ ਨਾਵਲ ਨੂੰ ਪੜ੍ਹਕੇ ਮਨ ਵਿੱਚ ਜ਼ੁਲਮ ਦੇ ਖਿਲਾਫ ਲੜਨ ਦਾ ਚਾਉ ਅੱਗੇ ਨਾਲੋਂ ਹੋਰ ਵਧੇਰੇ ਪੈਦਾ ਹੁੰਦਾ ਹੈ। ਇਸ ਨਾਵਲ ਨੂੰ ਅੰਤਰਰਾਸ਼ਟਰੀ ਪੱਧਰ ਉੱਤੇ ਪੜ੍ਹਿਆ ਵਿਚਾਰਿਆ ਜਾਣਾ ਚਾਹੀਦਾ ਹੈ ਅਤੇ ਇਸਦੇ ਸਿੱਟੇ ਕੱਢਣੇ ਚਾਹੀਦੇ ਹਨ ਕਿ ਅੱਤਵਾਦੀ ਕੌਣ ਸੀ, ਸਿੱਖ ਜਾਂ ਸਰਕਾਰ ???

ਵਾਹਿਗੁਰੂ ਅਕਾਲ ਪੁਰਖ ਛੋਟੇ ਵੀਰ ਸ੍ਰ. ਅਮਰਦੀਪ ਸਿੰਘ ਅਮਰ ਨੂੰ ਇਸ ਤਰ੍ਹਾਂ ਦੀਆਂ ਹੋਰ ਜੁਝਾਰੂ ਲਿਖਤਾਂ ਲਿਖਣ ਦੀ ਸੇਵਾ ਬਖਸ਼ੇ।

ਦਾਸ

**ਨਿਰਮਲਜੀਤ ਸਿੰਘ**

ਕਥਾਵਾਚਕ ਅਤੇ ਸਿੱਖ ਵਿਦਵਾਨ

(ਸਾਬਕਾ ਹੈੱਡਗ੍ਰੰਥੀ ਗੁ. ਛੇਹਰਟਾ ਸਾਹਿਬ)

ਅਮਰਦੀਪ ਸਿੰਘ 'ਅਮਰ' ਦਾ ਨਾਵਲ 'ਖੇਤ ਜੁ ਮਾਂਡਿਓ ਸੂਰਮਾ' ਸਿੱਖ ਇਤਿਹਾਸ ਦੇ ਸ਼ਹਾਦਤਾਂ ਭਰੇ ਸੱਚ ਨੂੰ ਸਾਹਿਤਕ ਸ਼ੈਲੀ ਰਾਹੀਂ ਰੂਪਮਾਨ ਕਰਦਾ ਹੈ। ਦੁਨੀਆਂ ਭਰ ਦੇ ਆਤਮ ਸੱਚ ਦੇ ਮੁਰੀਦਾਂ ਨੇ ਇਸ ਨਾਵਲ ਨੂੰ ਅੱਗੇ ਵਧ ਕੇ ਜੀਓ ਆਇਆਂ ਨੂੰ ਕਿਹਾ ਹੈ ਜਦਕਿ ਝੂਠ ਦੇ ਪਾਂਧੀ, ਨਿੰਦਿਆਂ ਦੀ ਐਨਕ ਲਾ ਕੇ ਇਸ ਵਿਚੋਂ ਨਘੋਚਾਂ ਕੱਢਣ ਵਿੱਚ ਹੀ ਵਕਤ ਲੰਘਾ ਰਹੇ ਨੇ। ਅਜਿਹੇ ਲੋਕਾਂ ਦੀ ਹੀਣੀ ਸੋਚ ਤੇ ਅਫਸੋਸ ਹੀ ਕੀਤਾ ਜਾ ਸਕਦਾ ਹੈ। ਵਾਹਿਗੁਰੂ ਅਮਰ ਦੇ ਸਿਰ ਉੱਤੇ ਮਿਹਰ ਭਰਿਆ ਹੱਥ ਰੱਖਣ।

**ਰਣਜੀਤ ਸਿੰਘ ਭੰਗੇਵਾਲਾ**

# ਜਾਣ-ਪਛਾਣ

ਅਮਰਦੀਪ ਸਿੰਘ 'ਅਮਰ' ਮੇਰਾ ਮਿੱਤਰ ਵੀ ਹੈ ਤੇ ਮਾਰਗ ਦਰਸ਼ਕ (Guide) ਵੀ। ਇੱਕ ਮਿੱਤਰ ਵਜੋਂ ਉਸ ਦੇ ਮੋਹ ਨੂੰ ਮੈਂ ਰੱਜ ਕੇ ਮਾਣਿਆ ਹੈ ਤੇ ਮਾਰਗ-ਦਰਸ਼ਕ ਵਜੋਂ ਉਸ ਤੋਂ ਬਹੁਤ ਕੁਝ ਸਿੱਖਿਆ ਵੀ ਹੈ। ਸੌ ਗੱਲਾਂ ਦੀ ਇੱਕ ਕਿ ਉਹ ਮੋਹ-ਮੁਹੱਬਤ ਉੱਤੋਂ ਸਭ ਕੁਝ ਵਾਰ ਜਾਣ ਵਾਲਾ ਭਾਵੁਕ ਇਨਸਾਨ ਹੈ। ਉਹ ਸਾਡੇ ਸਮਿਆਂ ਦੇ ਚੇਤੰਨ ਸਿੱਖ ਨੌਜਵਾਨਾਂ ਦੇ ਕਾਫਲੇ ਦਾ ਉੱਘਾ ਤੇ ਮੋਹਰੀ ਸ਼ਖ਼ਸ ਹੈ।

ਅਮਰਦੀਪ ਸਿੰਘ ਬਾਬੇ ਨਾਨਕ ਦੀ ਵਿਚਾਰਧਾਰਾ (ਗੁਰਮਤਿ) ਦਾ ਅਮੋੜ ਆਸ਼ਿਕ ਹੈ। ਸਿੱਖ ਕੌਮ ਦੀ ਅੰਤਰੀਵ ਰੂਹ ਦਾ ਦਰਦ ਹਮੇਸ਼ਾ ਉਸ ਅੰਦਰ ਜਗਦਾ ਰਹਿੰਦਾ ਹੈ ਤੇ ਇਹ ਦਰਦ ਹੀ ਬਲਵਾਨ ਰੂਪ ਵਿੱਚ ਉਸਦੀ ਰਚਨਾ ਵਿੱਚ ਉੱਤਰਦਾ ਹੈ। ਨਿਹੰਗ ਬਾਣੇ ਵਿੱਚ ਸਜਿਆ-ਧਜਿਆ ਅਮਰਦੀਪ ਸਿੰਘ ਸਿੱਖ ਆਨ-ਸ਼ਾਨ ਤੇ ਦਸਤੂਰ ਦਾ ਮਹਾਨ ਪ੍ਰਤੀਕ ਹੋ ਨਿੱਬੜਦਾ ਹੈ।

ਮੋਹ-ਮੁਹੱਬਤ ਨਾਲ ਭਰੇ ਹੋਏ, ਇਸ ਮਨਮੋਹਕ ਸ਼ਖ਼ਸ ਨੂੰ ਮਿਲਕੇ ਹਰੇਕ ਇਨਸਾਨ ਉਸਦੀ ਸ਼ਖ਼ਸੀਅਤ ਦਾ ਕਾਇਲ ਜ਼ਰੂਰ ਹੁੰਦਾ ਹੈ। ਇਹ ਖਾਲਸਾਈ ਸੰਤ- ਸਿਪਾਹੀ ਅਮਰਦੀਪ ਸਿੰਘ 'ਅਮਰ' ਦਾ ਪਹਿਲਾ ਨਾਵਲ 'ਤੇ ਦੀਵਾ ਜਗਦਾ ਰਹੇਗਾ' ਬੇਹੱਦ ਸਫਲ ਰਿਹਾ ਹੈ। ਹੁਣ ਉਸਦਾ ਦੂਜਾ ਨਾਵਲ 'ਖੇਤ ਜੋ ਮਾਂਡਿਓ ਸੂਰਮਾ' ਪਾਠਕਾਂ ਦੇ ਹੱਥਾਂ ਵਿੱਚ ਹੈ।

ਉਹ ਇੱਕ ਵਧੀਆ ਨਾਵਲਕਾਰ ਹੀ ਨਹੀਂ ਸਗੋਂ ਇੱਕ ਵਧੀਆ ਕਵੀ, ਵਧੀਆ ਕਹਾਣੀਕਾਰ ਤੇ ਵਧੀਆ ਸੰਪਾਦਕ ਵੀ ਹੈ। ਉਸਦੀ ਖਾਲਸਾਈ ਸ਼ਖ਼ਸੀਅਤ ਵਿੱਚ ਕੋਟਿਨ-ਕੋਟ ਗੁਣ ਸਮਾਏ ਹੋਏ ਹਨ ਤੇ ਇਹਨਾਂ ਵਿੱਚੋਂ ਬਹੁਤ ਸਾਰੇ ਮੈਂ ਵੀ ਗਾਹੇ-ਬਗਾਹੇ ਮਾਣੇ ਹਨ। ਨਿਰਾਸ਼ਾਜਨਕ ਹਾਲਤਾਂ ਵਿੱਚ ਵੀ ਚੜ੍ਹਦੀ ਕਲਾ ਵਿੱਚ ਰਹਿਣ ਵਾਲਾ ਉਹ ਇੱਕ ਇਨਕਲਾਬੀ ਇਨਸਾਨ ਹੈ।

ਮੈਨੂੰ ਵੀ ਔਖੇ ਸਮਿਆਂ ਵਿੱਚ ਤਿੜਕਣ ਤੇ ਤਿਲਕਣ ਤੋਂ ਬਚਾਉਣ ਵਾਲਾ ਅਮਰਦੀਪ ਸਿੰਘ 'ਅਮਰ' ਹੀ ਹੈ ਤੇ ਮੈਨੂੰ ਮਾਣ ਹੈ ਕਿ ਉਸਦੇ ਪਰਮ-ਮਿੱਤਰਾਂ ਦੀ ਟੋਲੀ ਵਿੱਚ ਮੈਂ ਵੀ ਸ਼ਾਮਿਲ ਹਾਂ। ਤਾਂ ਹੀ ਉਹ ਕਦੇ-ਕਦੇ ਮੈਨੂੰ ਯਾਦ ਕਰਕੇ ਗਾਉਂਦਾ ਹੈ:

"ਮੇਰੇ ਯਾਰ ਦਾ ਚੌਮੁਖੀਆ ਦੀਵਾ ਨਦੀਓਂ ਪਾਰ ਜਗਦਾ।"

ਉਸਦੀ ਕਲਮ ਹਮੇਸ਼ਾ ਇਹ ਕਹਿੰਦੀ ਜਾਪਦੀ ਹੈ :-

"ਮੈਂ ਹਾਲਾਤ ਨਾਲ ਸਮਝੌਤਾ ਕਰਕੇ ਸਾਹ ਘਸੀਟਣੇ ਨਹੀਂ ਚਾਹੁੰਦਾ<br>
ਮੇਰੇ ਯਾਰੋ !<br>
ਮੈਨੂੰ ਇਸ ਕਤਲੇਆਮ ਵਿੱਚ ਸ਼ਰੀਕ ਹੋ ਜਾਵਣ ਦਿਉ।"(ਪਾਸ਼)

ਵਾਹਿਗੁਰੂ ਕਰੇ ! ਉਸ ਦਾ ਇਹ ਸਾਹਿਤਕ ਸਫ਼ਰ ਨਿਰੰਤਰ ਜਾਰੀ ਰਹੇ।

*ਕੰਵਰਜੀਤ ਸਿੰਘ*

*ਦਫਤਰ ਸਕੱਤਰ ਗੁਰਸਿੱਖ*

ਭਾਈ ਅਮਰਦੀਪ ਸਿੰਘ ਅਮਰ ਦੇ ਪਲੇਠੇ ਨਾਵਲ '...ਤੇ ਦੀਵਾ ਜਗਦਾ ਰਹੇਗਾ' ਦੀਆਂ ਪੰਜ ਐਡੀਸ਼ਨਾਂ ਛਪਣ ਤੋਂ ਬਾਦ 'ਖੇਤ ਜੁ ਮਾਂਡਿਓ ਸੂਰਮਾ' ਦੇ ਦੂਸਰੇ ਐਡੀਸ਼ਨ ਦਾ ਤਿੰਨਾਂ ਮਹੀਨਿਆਂ ਵਿੱਚ ਛਪਣਾ ਇਸ ਗਲ ਦਾ ਲਖਾਇਕ ਹੈ ਕਿ ਅਜੋਕੇ ਸੰਘਰਸ਼ ਦੇ ਸਿੱਖ ਸੂਰਮਿਆ ਦੇ ਪਾਤਰਾਂ ਦੀਆਂ ਜਿੰਦਗੀਆਂ ਉਪਰ ਰਚੇ ਗਏ ਨਾਵਲ ਸਿੱਖ ਸੰਗਤਾਂ ਦੇ ਹਿਰਦਿਆਂ ਨੂੰ ਟੁੰਬ ਰਹੇ ਹਨ। ਇਸ ਤੋਂ ਸੰਘਰਸ਼ ਪ੍ਰਤੀ ਸੰਗਤਾਂ ਦੀ ਹਮਦਰਦੀ ਵੀ ਪ੍ਰਗਟ ਹੁੰਦੀ ਹੈ। ਅਰਦਾਸ ਹੈ ਕਿ ਵਾਹਿਗੁਰੂ ਇਸ ਵੀਰ ਨੂੰ ਮੌਜੂਦਾ ਸਮੇਂ ਦੇ ਹੋਰ ਸੂਰਮਿਆਂ ਦੇ ਜੀਵਨਾਂ ਉਪਰ ਆਧਾਰਿਤ ਨਾਵਲ ਲਿਖਣ ਦੀ ਤਾਕਤ ਬਖਸ਼ਣ।

*ਤਰਦੀਪ ਸਿੰਘ*

# ਸੰਘਰਸ਼

'ਸੰਘਰਸ਼' ਸਰਜੀਉ ਸ੍ਰਿਸ਼ਟੀ ਦਾ ਅਨਿੱਖੜਵਾਂ ਅੰਗ ਹੈ । ਸਰਜੀਉ ਜਗਤ ਵਿੱਚ ਸੰਘਰਸ਼ ਦਾ ਆਰੰਭ ਮਾਤ-ਗਰਭ ਵਿੱਚ ਪ੍ਰਵੇਸ਼ ਦੇ ਪਹਿਲੇ ਚਰਨ ਤੋਂ ਹੀ ਆਰੰਭ ਹੋ ਜਾਂਦਾ ਹੈ । ਨਿਰਜੀਉ ਜਗਤ ਆਪਣੀ ਹੋਂਦ ਦੇ ਅਹਿਸਾਸ ਤੋਂ ਅਨਜਾਣ ਹੈ ।

ਸਰਜੀਉ ਜਗਤ ਦੇ ਬਿਆਲੀਸ ਲੱਖ ਜੀਅ ਜਲ ਅੰਦਰ ਅਤੇ ਇਤਨੇ ਹੀ ਜਲ ਦੇ ਬਾਹਰ ਆਪਣੀ ਹੋਂਦ ਨੂੰ ਬਚਾ ਕੇ ਰੱਖਣ ਲਈ ਦਿਨ-ਰਾਤ ਸੰਘਰਸ਼ਰਤ ਹਨ। ਦਰਖਤ ਬੀਜ ਰੂਪ ਤੋਂ ਪਰਗਟ ਹੋਣ ਸਾਰ ਹੀ ਆਪਣੇ ਹਿੱਸੇ ਦਾ ਪਾਣੀ ਤੇ ਖੁਰਾਕ ਧਰਤੀ ਪਾਸੋਂ ਹਾਸਿਲ ਕਰਨ ਲਈ ਸੰਘਰਸ਼ ਆਰੰਭ ਕਰ ਦਿੰਦਾ ਹੈ । ਕੋਮਲ ਜਿਹੇ ਦਿਸਣ ਵਾਲੇ ਬ੍ਰਿਛ-ਜਗਤ ਦੀਆਂ ਜੜ੍ਹਾਂ ਆਪਣੇ ਹਿੱਸੇ ਦਾ ਪਾਣੀ ਧਰਤੀ ਪਾਸੋਂ ਪ੍ਰਾਪਤ ਕਰਨ ਲਈ ਆਪਣੇ ਤੋਂ ਕਈ ਗੁਣਾ ਸਖ਼ਤ ਪੱਥਰਾਂ ਤੇ ਚਟਾਨਾਂ ਦਾ ਕਾਲਜਾ ਵਿੰਨ੍ਹ ਕੇ ਪਾਣੀ ਤੱਕ ਜਾ ਅੱਪੜਦੀਆਂ ਹਨ । ਪਸ਼ੂ ਜਗਤ ਜੰਗਲਾਂ ਦੇ ਤੀਖਣ ਔਝੜੇ ਹਲਾਤਾਂ ਵਿੱਚ ਆਪਣੇ ਵਜੂਦ ਨੂੰ ਬਚਾ ਕੇ ਰੱਖਣ ਲਈ ਅਤੇ ਅਹਾਰ ਪ੍ਰਾਪਤ ਕਰਨ ਲਈ ਦਿਨ-ਰਾਤ "ਜੀਵਨ-ਸੰਘਰਸ਼" ਵਿੱਚ ਜੂਝ ਰਿਹਾ ਹੈ ।

ਮਨੁੱਖੀ ਜਗਤ ਨੇ ਆਪਣੇ ਸ਼ਰੀਕ ਪ੍ਰਾਣੀ ਜਗਤ ਨਾਲੋਂ 'ਜੀਵਨ-ਸੰਘਰਸ਼' ਵਿਚ ਕਈ ਬਾਜੀਆਂ ਮਾਰੀਆਂ ਹਨ । ਮਨੁੱਖਤਾ ਦਾ ਇਤਿਹਾਸ ਸੰਘਰਸ਼ਾਂ ਦੀ ਇੱਕ ਅਕੱਥ, ਅਮੁੱਕ ਗਾਥਾ ਹੈ ।

ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵੇੜੇ ਮਨੁੱਖੀ ਜਗਤ ਨੇ ਇਹਨਾਂ ਪੰਚ ਰੋਗਾਂ ਤੋਂ ਗ੍ਰਸੇ ਮਨ ਦੇ ਪਿੱਛੇ ਲੱਗ "ਜ਼ਰ-ਜ਼ੋਰੂ-ਜ਼ਮੀਨ" ਲਈ ਬੇਹਿਸਾਬਾ ਖ਼ੂਨ-ਖਰਾਬਾ ਕੀਤਾ ਹੈ। ਦੁਨੀਆਂ 'ਤੇ ਆਪਣਾ ਰਾਜ ਭਾਗ ਕਾਇਮ ਕਰਨ ਦੀ ਤਾਂਘ ਨੇ ਸਿਕੰਦਰ, ਨਿਪੋਲੀਅਨ ਤੇ ਅਸ਼ੋਕਾ ਵਰਗੇ ਕਈਆਂ ਨੂੰ ਹਜ਼ਾਰਾਂ ਮੀਲਾਂ ਦੇ ਸਫਰ ਲਈ ਮਜਬੂਰ ਕੀਤਾ ਹੈ । ਢਿੱਡ ਦੀ ਭੁੱਖ ਦਾ ਮਾਰਿਆ ਪੰਛੀ ਜਗਤ ਹਜਾਰਾਂ ਮੀਲਾਂ ਤੱਕ ਉਡਾਰੀਆਂ ਮਾਰਦਾ, ਔਝੜੇ ਹਲਾਤਾਂ ਨੂੰ ਜਰਦਾ ਲਗਾਤਾਰ ਸੰਘਰਸ਼ਰਤ ਹੈ । ਮਾਇਆ ਵੇੜੇ ਮਨ ਦਾ ਬੱਧਾ ਮਨੁੱਖ 'ਵਪਾਰ ਜਗਤ' ਦੇ ਰੂਪ ਵਿੱਚ ਹਜ਼ਾਰਾਂ-ਲੱਖਾਂ ਮੀਲਾਂ ਦੇ ਪੈਂਡੇ ਤੈਅ ਕਰਦਾ ਰਿਹਾ ਹੈ ।

ਜੀਵਨ-ਸੰਘਰਸ਼ ਦੇ ਇਸ ਚੱਕਰ ਵਿੱਚ ਰੁਝੇ ਜਗਤ ਵਿੱਚ ਸਾਰੇ ਸੰਘਰਸ਼ਾਂ ਦਾ ਉਦੇਸ਼ ਹੈ। ਆਪਣੇ ਵਜੂਦ ਦੀ ਰਾਖੀ ਅਤੇ ਆਪਣੇ ਉਦਰ ਦੀ ਪੂਰਤੀ।

ਸੁਆਰਥ ਅਤੇ ਬਸ ਸੁਆਰਥ, ਤੇ ਸੁਆਰਥ ਲਈ ਸੰਘਰਸ਼ ।

ਮਨੁੱਖੀ ਇਤਿਹਾਸ ਦੇ ਸੰਘਰਸ਼ਮਈ ਪੰਨਿਆਂ 'ਤੇ ਅੱਜ ਤੋਂ ਲਗਭਗ ਪੰਜ ਸੌ ਵਰ੍ਹੇ ਪਹਿਲਾਂ ਜੀਵਨ ਸੰਘਰਸ਼ ਨੂੰ ਨਵੀਆਂ ਰੌਸ਼ਨੀਆਂ ਬਖਸ਼ਣ ਵਾਲੀ ਇੱਕ ਦਿੱਬ ਇਲਾਹੀ ਜੋਤ ਗੁਰੂ ਨਾਨਕ ਸਾਹਿਬ ਦੇ ਰੂਪ ਵਿੱਚ ਪਰਗਟ ਹੋਈ ।

ਸੰਘਰਸ਼ ਲਫਜ਼ ਨੂੰ ਮਿਲੀ ਨਿਰਮਲ ਨਰੋਈ ਪਰਿਭਾਸ਼ਾ-ਸੰਘਰਸ਼ ਸੁਆਰਥ ਲਈ ਨਹੀਂ, ਸੰਘਰਸ਼ ਸਰਬੱਤ ਦੇ ਭਲੇ ਲਈ ।

ਪਿਆਰੇ ਪ੍ਰੀਤਮ ਸਤਿਗੁਰ ਨਾਨਕ ਨੇ ਮਨੁੱਖਤਾ ਦੇ ਉਧਾਰ ਲਈ, ਕਲਿ ਤਾਰਨ ਨਮਿਤ, ਲੱਖਾਂ ਮੀਲਾਂ ਦੀ ਸੰਘਰਸ਼ਮਈ ਯਾਤਰਾ ਕੀਤੀ ।

***ਰੇਤ ਅੱਕ ਅਹਾਰ ਕਰਿ ਰੋੜਾ ਕੀ ਗੁਰ ਕਰੀ ਵਿਛਾਈ ।***

*(ਭਾਈ ਗੁਰਦਾਸ ਜੀ)*

ਸਰਬੱਤ ਦੇ ਭਲੇ ਲਈ ਸਤਿਗੁਰੂ ਨਾਨਕ ਦੇਵ ਜੀ ਵੱਲੋਂ ਆਰੰਭਿਆ ਸੰਘਰਸ਼ ਤੱਤੀਆਂ ਤਵੀਆਂ, ਆਰਿਆਂ, ਚਰਖੜੀਆਂ, ਦੇਗਾਂ, ਜੰਗ ਦੇ ਮੈਦਾਨਾਂ ਤੋਂ ਤੁਰਦਾ-ਤੁਰਦਾ ਹੁਣ ਆ

ਪਹੁੰਚਿਆ ਹੈ ਆਧੁਨਿਕ ਯੁਗ ਦੀ ਸਪੇਸ ਵਾਰ ਤੱਕ।

ਸਿਆਣਿਆਂ ਦੇ ਜਗਤ ਦਾ ਅਖਾਣ ਹੈ, "ਜਬ ਤੋਪ ਮੁਕਾਬਲਿ ਮੇਂ ਹੋ ਤੋ ਅਖ਼ਬਾਰ ਨਿਕਾਲੋ" । ਸੰਘਰਸ਼ ਦੇ ਵੱਖ-ਵੱਖ ਰੂਪਾਂ ਵਿੱਚ ਕਲਮ ਤੇ ਕਿਰਪਾਨਾਂ ਨਾਲ ਕੀਤੇ ਜਾਣ ਵਾਲੇ ਸੰਘਰਸ਼ ਕੰਪਿਊਟਰ ਤੇ ਕਲਾਸ਼ਨੀਕੋਵ ਤੱਕ ਜਾ ਅੱਪੜੇ ਹਨ । ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਰਚਿਤ ਜੋਤਿ-ਵਿਗਾਸ" ਮਹਾਂ ਕਾਵਿ ਦੇ ਪਰਿਚੇ ਵਿਚ ਡਾਕਟਰ ਤ੍ਰਿਲੋਚਨ ਸਿੰਘ ਜੀ ਲਿਖਦੇ ਹਨ। "ਮਾਤਾ ਸਾਹਿਬ ਕੌਰ ਦੇ ਭੋਲੇ-ਭਾਲੇ ਲਾਡਾਂ ਵਿੱਚ ਚਮਲ੍ਹਾਏ ਬੱਚੇ-ਬੱਚੀਆਂ ਅਸੀਂ ਕਲਮਾਂ ਤੇ ਕਿਰਪਾਨਾਂ ਨਾਲ ਖਰੂਦ ਭੀ ਬਥੇਰਾ ਕਰਦੇ.......।"

ਕਲਮਾਂ ਤੇ ਕਿਰਪਾਨਾਂ ਨਾਲ ਖਰੂਦ ਕਰਦੇ-ਕਰਦੇ ਕਲਗੀਧਰ ਦੇ ਲਾਡਲਿਆਂ ਕਲਾਸ਼ਨੀਕੋਵਾਂ ਨਾਲ ਕਲੋਲ ਕਰਨੇ ਸਿੱਖ ਲਏ ਹਨ। ਕਲਾਸ਼ਨੀਕੋਵਾਂ ਦੇ ਕਲੋਲਾਂ ਨੇ ਵਿਸ਼ਵ ਇਤਿਹਾਸ ਵਿੱਚ ਸਰਬੱਤ ਦੇ ਭਲੇ ਲਈ ਗੁਰੂ ਨਾਨਕ ਸਾਹਿਬ ਵਲੋਂ ਆਰੰਭੇ ਸੰਘਰਸ਼ ਨੂੰ ਨਵੀਂ ਪਛਾਣ ਦਿਵਾਈ ਹੈ।

ਕਲਗੀਧਰ ਦੇ ਲਾਲਾਂ ਨੇ ਧਰਮਯੁੱਧ ਦੀ ਲੱਟ-ਲੱਟ ਕਰਦੀ ਸ਼ਮ੍ਹਾ 'ਤੇ ਪਤੰਗੇ ਬਣਕੇ ਜੋ ਜੌਹਰ ਦਿਖਾਏ ਹਨ । ਉਹਨਾਂ ਜੌਹਰਾਂ ਨੂੰ ਕਲਮ ਦੇ ਸੰਘਰਸ਼ ਨਾਲ ਅੱਗੇ ਤੋਰਨ ਦਾ ਜਤਨ ਕਰਦਾ ਗੁਰੂ ਕਾ ਇਕ ਪਿਆਰਾ ਲਾਲ ਅਮਰਦੀਪ ਸਿੰਘ 'ਅਮਰ' ਕਲਮ ਦੇ ਸੰਘਰਸ਼ ਦਾ ਇਕ ਬੇਮਿਸਾਲ ਯੋਧਾ ਬਣ ਨਿੱਤਰਿਆ ਹੈ ।

ਉਸ ਦੇ ਲਿਖੇ ਲੇਖਾਂ, ਕਵਿਤਾਵਾਂ, ਕਹਾਣੀਆਂ ਨੇ ਸਿੱਖ ਜਗਤ ਨੂੰ ਝੰਜੋੜਿਆ ਹੈ । 'ਤੇ ਦੀਵਾ ਜਗਦਾ ਰਹੇਗਾ....।' ਦੀ ਬੇਮਿਸਾਲ ਸਫ਼ਲਤਾ ਤੋਂ ਬਾਅਦ ਉਸ ਦਾ ਇਹ ਦੂਸਰਾ ਨਾਵਲ 'ਖੇਤ ਜੁ ਮਾਂਡਿਓ ਸੂਰਮਾ' ਸੰਗਤਾਂ ਦੇ ਹੱਥ ਵਿਚ ਹੈ । ਇਹ ਨਾਵਲ ਗ਼ੁਲਾਮੀ ਸਵੀਕਾਰ ਕਰ ਚੁੱਕੇ ਖੱਸੀ ਮਾਨਸਿਕਤਾ ਵਾਲੇ ਲੋਕਾਂ ਦੀ ਸਮਝ ਵਿੱਚ ਨਹੀਂ ਆਉਣਾ, ਨਾ ਹੀ ਅਜਿਹੇ ਲੋਕ ਉਸ ਨੂੰ ਪੂਰਾ ਪੜ੍ਹ ਹੀ ਸਕਦੇ ਸਨ । ਅਜਿਹੇ ਲੋਕਾਂ ਨੂੰ ਇਹ ਨਾਵਲ ਮੁਫ਼ਤ ਭੇਟ ਕਰਨ ਦਾ ਵੀ ਕੋਈ ਫਾਇਦਾ ਨਹੀਂ । ਇਹ ਨਾਵਲ ਉਹਨਾਂ ਲਈ ਹੈ ਜੋ 'ਸੁਆਰਥ ਦੇ ਸੰਘਰਸ਼' ਨੂੰ ਤਿਆਗ ਕੇ 'ਸਰਬੱਤ ਦੇ ਭਲੇ ਦਾ ਸੰਘਰਸ਼' ਲਈ ਕਲਗੀਧਰ ਦੇ ਮਾਰਗ 'ਤੇ ਆਪਣਾ ਦੇਹ ਰੂਪੀ ਠੀਕਰਾ ਭੰਨਣਾ ਲੋਚਦੇ ਹਨ ।

'ਅਮਰ' ਦੇ ਕੋਮਲ ਨਿਰਮਲ ਮਨ ਵਾਂਗ ਉਸਦੇ ਹੱਥਲੇ ਨਾਵਲ ਦਾ ਨਾਇਕ ਇਕ ਕੋਮਲ ਦਿਲ, ਨਿਰਮਲ, ਨਾਮ ਅਭਿਆਸੀ, ਸੱਤ ਪੁਰਸ਼ ਹੈ। ਭਾਵੇਂ ਕਿ ਅਮਰ ਦੇ ਮਨ ਦੀ ਉਡਾਰੀ ਕਲਪਨਾ 'ਤੇ ਆਧਾਰਿਤ ਪਾਤਰਾਂ ਦੁਆਲੇ ਸਮੁੱਚੇ ਨਾਵਲ ਦਾ ਚਿੱਤਰਣ ਕਰਦੀ ਹੈ, ਲੇਕਿਨ ਫਿਰ ਵੀ ਇੰਝ ਜਾਪਦਾ ਹੈ ਕਿ ਹੱਥਲੇ ਨਾਵਲ ਦੇ ਪਾਤਰ ਜਿਵੇਂ ਹੁਣੇ-ਹੁਣੇ ਕੁਝ ਪਲ ਪਹਿਲਾਂ ਹੀ ਅਸਾਂ ਸਾਰਿਆਂ ਨੇ ਆਪਣੇ ਸਾਹਮਣੇ ਕਲੋਲਾਂ ਖੇਡਾਂ ਕਰਦੇ ਦੇਖੇ ਹੋਵਣ।

'ਅਮਰ' ਨੂੰ ਉਸਦੇ ਸੁਨਹਿਰੀ ਭਵਿੱਖ ਦੀਆਂ ਸ਼ੁਭਕਾਮਨਾਵਾਂ ਤੇ ਅਸੀਸਾਂ ਦੇ ਨਾਲ ਪਾਠਕਾਂ ਦੇ ਹੱਥ 'ਖੇਤ ਜੁ ਮਾਂਡਿਓ ਸੂਰਮਾ' ਪੇਸ਼ ਕਰਦਾ ਹੋਇਆ।

ਦਾਸਰਾ-

ਰਤਿੰਦਰ ਸਿੰਘ ਇੰਦੌਰ, ਪ੍ਰਧਾਨ ਗੁਰਸਿੱਖ

(Global United Research And Service Institution Of Knowledge For Humanity)

ਦਿੱਲੀ ਤਖਤ ਪਰ ਬਹੇਗੀ ਆਪ ਗੁਰੂ ਕੀ ਫੌਜ।
ਛੱਤਰ ਝੁਲੇਂਗੇ ਸੀਸ ਪਰ ਖ਼ੂਬ ਕਰੇਂਗੀ ਮੌਜ।
ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ।
ਖ੍ਵਾਰ ਹੋਇ ਸਭ ਮਿਲੈਂਗੇ ਬਚੇ ਸ਼ਰਨ ਜੋ ਹੋਇ।

# ਕਾਂਡ ੧

## ਇਸ਼ਕ-ਮੁਸ਼ਕ ਦੀ ਸਾਰ ਕੀ ਜਾਣਨ ਕਾਫ਼ਰ ਲੋਕ ਕਮੀਨੇ....

੧੯੪੭ ਤੋਂ ਬਾਅਦ ਹੋਂਦ 'ਚ ਆਏ ਦੇਸ ਹਿੰਦੋਸਤਾਨ ਦੀ ਰਾਜਧਾਨੀ ਦਿੱਲੀ, ਕਹਿਣ ਨੂੰ ਦਿਲ ਵਾਲਿਆਂ ਦਾ ਸ਼ਹਿਰ, ਪਰ ਜਮਨਾ ਕਿਨਾਰੇ ਵਸੀ ਹੋਣ ਕਰਕੇ ਸ਼ਾਇਦ ਪੰਜ ਦਰਿਆਵਾਂ ਦੇ ਆਸ਼ਕਾਂ ਨਾਲ ਸਦਾ ਤੋਂ ਹੀ ਤੋੜ ਨਹੀਂ ਨਿਭਾ ਸਕੀ । ਜਮਨਾ ਦੇ ਪਾਣੀ ਦਾ ਅਸਰ ਹੀ ਹੈ ਕਿ ਸਤਲੁਜ ਦੀ ਮਿੱਟੀ ਅਤੇ ਝਨਾਂ ਦੇ ਪਾਣੀ ਤੋਂ ਪੈਦਾ ਹੋਏ ਆਸ਼ਕ ਇਸੇ ਲਈ ਦਿੱਲੀ ਨੂੰ ਕਦੇ ਵੀ ਰਾਸ ਨਹੀਂ ਆਉਂਦੇ । ਸੰਨ ੧੯੭੮ ਚੇਤਰ ਦਾ ਮਹੀਨਾ ਪੂਰਾ ਹੋਣ ਵਾਲਾ ਸੀ, ਵੈਸਾਖ ਦੀ ਆਮਦ ਦਾ ਪਹਿਲਾ ਦਿਨ ਖਾਲਸੇ ਦਾ ਜਨਮ ਦਿਨ, ਸਾਰੇ ਪੰਜਾਬ ਦੇ ਲੋਕ ਬੇਸਬਰੀ ਨਾਲ ਵੈਸਾਖੀ ਦਾ ਇੰਤਜ਼ਾਰ ਕਰ ਰਹੇ ਸਨ । ਪੰਜਾਂ ਪਾਣੀਆਂ ਦੀ ਧਰਤੀ ਤੇ ਲਹਿ-ਲਹਾਉਂਦੀ ਹਾੜੀ ਦੀ ਮੁੱਖ ਫਸਲ ਢੋਲ ਦੇ ਡੱਗੇ ਅਤੇ ਦਾਤਰੀ ਦਾ ਇੰਤਜ਼ਾਰ ਕਰ ਰਹੀ ਸੀ । ਪਰ ਦਿੱਲੀ ਦੇ ਰੰਗ ਮਹਿਲਾਂ ਵਿਚ ਬੈਠੇ ਕੁਝ ਸ਼ਾਤਰ ਦਿਮਾਗ, ਸਿਰ ਉਠਾ ਰਹੀ ਪੱਗਾਂ ਦੀ ਫਸਲ ਨੂੰ ਕੋਈ ਨਵੀਂ ਵਾਢੀ ਪਾਉਣ ਦੀਆਂ ਸ਼ਾਤਰ ਚਾਲ੍ਹਾਂ ਘੜ ਰਹੇ ਸਨ । ਅਜ਼ਾਦੀ ਤੋਂ ਪਹਿਲਾਂ ਹੋਂਦ ਵਿਚ ਆਈ ਇਕ ਵੱਡੀ ਹਿੰਦੂ, ਹਿੰਦੀ, ਹਿੰਦੋਸਤਾਨੰ ਦੀ ਵਿਚਾਰਧਾਰਾ ਦੀ ਸਮਰਥਕ ਪਾਰਟੀ ਦੇ ਰਾਜਸੀ ਵਿੰਗ ਦੀ ਸਰਕਾਰ ਕੇਂਦਰ ਵਿਚ ਕੰਮ ਕਰ ਰਹੀ ਸੀ । ਕੱਤਕ ਦੇ ਮਹੀਨੇ ਪ੍ਰਦੇਸਾਂ ਤੋਂ ਆਈਆਂ ਕੂੰਜਾਂ ਵਾਪਿਸ ਬੱਚੜਿਆਂ ਵੱਲ ਨੂੰ ਪਰਤ ਰਹੀਆਂ ਸਨ। ਪਰ ਇਕ ਚਿੱਟੀ ਅੰਬੈਸਡਰ ਕਾਰ ਪੰਜਾਬ ਦਾ ਤੇਲ-ਪਾਣੀ ਖਾ-ਪਚਾਅ ਕੇ ਦਿੱਲੀ ਦਰਬਾਰ ਵੱਲ ਨੂੰ ਲੱਗੀਆਂ ਨਿਭਾਉਣ ਲਈ ਜਾ ਰਹੀ ਸੀ ।

"ਹਰੇ ਰਾਮ, ਹਰੇ ਰਾਮ....ਆਹ ਤਾਰਾ ਸਿੰਹਾਂ ਆਹ ਹਨੂੰਮਾਨ ਜੀ ਦੇ ਮੰਦਰ ਕੋਲ ਰੋਕਦੀਂ ਜਰਾ....ਹਰੇ ਰਾਮ, ਹਰੇ ਰਾਮ....ਮਖਾਂ ਦਰਸ਼ਨ ਕਰਦੇ ਜਾਈਏ ਬਜਰੰਗ ਬਲੀ ਦੇ....ਕੰਮ ਚੰਗੇ ਸੌਰ ਜਾਣਗੇ ....ਹਰੇ ਰਾਮ, ਹਰੇ ਰਾਮ....ਇਹਨੇ ਮੁਕਾਓ ਤੋਹੇ ਸ਼ਪਤ ਰਾਮ ਕੀ...." ਕਾਰ ਵਿੱਚ ਬੈਠੇ ਗਾਂਧੀ ਟੋਪੀ ਵਾਲੇ ਲਾਲਾ ਜੀ ਨੇ ਡਰਾਇਵਰ ਨੂੰ ਆਖਦਿਆਂ ਕਾਰ ਰੁਕਵਾ ਲਈ।

ਡਰਾਇਵਰ ਤਾਰਾ ਸਿੰਘ ਨੇ ਕਾਰ ਰੋਕ ਕੇ ਪਹਿਲਾਂ ਉਤਰਕੇ ਲਾਲਾ ਜੀ ਦੀ ਸੀਟ ਵਾਲੀ ਮਗਰਲੀ ਤਾਕੀ ਖੋਹਲ ਦਿੱਤੀ । ਲਾਲਾ ਜੀ ਢਾਕੇ ਮਲਮਲ ਦੀ ਬਣੀ ਸਫੈਦ ਧੋਤੀ ਦੇ ਲਾਂਗੜ ਨੂੰ ਸੰਭਾਲਦੇ ਹੋਏ ਗੱਡੀ ਵਿਚੋਂ ਉਤਰੇ ਤਾਂ ਤਾਰਾ ਸਿੰਘ ਨੇ "ਤੜਾਕ ਕਰਦੀ ਕਾਰ ਦੀ ਤਾਕੀ ਬੰਦ ਕਰ ਦਿੱਤੀ । ਲਾਲਾ ਜੀ ਦੋ ਕੁ ਕਦਮ ਹੀ ਮੰਦਰ ਵੱਲ ਨੂੰ ਵਧੇ ਸਨ ਕਿ ਉਥੇ ਹੀ ਖਲੋ ਗਏ।

"ਉਇ ਬਦਮਗਜ਼ਿਆ ਸਰਦਾਰਾਂ ਵਾਲੀ ਮੋਟੀ ਅਕਲ ਤੋਂ ਕਿਤੇ....ਕਿਤੇ ਕੰਮ

ਵੀ ਲੈ ਲਿਆ ਕਰ....ਹੌਲੇ....**ਬੰਦ ਕਰ ਹੌਲੇ**....ਟੁੱਟਜੇਗੀ....ਪੈਹੇ ਲੱਗਦੇ ਈ....ਏਹਦੇ 'ਤੇ ਪੈਹੇ, ਛੋਲਿਆਂ ਵੱਟੇ ਨੀ **ਆਉਂਦੀ ਥੋਨੂੰ** ਜੱਟ ਬੂਟਾਂ ਨੂੰ ਕੀ ਪਤਾ....?" ਲਾਲਾ ਜੀ ਨੇ ਮਗਰ ਮੁੜਕੇ ਦੇਖਦਿਆਂ **ਮੱਥੇ** 'ਤੇ ਹੱਥ ਮਾਰਿਆ।

ਹਰੇ ਹਰੇ ਰਾਮ ਕਰਦੇ ਤੇ ਹੋਰ ਪਤਾ ਨੀ ਮੂੰਹ ਵਿਚ ਕੀ-ਕੀ ਬੁੜ ਬੁੜ ਕਰਦੇ ਹੋਏ ਮੰਦਰ ਵਿੱਚ ਚਲੇ ਗਏ।

"ਛੋਲਿਆਂ ਵੱਟੇ ਕੀ ਮਿਲਣਾ ਲਾਲਾ ਜੀ ਛੋਲੇ ਤਾਂ ਸਾਰੇ ਤੁਸੀਂ ਲੈ ਜਾਂਦੇ ਓ ਸਾਡੇ ਪੱਲੇ ਤਾਂ ਆਹ ਫੱਕ ਈ ਬੱਚਦੀ ਆ ਜਾਂ ਤੇਰੇ ਵਰਗੇ ਭੈਂਗੇ ਦੀਆਂ ਝੁੱਚਰਾਂ....ਪੂਰਾ ਮੱਖੀ ਚੂਸ ਆ-" ਤਾਰਾ ਸਿੰਘ ਡਰਾਇਵਰ ਨੇ ਲਾਲਾ ਜੀ ਦੇ ਮੰਦਰ ਵਿਚ ਜਾਣ ਤੋਂ ਬਾਅਦ ਮਨ ਹੀ ਮਨ ਸੋਚਿਆ।

"ਹੈਂ ਹੈਂ....ਹੈਂ ਹੈਂ....ਹੈਂ....ਚੱਲ ਬਈ ਤਾਰਾ ਸਿੰਹਾਂ ਹੋਗੇ ਪਵਨ **ਪੁਤਰ ਦੇ** ਦਰਸ਼ਣ....ਇੰਨ੍ਹੇ ਮੁਕਾਓ ਤੋਹਿ ਸ਼ਪਤ ਰਾਮ ਕੀ...."ਲਾਲਾ ਜੀ ਨੇ ਗੱਡੀ ਵਿਚ **ਬੈਠਦਿਆਂ** ਖਚਰੀ ਹਾਸੀ ਹੱਸਦਿਆਂ ਤੁਰਨ ਦਾ ਹੁਕਮ ਦੇ ਦਿੱਤਾ। ਤਾਰਾ ਸਿੰਘ ਡਰਾਇਵਰ ਮਨ ਹੀ ਮਨ ਸੋਚ ਰਿਹਾ ਸੀ "ਪੱਤਾ ਨੀ ਸਹੁਰਾ ਕੀਹਨੂੰ ਮੁਕਾਉਣ-ਮਕੂਣ ਦੀਆਂ ਗੱਲਾਂ ਕਰਦਾ ਰਹਿੰਦੈ....ਜਦੋਂ ਵੀ ਦਿੱਲੀ ਆਉਂਦੈ....ਆਹ ਜਾਨਵਰ ਜਿਹੇ ਦੇ ਮੰਦਰ ਮੋਹਰੇ ਜ਼ਰੂਰ ਰੁਕਵਾਉਂਦੈ ਗੱਡੀ ਨੂੰ, ਬਕਦਾ ਵੀ ਪਤਾ ਨੀ ਕੀ ਕੁਸ਼ ਰਹਿੰਦੈ ਅਖੇ ਇਨ੍ਹਾਂ ਨੂੰ ਮਾਰਦੇ ਤੈਨੂੰ ਰਾਮ ਦੀ ਸਹੁੰ ਐ....ਆਹੋ ਇਹ ਆਪ ਤਾਂ ਕਿਸੇ ਨੂੰ ਸਿੱਧੇ ਟੱਕਰਨੋ ਰਹੇ ਆਹ ਪੂਛਾਂ ਤੇ ਸਿੰਗਾਂ ਵਾਲਿਆਂ ਦੀਆਂ ਅਰਦਾਸਾਂ ਕਰਦੇ ਐ....ਚੱਲ ਆਪਾਂ ਕੀ ਲੈਣੈ ਕੋਈ ਅੱਗ ਖਾਵੇ ਅੰਗਿਆਰ ਹੱਗੇ...." ਤਾਰਾ ਸਿੰਘ ਨੇ ਸੈਲਫ ਮਾਰ ਕੇ ਗੱਡੀ ਨੂੰ ਗੇਅਰ ਦੇ ਕੇ ਤੋਰ ਦਿੱਤਾ। ਕਾਰ ਦਿੱਲੀ ਦੀਆਂ ਸੜਕਾਂ ਉਤੇ ਸੱਪ ਵਾਂਗ ਮੇਲ੍ਹਦੀ ਜਾ ਰਹੀ ਸੀ।

"ਆਹ ਰੋਕਦੀਂ ਤਾਰਾ ਸਿੰਹਾਂ ਐਤਕੀਂ ਪਟਿਆਲਾ ਹਾਊਸ ਠਹਿਰਨੈਂ।" ਲਾਲਾ ਜੀ ਨੇ ਪਟਿਆਲਾ ਹਾਊਸ ਦੇ ਗੇਟ ਕੋਲੇ ਗੱਡੀ ਰੁਕਵਾ ਲਈ। ਗੱਡੀ ਦੀ ਤਾਕੀ ਖੁੱਲਣ ਸਾਰ ਗੇਟ 'ਤੇ ਖੜ੍ਹੇ ਚੌਂਕੀਦਾਰ ਨੇ ਲਾਲਾ ਜੀ ਨੂੰ ਸੈਲੂਟ ਮਾਰਿਆ। "ਐਥੇ ਕੀ ਨਾਂ ਨੀਂ ਆਉਂਦਾ ਬਟੇਰੇ ਵਾਂਗ ਦੇਖੀ ਜਾਨੈਂ, ਆਕੇ ਗੱਡੀ 'ਚੋਂ ਸਮਾਨ ਲਾਹ, ਕਮਰਾ ਦੱਸ ਪੰਜਾਬੋਂ ਆਏ ਆਂ ...." ਲਾਲਾ ਜੀ ਨੇ ਗੇਟ ਕੀਪਰ ਵੱਲ ਨੂੰ ਪੀਲੀਆਂ ਅੱਖਾਂ ਕੱਢੀਆਂ। ਤਾਰਾ ਸਿੰਘ ਗੱਡੀ ਨੂੰ ਬੈਕ ਕਰਕੇ ਪਾਰਕ ਕਰਨ ਲੱਗ ਗਿਆ।

"ਆਤਾ ਹੈ ਸ਼ਾਬ ਆਤਾ ਹੈ...." ਗੋਰਖੇ ਗੇਟ ਕੀਪਰ ਨੇ ਫੁੱਟਬਾਲ ਵਾਂਗ ਰਿੜ੍ਹਦਿਆਂ ਆ ਕੇ ਲਾਲਾ ਜੀ ਦਾ ਸਮਾਨ ਚੁੱਕ ਲਿਆ ਅਤੇ ਕਮਰੇ ਵੱਲ ਨੂੰ ਹੋ ਤੁਰਿਆ।

"ਹਰੇ ਰਾਮ....ਹਰੇ **ਰਾਮ** ਸਹੁਰਾ ਊਂਈ ਲਾਹੌਰ ਦੀ ਖੁੱਦੋ ਵਾਂਗੂੰ ਰੁੜ੍ਹਿਆ ਜਾਦੈਂ...ਉਏ ਚੀਨਿਆ ਫੀਨਿਆ ਜਿਹਾ ਹੌਲੀ ਤੁਰ ਉਏ ਮਖਾਂ ਮੈਥੋਂ ਤੇਰੇ ਨਾਲ ਨੀ ਰਲ ਹੁੰਦਾ ਮੁੜਕੇ ਕਿਧਰੋਂ ਭਾਲੂੰਗਾ ਮੈਂ ਤੈਨੂੰ, ਕੱਦ ਵੀ ਤੇਰਾ ਜੂੰ ਕੁ ਜਿਡੈ, ਨਿਗਾਹ ਕਮਜ਼ੋਰ ਐ ਮੇਰੀ ਜੇ ਕਿਤੇ ਗਵਾਚ ਗਿਆ ਤਾਂ ਦਿਸਣਾ ਨੀ..।" ਲਾਲਾ ਜੀ ਨੇ ਰੁੜ੍ਹੇ ਜਾਂਦੇ ਗੋਰਖੇ ਨੂੰ ਆਵਾਜ਼ ਮਾਰੀ। ਉਹ ਗੋਰਖੇ ਦੇ ਮਗਰ ਪੌੜੀਆਂ ਚੜ੍ਹਦੇ ਹਫੇ ਪਏ ਸਨ।

"ਮਾਰ ਘੱਤਿਐ ਸਿਆਸਤ ਦੇ ਜੱਭ ਖਾਨਿਆਂ ਨੇ....ਮੈਂ ਤਾਂ ਕਦੋਂ ਦਾ ਮਹੇਸ਼ੀ ਨੂੰ ਕਹਿਨੈ ਬਈ ਹੁਣ ਤੂੰ ਸਾਂਭ ਸਾਰੇ ਟਟਵੈਰ ਨੂੰ ਮੇਰੀ ਆਹ ਉਮਰ ਤਾਂ ਹਰੀਦੁਆਰ ਜਾਕੇ ਭਗਤੀ ਕਰਨ ਦੀ ਐ ਪਰ ਉਹ ਮੰਨਦਾ ਵੀ ਕਿੱਥੇ ਐ ? ਅਖੇ ਲਾਲਾ ਜੀ ਮੈਥੋਂ ਤਾਂ ਆਹ ਅਖ਼ਬਾਰ ਦਾ ਕੰਮ ਹੀ ਮਸਾਂ ਕੰਟਰੌਲ ਹੁੰਦੈ...." ਲਾਲਾ ਜੀ ਮੂੰਹ ਵਿੱਚ ਹੀ ਬੁੜਬੁੜਾਏ ।

ਭਾਵੇਂ ਕਿ ਉਹਨਾਂ ਦੀ ਉਮਰ ਹੁਣ ਜ਼ਿਆਦਾ ਭੱਜ-ਦੌੜ ਦੀ ਇਜਾਜ਼ਤ ਨਹੀਂ ਦਿੰਦੀ ਸੀ ਪਰ ਉਹਨਾਂ ਦੇ ਮਨ ਵਿਚ ਅੰਤਲੇ ਸਮੇਂ ਸਨਾਤਨ ਧਰਮ ਤੇ ਦੇਸ ਲਈ ਕੁਝ ਕਰਨ ਦੀ ਇੱਛਾ ਵੀ ਉਹਨਾਂ ਨੂੰ ਟਿਕ ਕੇ ਬੈਠਣ ਨਹੀਂ ਦੇ ਰਹੀ ਸੀ ।

"ਸ਼ਾਬ ਯੇ ਰਹਾ ਆਪ ਕਾ ਕਮਰਾ.... ਕਿਸ਼ੀ ਬੀ ਚੀਜ਼ ਕੀ ਜ਼ਰੂਰਤ ਹੋ ਤੋ ਬੈੱਲ ਕਰ ਦੀਜੀਏਗਾ...." ਗੋਰਖੇ ਨੇ ਕਮਰਾ ਖੋਹਲ ਕੇ ਚਾਬੀ ਲਾਲਾ ਜੀ ਨੂੰ ਫੜਾ ਦਿੱਤੀ ।

"ਹਰੇ-ਰਾਮ...ਹਰੇ ਰਾਮ..ਗਰਮੀ ਬੜੀ ਹੋ ਗਈ ਹਲੇ ਤਾਂ ਵਿਸਾਖ ਚੜ੍ਹਣ 'ਚ ਵੀ ਪੂਰੇ ਦਸ ਦਿਨ ਰਹਿੰਦੇ ਨੇ....ਹਾੜ ਜੇਠ 'ਚ ਕੀ ਬਣੇਗਾ?" ....ਕਹਿੰਦਿਆਂ ਲਾਲਾ ਜੀ ਨੇ ਏ.ਸੀ. ਦੀ ਸਵਿੱਚ ਆਨ ਕਰ ਦਿੱਤੀ ਅਤੇ ਆਪ ਕਮਰੇ ਨਾਲ ਅਟੈਚ ਬਾਥਰੂਮ ਵਿੱਚ ਹੱਥ ਮੂੰਹ ਧੋਣ ਚਲੇ ਗਏ ।

"ਹੈਂ ਆਹ ਕੀ...? ਸਵਾਮੀ ਜੀ ਦੇ ਕਮਰੇ ਵਿੱਚੋਂ ਇੰਦਰ ਦੀ ਅਪਸਰਾ...? ਊਂ ਸਾਲ਼ੇ ਕਹਿੰਦੇ ਆ ਬਈ ਹਿੰਦੂ ਧਰਮ ਕੱਚਾ ਧਾਗਾ ਹੱਥ ਲੱਗਣ ਸਾਰ ਭ੍ਰਿਸ਼ਟ ...ਪਰ ਆਹ...ਕੀ....?" ਲਾਲਾ ਜੀ ਨੇ ਬਾਥਰੂਮ ਦੀ ਤਾਕੀ ਵਿਚੋਂ ਹੀ ਸਵਾਮੀ ਮਹੇਸਵਰਾ ਨਾਥ ਦੇ ਕਮਰੇ ਵਿਚੋਂ ਨਿਕਲਦੀ ਪਤੰਗ ਵ੍ਰਗੀ ਕੁੜੀ ਨੂੰ ਦੇਖ ਲਿਆ ਸੀ । ਕਮਰੇ ਦਾ ਦਰਵਾਜ਼ਾ ਬੰਦ ਕਰਨ ਆਏ ਸਵਾਮੀ ਦਾ ਜਟਾ-ਜੂਟ ਤੇ ਵਿੰਗ-ਤੜਿੰਗੀ ਦਾਹੜੀ ਵਾਲਾ ਕਾਲਾ ਭੂਤ ਚਿਹਰਾ ਲਾਲਾ ਜੀ ਨੂੰ ਦਿਖਾਈ ਦੇ ਗਿਆ ਸੀ ।

"ਹਰੇ ਰਾਮ...ਹਰੇ ਰਾਮ ਸਾਲ਼ਾ ਦਾਹੜੀ ਨੀ ਵੇਹਦਾਂ ਆਵਦੀ....ਬਿਜੜੇ ਦੇ ਆਲਣੇ ਵਰਗੀ...ਆਹ ਉਮਰ ਹੋ ਗਈ ਪਰ ਇਹ ਕੰਜਰ ਦੀਆਂ ਆਦਤਾਂ ਨਾ ਸੁਧਰੀਆਂ ਹਰੇ ਰਾਮ....ਹਰੇ ਰਾਮ" ਲਾਲਾ ਜੀ ਬੁੜਬੁੜਾਉਂਦੇ ਹੋਏ ਤੌਲੀਏ ਨਾਲ ਮੂੰਹ ਪੂੰਝਕੇ ਬੈੱਡ ਉੱਤੇ ਢੇਰੀ ਹੋ ਗਏ । ਲਾਲਾ ਜੀ ਨੇ ਲੰਮੇ ਪਿਆਂ ਹੀ ਸੱਜੇ ਹੱਥ ਸਿਰ ਵਾਲੇ ਪਾਸੇ ਲੱਗੀ ਬੈੱਲ-ਸਵਿੱਚ ਦੱਬ ਦਿੱਤੀ । ਪੰਜ ਕੁ ਮਿੰਟ ਦੇ ਅਰਸੇ ਬਾਅਦ ਗੋਰਖਾ ਦਰਵਾਜ਼ਾ ਖੋਹਲਕੇ ਅੰਦਰ ਆ ਗਿਆ "ਜੀ....ਸ਼ਾਬ ਕਿਆ ਚਾਹੀਏ....? ਬੀਅਰ.... ਜਿੰਨ....ਰੰਮ.... ਵਿਸਕੀ.... ਵੋਦਕਾ....?" ਗੋਰਖਾ ਇਕੋ ਸਾਹੇ ਕਾਫੀ ਕੁਝ ਬੋਲ ਗਿਆ ।

"ਹਰੇ ਰਾਮ....ਹਰੇ ਰਾਮ ਮੈਨੂੰ ਨਹੀਂ ਚਾਹੀਏ ਇਹ ਰਾਖਸਸ਼ੀ ਭੋਜਨ...ਮੈਂ ਕਿਹੜਾ ਉਸ ਬੂਬਨੇ ਜੈਸਾ ਵਾਮ ਮਾਰਗੀਆ ਹੂੰ....? ਸਾਲੇ ਹੋਏ ਆ ਸੇਵਾ ਦੇ ਬੰਦਾ-ਕੁਬੰਦਾ ਦੇਖ ਲੀਆ ਕਰੋ, ਜਾਹ ਜਾ ਕੇ ਏਕ ਕੱਪ ਕਾਫੀ ਔਰ ਬਿਸਕੁਟ ਲੇਕਰ ਆਓ...?" ਲਾਲਾ ਜੀ ਨੇ ਹਿੰਦੀ ਬੋਲਣ ਦੀ ਕੋਸ਼ਿਸ਼ ਕੀਤੀ।

"ਹਮੇਂ ਤੋ ਸ਼ਾਬ ਊਪਰ ਸੇ ਹੁਕਮ ਹੂਆ ਕਿ ਆਪ ਕੀ ਹਰ ਤਰਹ ਸ਼ੇ-ਸ਼ੇਵਾ ਕਰੀ ਜਾਏ", ਗੋਰਖਾ ਲਾਲਾ ਜੀ ਦੀ ਕਸੂਤੀ ਜਿਹੀ ਹਿੰਦੀ ਉਤੇ ਮਨ ਹੀ ਮਨ ਹੱਸਦਾ ਹੋਇਆ ਵਾਪਸ ਮੁੜ ਗਿਆ । ਕੁਝ ਸਮੇਂ ਮਗਰੋਂ ਗੋਰਖਾ ਕਾਫੀ ਅਤੇ ਖਾਣ-ਪੀਣ ਦਾ ਸਮਾਨ ਦੇ ਕੇ ਵਾਪਸ ਮੁੜਨ ਲੱਗਾ ਤਾਂ ਲਾਲਾ ਜੀ ਫਿਰ ਚੀਕੇ "ਹਰੇ ਰਾਮ....ਹਰੇ ਰਾਮ ਉਇ ਮਹਾਂਮੂਰਖਾ ਚੀਨਿਆ- ਫੀਨਿਆ ਜਿਹਾ ਹੁਣ ਆਥਣ ਹੋਣ ਡਿਹੈ....ਸਵੇਰ ਦੇ ਪੰਜਾਬੋਂ ਚੱਲੇ ਆਂ ਢਿੱਡ ਵਿਚ ਚੂਹੇ ਭੁੜਕਦੇ ਪਏ ਨੇ ਰਾਤ ਦਾ ਖਾਣਾ ਵੀ ਉਤੇ ਹੀ ਫੜਾ ਜਾਨਾ...ਢਿੱਡ ਨੂੰ ਝੁਲਕਾ ਵੀ ਦੇਣੈ....।"

ਗੋਰਖੇ ਦੇ ਲਈ ਲਾਲਾ ਜੀ ਦੀ ਭਾਸ਼ਾ ਸਮਝਣ ਤੋਂ ਬਾਹਰੀ ਸੀ ਪਰ ਉਹ "ਰਾਤ ਕਾ ਖਾਣਾ" ਸ਼ਬਦ ਤੋਂ ਕੁਲ ਮਿਲਾ ਕੇ ਸਾਰਾ ਹਿਸਾਬ-ਕਿਤਾਬ ਲਗਾ ਹੀ ਗਿਆ ।

"ਅੱਛਾ ਸ਼ਾਬ ਬਹੁਤ ਅੱਛਾ ਰਾਤ **ਕਾ** ਖਾਨਾ ਯਹੀਂ ਊਪਰ ਹੀ....?" ਕਹਿੰਦਿਆਂ ਗੋਰਖਾ ਵਾਪਸ ਮੁੜ ਗਿਆ ।

"ਹਰੇ ਰਾਮ....ਹਰੇ ਰਾਮ ਖਾਣਾ ਖਾ ਕੇ ਤਾਂ ਸਵਾਦ ਈ ਆ ਗਿਆ, ਘਰੇ ਮਹੇਸ਼ੀ ਦੀ ਝਾਈ ਤਾਂ ਮੂੰਗੀ ਦੀ ਦਾਲ ਨਾਲ ਈ ਡੰਗ ਸਾਰਦੀ ਐ, ਉਹ ਵੀ ਤੜਕੇ ਤੋਂ ਬਿਨਾਂ....ਹਰੇ ਰਾਮ....ਹਰੇ ਰਾਮ ਆਹਾ ਹਾ ਹਾ ਅਨੰਦ ਛਾ ਗਿਆ" ਲਾਲਾ ਜੀ ਨੇ ਤੌੜੇ ਵਰਗੀ ਗੋਗੜ 'ਤੇ ਹੱਥ ਫੇਰਿਆ ।

"ਹਰੇ ਰਾਮ....ਹਰੇ ਰਾਮ ਓਮ ਭੈਰਵ ਭਵੈ ਤੱਤ ਸਵਿਤਰ ਵਰੇਨਮ...." ਲਾਲਾ ਜੀ ਨੇ ਲੰਮਾ ਸਾਰਾ ਭੱਸ ਡਕਾਰ ਮਾਰਦਿਆਂ ਹੋਇਆਂ ਗਾਇਤਰੀ ਮੰਤਰ ਦਾ ਜਾਪ ਸ਼ੁਰੂ ਕਰ ਦਿੱਤਾ । ਕੁਝ ਸਮੇਂ ਬਾਅਦ ਲਾਲਾ ਜੀ ਨੂੰ ਗੂੜ੍ਹੀ ਨੀਂਦ ਆ ਚੁੱਕੀ ਸੀ। ਕਮਰੇ ਦਾ ਸਾਰਾ ਵਾਤਾਵਰਣ ਸ਼ਾਂਤ ਸੀ । ਸੁੱਤੇ ਪਏ ਲਾਲਾ ਜੀ ਦੀ ਗੋਗੜ ਇਕ ਖਾਸ ਅਦਾ ਨਾਲ ਉਤੇ ਥੱਲੇ ਹੋ ਰਹੀ ਸੀ । ਫੁਰਰ-ਫੁਰਰ ਦੇ ਘੁਰਾੜਿਆਂ ਦੀ ਅਵਾਜ਼ ਨਾਲ ਸਾਰਾ ਕਮਰਾ ਰੇਲ ਦੇ ਇੰਜਣ ਵਾਲੇ ਡੱਬੇ ਵਾਂਗ ਗੂੰਜ ਰਿਹਾ ਸੀ ।

-o- -o- -o-

ਦੂਸਰੇ ਦਿਨ ਨਾਸ਼ਤਾ ਕਰਨ ਤੋਂ ਬਾਅਦ ਲਾਲਾ ਜੀ ਨੇ ਚਿੱਟੀ ਮਲਮਲ ਦਾ ਨਵਾਂ ਧੋਤੀ-ਕੁਰਤਾ ਪਹਿਨਿਆ, ਅਗੂੰਠੇ ਵਾਲੀ ਆਗਰੇ ਦੀ ਬਣੀ ਚੱਪਲ ਪੈਰੀਂ ਪਾਈ ਸਿਰ ਉਤੇ ਗਾਂਧੀ ਟੋਪੀ ਪਹਿਨਕੇ, ਉਹ ਮੀਟਿੰਗ ਹਾਲ ਵੱਲ ਨੂੰ ਹੋ ਤੁਰੇ । ਸਵਾਮੀ ਮਹੇਸ਼ਵਰਾ ਨਾਥ ਜੀ ਦੇ ਕਮਰੇ ਕੋਲ ਜਾ ਕੇ ਲਾਲਾ ਜੀ ਨੂੰ ਜ਼ੋਰ ਦੀ ਨਿੱਛ ਆ ਗਈ ਲਾਲਾ ਜੀ ਨੇ ਕੁਝ ਸੁੰਘਣ ਲਈ ਆਪਣੀਆਂ ਨਾਸਾਂ ਉਤਾਂਹ ਨੂੰ ਚੜ੍ਹਾਈਆਂ ਤਾਂ ਉਹਨਾਂ ਦੀਆਂ ਕਸੂਰੀ ਕੈਂਚੀ ਨਾਲ ਪਤਲੀਆਂ ਕੀਤੀਆਂ ਮੁੱਛਾਂ, ਚੂਹੇ ਦੀਆਂ ਮੁੱਛਾਂ ਵਾਂਗ ਥੱਲੇ-ਉਤਾਂਹ ਨੂੰ ਹੋ ਗਈਆਂ । ਸਵਾਮੀ ਜੀ ਦੇ ਕਮਰੇ ਦੇ ਐਗਜੈਸਟ ਫੈਨ ਨੇ ਮਣਾਂ-ਮੂੰਹੀਂ ਧੂੰਆਂ ਕਮਰੇ ਵਿਚੋਂ ਬਾਹਰ ਗੈਲਰੀ ਵਿਚ ਬਖੇਰਿਆ ਪਿਆ ਸੀ ।

"ਹਰੇ ਰਾਮ....ਹਰੇ ਰਾਮ....ਅੰਦਰ ਅੱਗ ਤਾਂ ਨੀ ਲੱਗਗੀ ਕਿਧਰੇ....? ਧੂੰਆਂ ਤਾਂ ਇਉਂ ਆਉਂਦੈ ਜਿਵੇਂ ਜਗਰਾਵਾਂ ਵਾਲੇ ਨਾਥ ਦੇ ਭੱਠੇ ਵਿਚੋਂ ਨਿਕਲਦਾ ਹੋਵੇ" ਲਾਲਾ ਜੀ ਨੇ ਬਿਨਾਂ ਸੋਚੇ ਸਮਝੇ ਦਰਵਾਜ਼ੇ ਨੂੰ ਥੱਪ-ਥੱਪ ਕਰਦਾ ਹੱਥ ਮਾਰ ਦਿੱਤਾ ।

"ਕੌਣ ਹੈ....? ਮਹਾਂ ਮੂਰਖ....ਹਮਾਰੀ ਕ੍ਰੀੜਾ ਮੇਂ ਵਿਘਨ ਡਾਲਨੇ ਵਾਲਾ....?" ਅੰਦਰੋਂ ਸਵਾਮੀ ਜੀ ਦੇ ਬੋਲਾਂ ਦੀ ਮੇਘ ਗਰਜ਼ਣਾ ਹੋਈ ਤਾਂ ਲਾਲਾ ਜੀ ਨੂੰ ਹੌਲ ਪੈਣ ਵਾਲਾ ਹੋ ਗਿਆ ।

"ਜੈ ਸ਼ਿਵ ਸੰਭੂ....ਜੈ ਸ਼ਿਵ ਸ਼ੰਭੂ....ਲਾਲਾ ਜੀ ਦੇ ਮੁਖਾਰਬਿੰਦ ਵਿਚੋਂ ਵਾਰ-ਵਾਰ ਉਠ ਰਹੀ ਰਾਮ-ਰਾਮ ਦੀ ਟੇਰ ਇੱਕਦਮ ਸ਼ਿਵ ਸ਼ੰਭੂ ਦੇ ਨਾਹਰੇ ਵਿਚ ਤਬਦੀਲ ਹੋ ਗਈ।

"ਆਹ ਤਾਂ ਪੁੱਠਾ ਜੱਭ ਈ ਪਾ ਲਿਆ, ਮ....ਮੈਂ ਆ ਮ....ਮ....ਸਵਾਮੀ ਜੀ ਹਰੀ ਨਰੈਣ, ਮੀਟੰਗ ਪਰ ਨ੍ਹੀ ਜਾਣਾ ਆਪ ਨੇ ? ਪਤਾ ਕਰਨੇ ਆਇਆ ਹੂੰ....।"

"ਅੱਛਾ ਆਓ ਹਰੀ ਨਰੈਣ ਆਓ, ਤੁਮ ਤੋ ਅਪਨੇ ਹੀ ਆਦਮੀ ਹੋ, ਅੰਦਰ ਆ ਜਾਓ, ਦਰਵਾਜ਼ਾ ਖੁਲ੍ਹਾ ਹੀ ਹੈ" ਇਸ ਵਾਰ ਸਵਾਮੀ ਜੀ ਦੀ ਸੁਰ ਕੁਝ ਨਰਮ ਸੀ ।

"ਹਰੇ ਰਾਮ....ਹਰੇ ਰਾਮ....ਆਈ ਸੀ ਲੱਸੀ ਨੂੰ ਪੈਗੀ ਗਲ ਵਿਚ ਰੱਸੀ। ਕੀ ਪਤਾ ਸਾਧ ਦਾ, ਕੰਜਰ ਦਾ ਅੰਦਰ ਕਿਹੜੇ ਮੂਢ 'ਚ ਬੈਠਾ ਹੋਵੇ ਇਹ ਵਾਮ ਮਾਰਗੀਏ ਤਾਂ ਲਿੰਗ-ਪੁਲਿੰਗ ਵੀ ਨੀ ਦੇਖਦੇ। ਹੇ ਭਗਵਾਨ ਭਲੀ ਕਰੀਂ ਸਹਾਈ ਹੋਈ ਬੰਸੀ ਵਾਲਿਆ...." ਲਾਲਾ ਜੀ ਦੇਵੀ-ਦੇਵਤਿਆਂ ਤੇ ਤਰ੍ਹਾਂ- ਤਰ੍ਹਾਂ ਦੇ ਭਗਵਾਨਾਂ ਮੂਹਰੇ ਅਰਦਾਸਾਂ ਬੇਨਤੀਆਂ ਕਰਦੇ ਹੋਏ ਅੰਦਰ ਲੰਘ ਗਏ ।

ਅੰਦਰਲਾ ਸੀਨ ਦੇਖਦੇ ਸਾਰ ਲਾਲਾ ਜੀ ਦੀਆਂ ਅੱਖਾਂ ਅੱਡੀਆਂ ਰਹਿ ਗਈਆਂ। ਬੈੱਡ ਉਤੇ ਸਵਾਮੀ ਮਹੇਸ਼ਵਰਾ ਨਾਥ ਤੇ ਉਹਨਾਂ ਦੀ ਕੱਲ੍ਹ ਕਮਰੇ ਵਿਚੋਂ ਨਿਕਲਣ ਵਾਲੀ ਚੇਲੀ, ਇਟਨ-ਬਿਟਨ ਜਿਹੀ ਹਾਲਤ ਵਿਚ ਬੈਠੇ ਹੱਥਾਂ ਵਿਚ ਫੜੀਆਂ ਲੰਮੀਆਂ-ਲੰਮੀਆਂ ਚਿਲਮਾਂ ਵਿਚੋਂ ਸੂਟੇ 'ਤੇ ਸੂਟਾ, ਠਾਹ ਸੂਟਾ ਮਾਰ ਰਹੇ ਸਨ । ਸਵਾਮੀ ਜੀ ਤਾਂ ਆਪਣੀ ਆਮ ਜਿਹੀ ਹਾਲਤ ਜਿਸ ਵਿਚ ਅਕਸਰ ਉਹ ਰਿਹਾ ਕਰਦੇ ਸਨ ਵਿੱਚ ਤੇੜ ਇਕੱਲੀ ਲੰਗੋਟੀ ਵਿਚ ਹੀ ਬੈੱਡ 'ਤੇ ਬਿਰਾਜਮਾਨ ਸਨ ਉਹਨਾਂ ਦੀ ਚੇਲੀ ਦੇ ਗੈਰਿਕ ਰੰਗ ਦਾ ਮਹੀਨ ਵਸਤਰ ਪਹਿਨਿਆ ਹੋਇਆ ਸੀ, ਸਾਰਾ ਕਮਰਾ ਕਿਸੇ ਅਜੀਬ ਜਿਹੇ ਮਾਦਕ ਪਦਾਰਥ ਦੀ ਗੰਧ ਨਾਲ ਭਰਿਆ ਪਿਆ ਸੀ । ਜਿਸ ਵਿਚ ਲਾਲਾ ਜੀ ਨੂੰ ਸਾਹ ਲੈਣਾ ਬਹੁਤ ਮੁਸ਼ਕਲ ਹੋ ਰਿਹਾ ਸੀ ।

"ਆਓ....ਲਾਲਾ ਭਗਤ ਨਰੈਣ ਜੀ ਆਓ....ਬੈਠੋ....ਜੈ ਸ਼ਿਵ ਸ਼ੰਭੂ ਬੰਮ-ਬੰਮ ਬੋਲੇ...." ਸਵਾਮੀ ਜੀ ਨੇ ਚਿਲ੍ਹਮ 'ਚੋਂ ਲੰਮਾ ਸੂਟਾ ਖਿੱਚਿਆ ਤਾਂ ਚਿਲਮ ਦੇ ਮੂੰਹ ਵਿਚੋਂ ਡੇਢ ਗਿੱਠ ਲੰਮੀ ਸੁਰਖ਼ ਰੰਗ ਦੀ ਲਾਟ ਹਵਾ ਵਿੱਚ ਉਤਾਂਹ ਨੂੰ ਨਿੱਕਲ ਕੇ ਬੁਝ ਗਈ, ਸਵਾਮੀ ਦੀ ਚੇਲੀ ਨੇ ਵੀ ਲਾਲ ਸੁਰਖ ਅੱਖਾਂ ਨਾਲ ਲਾਲਾ ਜੀ ਨੂੰ ਦੇਖਦਿਆਂ ਅੰਗੀਠੀ ਦਗਦੇ ਕੋਲਿਆਂ ਵਰਗੇ ਚਿਹਰੇ ਨੂੰ ਲੱਗੇ ਪਤਲੇ ਪਰ ਚਿਲਮ ਦੇ ਧੂੰਏਂ ਨਾਲ ਨੀਲੀ ਭਾਹ ਮਾਰਦੇ ਬੁੱਲਾਂ ਵਿਚੋਂ ਧੂੰਏਂ ਦਾ ਲੰਮਾ ਕਸ਼ ਖਿੱਚ ਕੇ ਲਾਲਾ ਜੀ ਵੱਲ ਨੂੰ ਛੱਡਿਆ ।

"ਹਰੇ ਰਾਮ....ਹਰੇ ਰਾਮ....ਬਚਾਈਂ ਬਜਰੰਗ ਬਲੀ ਏਸ ਡੈਣ ਤੋਂ....ਹਰੇ

ਰਾਮ....ਹਰੇ ਰਾਮ'' ਲਾਲਾ ਜੀ ਮਨ ਹੀ ਮਨ ਤਰ੍ਹਾਂ-ਤਰ੍ਹਾਂ ਦੀਆਂ ਬੇਨਤੀਆਂ ਕਰਦੇ ਕੰਬਦੀਆਂ ਟੰਗਾਂ ਨਾਲ ਬੈੱਡ ਦੇ ਸਾਹਮਣੇ ਪਏ ਸੋਫੇ 'ਤੇ ਬੈਠ ਗਏ।

"ਜੈ....ਸ਼ਿਵ ਸ਼ੰਭੂ....ਬਾਲਿਕੇ ਲਾਲਾ ਜੀ ਹਮਾਰੇ ਅਤਿਥੀ ਹੈ ....ਇਨਕੀ ਕੁਝ ਸੇਵਾ ਕਰੋ....ਜੈ ਸ਼ਿਵ ਸ਼ੰਭੂ...." ਸਵਾਮੀ ਜੀ ਦਾ ਹੁਕਮ ਸੁਣਕੇ ਚੇਲੀ ਮਦਮਸਤ ਅੱਖਾਂ ਨਾਲ ਲਾਲਾ ਜੀ ਵੱਲ ਝਾਕਦੀ ਆਪਣੇ ਸਥਾਨ ਤੋਂ ਉੱਠਣ ਲੱਗੀ ਤਾਂ ਲਾਲਾ ਜੀ ਦਾ ਸਾਹ ਸੂਤਿਆ ਗਿਆ ।

"ਸਵਾਮੀ ਜੀ ਸੇਵਾ-ਸੂਵਾ ਨੂੰ ਮਾਰੋ ਗੋਲੀ....ਅੱਜ ਮੀਟਿੰਗ ਐ ਪੰਜਾਬ ਦੇ ਮਸਲੇ ਬਾਰੇ ਜ਼ਰੂਰੀ, ਮੈਂ ਤਾਂ ਉਹ ਪੁੱਛਣ ਲਈ ਆ ਗਿਆ ਬਈ ਆਪ ਨੇ ਨਹੀਂ ਜਾਣਾ..."? ਲਾਲਾ ਜੀ ਰੋਣ ਹਾਕੇ ਹੋ ਗਏ ।

ਸਵਾਮੀ ਜੀ ਦੀ ਚੇਲੀ ਨੇ ਛਨਨ....ਛਨਨ....ਪਾਇਲ ਦੀ ਅਵਾਜ਼ ਛਣਕਾਉਂਦਿਆਂ ਲਾਲਾ ਜੀ ਦੀ ਕੁਰਸੀ ਕੋਲ ਪਈ ਫਰਿਜ ਦਾ ਮੂੰਹ-ਖੋਹਲਕੇ ਪੀਟਰ ਸਕਾਚ ਵਿਸਕੀ ਦੀ ਬੋਤਲ ਦਾ ਡੱਟ ਪੱਟ ਲਿਆ ।

"ਰਾਮ-ਰਾਮ ਹਰੇ ਰਾਮ....ਆਹ ਕਿੱਥੇ ਕਸਾਈਆਂ 'ਚ ਫਸਾਤਾ ਭਗਵਾਨਾ...." ਲਾਲਾ ਜੀ ਸੋਫੇ 'ਤੇ ਬੈਠੇ ਕੰਬੀ ਜਾ ਰਹੇ ਸਨ । ਉਹਨਾਂ ਨੂੰ ਸਵਾਮੀ ਤੇ ਉਹਦੀ ਚੇਲੀ ਬ੍ਰਾਹਮ ਰਾਖਸ਼ਸ਼ਾਂ ਦੀ ਸ਼੍ਰੇਣੀ ਵਿਚੋਂ ਪ੍ਰਤੀਤ ਹੋ ਰਹੇ ਸਨ ।

"ਨਹੀਂ ਬਾਲਿਕੇ....ਨਹੀਂ....ਹਮੇਂ ਯੇ ਦੇ ਦੋ ਔਰ ਲਾਲਾ ਜੀ ਕੋ ਖਾਲੀ ਸਾਫਟ ਡਰਿੰਕ ਪਿਲਾ ਦੋ ਯਹ ਰਾਮ ਭਗਤ ਹੈਂ ਨਾ ਹਾ....ਹਾ....ਹਾ...." ਸਵਾਮੀ ਜੀ ਗੱਲ ਕਰਦੇ ਹੋਏ ਖੁੱਲ੍ਹਕੇ ਹੱਸੇ । ਉਹਨਾਂ ਦੀ ਚੇਲੀ ਨੇ ਤਿੱਖੀ ਪਤਲੀ ਭਿਆਨਕ ਹੱਸਣੀ ਨਾਲ ਸਵਾਮੀ ਜੀ ਦਾ ਸਾਥ ਦਿੰਦੇ ਹੋਏ ਲਾਲਾ ਜੀ ਨੂੰ ਕੱਚ ਦੀ ਗਿਲਾਸੀ ਵਿੱਚ ਸਾਫਟ ਡਰਿੰਕ ਪਾ ਕੇ ਫੜਾ ਦਿੱਤਾ ਅਤੇ ਛਨਨ-ਛਨਨ ਦੀ ਅਵਾਜ਼ ਨਾਲ ਮਿਰਗਣੀ ਦੀ ਚਾਲ ਚਲਦੀ ਹੋਈ ਸਵਾਮੀ ਜੀ ਦੇ ਕੋਲ ਬੈਠ ਗਈ ।

"ਜੈ ਸ਼ਿਵ ਸ਼ੰਭੂ....ਬਾਲਕੇ ਤੁਮ ਜਹਾਂ....ਯੋਗ ਅਭਿਆਸ ਕਰੋ....ਅਗਰ ਮਨ ਨਾ ਲੱਗੇ ਤੋ ਫਿਲਮ ਦੇਖ ਲੇਨਾ ਹਮ ਜ਼ਰੂਰੀ ਮੀਟਿੰਗ ਮੇ ਜਾ ਆਏਂ ਬਾਂਰਹ ਵਜੇ ਕੇ ਕਰੀਬ ਵਾਪਿਸ ਆਏਂਗੇ..." ਸਵਾਮੀ ਜੀ ਨੇ ਚੇਲੀ ਨੂੰ ਹੁਕਮ ਦਿੰਦਿਆਂ ਟੀ.ਵੀ ਦਾ ਰਿਮੋਟ ਉਹਦੇ ਹੱਥ ਫੜਾ ਦਿੱਤਾ ।

"ਤਥਾ ਅਸਤੂ ਸਵਾਮੀ ਜੀ...." ਚੇਲੀ ਨੇ ਸਿਰ ਝੁਕਾਉਂਦਿਆਂ ਟੀ.ਵੀ ਦੇ ਰਿਮੋਟ ਦੀ ਸਵਿੱਚ ਆਨ ਕਰ ਦਿੱਤੀ ਤਾਂ ਸਕਰੀਨ ਤੇ ਵਿਦੇਸ਼ੀ ਫ਼ਿਲਮ ਚੱਲਣ ਲੱਗੀ । ਜਦ ਤੱਕ ਸਵਾਮੀ ਜੀ ਤੁਰਨ ਲਈ ਉਠ ਖੜ੍ਹੇ ਹੋਏ ਸਨ। "ਜੈ ਸ਼ਿਵ ਸ਼ੰਭੂ....ਚਲੋ ਲਾਲਾ ਹਰੀ ਨਰਾਇਣ ਜੀ ਮੀਟਿੰਗ ਕਕਸ਼ ਕੀ ਔਰ ਚਲੇਂ" ਸਵਾਮੀ ਜੀ ਨੇ ਕਾਲੇ ਰੰਗ ਦੀ ਚਾਦਰ ਦੀ ਬੁੱਕਲ ਮਾਰ ਲਈ । ਫਸਗੀ ਤਾਂ ਫਟਕਣ ਕੀ ਛੁੱਟਗੀ ਤਾਂ ਅਟਕਣ ਕੀ ? ਦੀ ਕਹਾਵਤ ਅਨੁਸਾਰ ਲਾਲਾ ਜੀ ਤਾਂ ਅੱਗੇ ਹੀ ਕਮਰੇ ਵਿਚੋਂ ਭੱਜਣ ਨੂੰ ਤਿਆਰ ਸਨ। ਸੋ ਹਰੇ ਰਾਮ....ਹਰੇ ਰਾਮ ਕਰਦੇ ਹੋਏ ਕਮਰੇ ਵਿਚੋਂ ਬਾਹਰ ਨੂੰ ਭੱਜ ਤੁਰੇ। ਲਾਲਾ ਜੀ ਆਪਣੀ ਮਟਕਣੀ ਤੋਰ ਤੁਰ ਰਹੇ ਸਨ ਜਦਕਿ ਸਵਾਮੀ ਜੀ ਹੱਥ ਵਿੱਚ

ਤ੍ਰਿਸ਼ੂਲ ਫੜੀ ਲੰਮੇ ਕਦਮੀਂ ਲਾਲਾ ਤੋਂ ਅੱਗੇ ਨਿਕਲਗੇ । ਲਾਲਾ ਜੀ ਤੋਂ ਅੱਗੇ ਨਿਕਲਣ ਸਮੇਂ ਸਵਾਮੀ ਜੀ ਦੇ ਸਰੀਰ ਵਿਚੋਂ ਸੁਲਫੇ ਦੀ ਅਜੀਬ ਜਿਹੀ ਗੰਧ ਲਾਲਾ ਜੀ ਦੇ ਸਿਰ ਨੂੰ ਚੜ੍ਹੀ ਤਾਂ ਲਾਲਾ ਜੀ ਮਨ ਹੀ ਮਨ ਬੁੜਬੜਾ ਉਠੇ "ਸਾਲਾ ਘੋਰੀ ਕਿਸੇ ਥਾਂ ਦਾ ਨਹਾਉਂਦਾ ਨੀ ਕਰਦਾ ਨੀ, ਮਣ-ਮਣ ਸੁਲਫਾ ਪੀ ਜਾਦੈਂ, ਕੋਲੋਂ ਬੱਕਰੇ ਵਾਂਗੂੰ ਮੁਸ਼ਕ ਮਾਰਦੈ...ਡੂਬਣ ਦਾ ਸਿਰਾ...ਅਖੇ ਅਸੀਂ ਤਾਂ ਸ਼ੈਵ ਪੰਥੀ ਹੁੰਦੇ ਆਂ ਵਾਮ ਮਾਰਗੀਏ....?" ਲਾਲਾ ਜੀ ਕੁੜ੍ਹਦੇ ਹੋਏ ਸਵਾਮੀ ਜੀ ਦੇ ਮਗਰ-ਮਗਰ ਤੁਰੇ ਜਾ ਰਹੇ ਸਨ । ਰਸਤੇ ਵਿਚ ਮਿਲਣ ਵਾਲੇ ਲੋਕ ਸਵਾਮੀ ਜੀ ਨੂੰ ਝੁਕ-ਝੁਕ ਕੇ ਨਤਮਸਤਕ ਹੋ ਰਹੇ ਸਨ ।

"ਸਵਾਮੀ ਜੀ ਕੀ ਜੈ ਹੋ...." ਮੀਟਿੰਗ ਰੂਮ ਦੇ ਮੋਹਰੇ ਪਹੁੰਚਦੇ ਸਾਰ ਗੇਟ 'ਤੇ ਖੜ੍ਹੇ ਦੁਆਰ ਪਾਲ ਨੇ ਸ਼ਰਧਾ ਸਹਿਤ ਸਿਰ ਸਵਾਮੀ ਜੀ ਨੂੰ ਝੁਕਾ ਦਿੱਤਾ। ਸਵਾਮੀ ਜੀ ਜੈ ਸ਼ਿਵ ਸ਼ੰਭੂ....ਦਾ ਲੰਮਾ ਹੋਕਰਾ ਮਾਰਦੇ ਹੋਏ ਭੂਸਰੇ ਸਾਨ੍ਹ ਵਾਂਗ ਅੰਦਰ ਧੁਸ ਗਏ। ਲਾਲਾ ਜੀ ਵੀ ਧੋਤੀ ਦਾ ਲਾਂਗੜ ਸਾਂਭਦੇ ਹੋਏ ਉਹਨਾਂ ਦੇ ਮਗਰੇ ਅੰਦਰ ਵੜਣ ਲੱਗੇ ਤਾਂ ਦੁਆਰ ਪਾਲ ਨੇ ਰੋਕਦਿਆਂ ਹੋਇਆਂ ਪੁੱਛਿਆ "ਮੁਆਫ ਕੀਜੀਏਗਾ ਬਾਬੂ ਜੀ....ਆਪ ਕੀ ਆਇਡੈਂਟਿਟੀ....?

"ਓਇ ਨਿੱਕੇ ਦਿਆ ਸਾਲਿਆ ਪੰਜਾਬੋਂ ਆਏ ਆਂ ਪੰਜਾਬੋਂ....ਔਹ ਜਟਾਂ ਵਾਲੇ ਪ੍ਰਾਹੁਣੇ ਦੀ ਤਾਂ ਕੋਈ ਅਡੈਂਟਿਟੀ ਪੁੱਛੀ ਨੀ....? ਲੈ ਫੜ, ਪਰੈਸ ਆਲੇ ਹੁੰਦੇ ਆਂ ਪਰੈਸ ਆਲੇ...." ਲਾਲਾ ਜੀ ਨੇ ਤਾਮ ਤੜੂਕ ਹੁੰਦਿਆਂ ਮੱਕੀ ਦੇ ਟੁੱਕ ਜਿੱਡਾ ਆਇਡੈਂਟਿਟੀ ਕਾਰਡ ਕੱਢ ਕੇ ਦੁਆਰ ਪਾਲ ਦੇ ਹੱਥ 'ਤੇ ਧਰ ਦਿੱਤਾ। ਉਸਨੇ ਕਾਰਡ ਦੇਖਕੇ ਦੋ ਕਦਮ ਪਿਛਾਂਹ ਹਟ ਕੇ ਲਾਲਾ ਜੀ ਨੂੰ ਸੈਲੂਟ ਮਾਰਿਆ ਤੇ ਲਾਲਾ ਜੀ ਹਰੇ ਰਾਮ....ਹਰੇ ਰਾਮ....ਕਰਦੇ ਹੋਏ ਮੀਟਿੰਗ ਰੂਮ ਵਿੱਚ ਵੜ ਗਏ । "ਆਓ ਲਾਲਾ ਜੀ ਆਓ....ਆਪ ਹੀ ਕੀ ਪ੍ਰਤੀਕਸ਼ਾ ਹੋ ਰਹੀ ਸੀ....ਸਥਾਨ ਗ੍ਰਹਿਣ ਕੀਜੀਏ...." ਲਾਲਾ ਜੀ ਨੂੰ ਅੰਦਰ ਆਉਂਦੇ ਦੇਖਕੇ ਤਿਲਕ ਧਾਰੀ ਗਾਂਧੀ ਟੋਪੀ ਵਾਲੇ ਪ੍ਰਧਾਨ ਨੇ ਲਾਲਾ ਜੀ ਦਾ ਸਵਾਗਤ ਕੀਤਾ। "ਆਹੋ ਬੈਠ ਜਾਨੇ ਆਂ....ਬੈਠ ਜਾਨੇ ਆਂ....ਹਰੇ ਰਾਮ....ਹਰੇ ਰਾਮ ਘਰੋਂ ਘਰ ਗਵਾਇਆ ਬਾਹਰੋਂ ਭੜੂਆ ਅਖਵਾਇਆ.... ਆਈ ਦਾ ਪੰਜਾਬੋਂ ਏਥੇ ਬਈ ਚਲੋ ਕੁਛ ਬਣਜੂਗਾ ਸਨਾਤਨ ਧਰਮ ਦਾ.... ਹਿੰਦ ਦੇਸ਼ ਦਾ....ਤੇ ਐਥੇ ਆ ਕੇ ਆਹ, ਥਾਂ-ਥਾਂ ਤੋਂ ਥੋਡੇ ਰੱਖੇ ਚੀਨੇ-ਫੀਹਨੇ ਜਿਹੇ ਧੋਤੀ ਕੁਰਤੇ ਸਮੇਤ ਲੰਗੋਟੀ ਦੀ ਜਾਮਾ ਤਲਾਸ਼ੀ ਲੈ ਕੇ ਅੰਦਰ ਲੰਘਣ ਦਿੰਦੇ ਆਂ..." ਲਾਲਾ ਜੀ ਦੁਆਰ ਪਾਲ ਦੇ ਸ਼ਨਾਖਤੀ ਕਾਰਡ ਦੇਖਣ ਕਰਕੇ ਔਖੇ ਸਨ ।

"ਕੋਈ ਬਾਤ ਨਹੀਂ ਲਾਲਾ ਜੀ ਯੇ ਸਭ ਫਾਰਮੈਲਟੀ ਤੋ ਉਨਹੇਂ ਕਰਨੀ ਹੀ ਪੜਤੀ ਹੈ ਆਪ ਤੋ ਯੂੰ ਹੀ ਖ਼ਫ਼ਾ ਹੂਏ ਜਾ ਰਹੇ ਹੈਂ" ਪ੍ਰਧਾਨ ਨੇ ਲਾਲਾ ਜੀ ਨੂੰ ਧਰਵਾਸ ਦਿੰਦਿਆਂ ਕੁਰਸੀ 'ਤੇ ਬੈਠਾ ਦਿੱਤਾ ।

"ਦੇਖੋ ਸੱਜਨੋ ਜਿਸ ਵਿਸ਼ਯ ਪਰ ਵਿਚਾਰ-ਵਿਮਸ਼ ਕੇ ਲੀਏ ਹਮ ਸਭ ਇਕੱਠੇ ਹੂਏ ਹੈਂ ਵੁਹ ਤੋ ਆਪ ਕੋ ਅੱਛੀ ਤਰਹ ਪਤਾ ਹੀ ਹੈ...." ਪ੍ਰਧਾਨ ਜੀ ਨੇ ਬੋਲਣਾ ਸ਼ੁਰੂ ਕੀਤਾ। ਕੁਰਸੀਆਂ ਉਤੇ ਲਾਲਾ ਜੀ, ਜਟਾਧਾਰੀ ਸਵਾਮੀ ਮਹੇਸ਼ਵਰਾ ਨਾਥ,

ਤ੍ਰਿਪੁਟਧਾਰੀ ਬੋਦੀ ਵਾਲੇ ਪੰਡਤ ਜੀ, ਮੋਟੀਆਂ ਲਾਲ ਅੱਖਾਂ ਵਸਮਾਂ ਲਗਾ ਕੇ ਕਾਲੀਆ ਕੀਤੀਆਂ ਮੁੱਛਾਂ ਤੇ ਚੱਟਮ ਦਾਹੜੀ ਵਾਲਾ ਪਹਿਲਵਾਨ ਮੰਤਰੀ ਨੁਮਾ ਵਿਅਕਤੀ ਮੀਟਿੰਗ ਰੂਮ ਵਿੱਚ ਹਾਜ਼ਰ ਸਨ।

"ਅਸਲ ਬਾਤ ਯਹ ਹੈ ਕਿ ਪੰਜਾਬ ਕੀ ਧਰਤੀ ਪਰ ਸੀਖੜੋਂ ਕੀ ਤਾਕਤ ਅਬ ਕੁਛ ਬੜਨੇ ਲਗੀ ਹੈ....ਲੇਕਿਨ ਹਮਾਰਾ ਲਕਸ਼ ਸਾਰੇ ਦੇਸ ਕੋ ਹਿੰਦੂ ਰਾਸ਼ਟਰ ਬਨਾਨੇ ਕਾ ਹੈ....ਸੰਤਾਲੀ ਮੇਂ ਹਮਨੇ ਇਨੀ ਕਮਅਕਲ ਸਰਦਾਰੋਂ ਕੋ ਮੋਹਰਾ ਬਨਾ ਕਰ ਮੁਸਲਮਾਨੋਂ ਕੋ ਮਾਰ ਪੀਟ ਕਰ ਭਗਾ ਦੀਆ ਕਮ ਸੇ ਕਮ ਬੀਸ ਸਾਲ ਵੋਹ ਚੈਲੰਜ ਨਹੀਂ ਕਰ ਸਕੇਂਗੇ....ਦਕਸ਼ਨ ਮੇਂ ਈਸਾਈ ਕੁਛ ਸਿਰ ਉਠਾਨੇ ਲਗੇ ਹੈ ਸ੍ਰੀ ਰਾਮਾ ਚੰਦਰਮ ਜੀ....ਉਨਕੋ ਦਬਾਨੇ ਕਾ ਕਾਮ ਕੈਸਾ ਚਲ ਰਹਾ ਹੈ ?" ਪ੍ਰਧਾਨ ਜੀ ਨੇ ਤ੍ਰਿਪਟ ਧਾਰੀ ਨੂੰ ਇਸ਼ਾਰਾ ਕੀਤਾ ।

"ਅਹੀਓ ਰਾਮਾ....ਸ਼ਿਵ ਸ਼ਿਵ ਸ਼ਿਵ....ਆਈ....ਅੱਪਾ ਹਮਰਾ ਉਧਰ ਜੀ....ਯੀਸੂ ਮਸੀਹ ਕੋ ਮਾਨਨੇ ਵਾਲਾ....ਬੋਹਤ ਬੜ ਗਿਆ ਜੀ....ਲੇਕਿਨ ਅਬ ਕੁਛ ਕੰਨਟਰੋਲ ਹੈ ਜੀ, ਲਗਤਾ ਹੈ ਜੀ ਕੁਛ ਪਾਦਰੀਓਂ ਕੋ ਜਲਾਨਾ ਪੜੇਗਾ, ਔਰ ਨੰਨਜ਼ ਕੋ ਵੀ....ਰੇਪ ਕਰਨਾ ਹੈਗਾ ਜੀ ਉਨਕਾ ਬਰੀਡ ਚੇਂਜ ਕਰਨੇ ਕੋ ਮਾਂਗਤਾ ਜੀ....ਫਿਰ ਕੰਨਟਰੋਲ ਹੋਗਾ ਜੀ...ਫਹੀਂ ਹੀਂ ਹੀਂ...." ਤ੍ਰਿਪੁਟਧਾਰੀ ਨੇ ਗੱਲ ਕਰਕੇ ਹੱਥ 'ਤੇ ਹੱਥ ਮਾਰਦਿਆਂ ਕੌਡੀਆਂ ਵਰਗੇ ਦੰਦ ਲਿਸ਼ਕਾਏ ।

"ਹਮ ਰਾਮਾਚੰਦਰਮ ਜੀ ਕੇ ਵਿਚਾਰੋਂ ਕੇ ਸਾਥ ਪੂਰੀ ਤਰਹ ਸਹਿਮਤ ਹੈਂ....ਐਸੇ ਕਰਕੇ ਹੀ ਬੰਬਈ ਮੇਂ ਹਮਾਰੇ ਬਾਲਾ ਜੀ ਨੇ ਮੁਸਲਿਮ ਗੈਂਗ-ਸਟਰਜ਼ ਕੋ ਕਾਬੂ ਕੀਆ ਅਬ ਕੁਸਕਤੇ ਨਹੀਂ ਹੈਂ....ਅਗਰ ਪੰਜਾਬ ਮੇਂ ਸੀਖ ਜ਼ਿਆਦਾ ਜ਼ੋਰ ਪਕੜ ਰਹੇ ਹੈਂ ਤੋ ਮੈਂ ਚਾਹਤਾ ਹੂੰ ਕੇ ਵਹਾਂ ਭੀ ਸੈਨਾ ਕੀ ਸ਼ਾਖ ਬਨਾ ਕਰ, ਇਸਸੇ ਕਾਮ ਲੀਆ ਜਾਏ" ਸਵਾਮੀ ਮਹੇਸ਼ਵਰਾ ਲਾਲ ਨੇ ਤਾਂਡਵੀ ਅਦਾ ਨਾਲ ਤ੍ਰਿਸ਼ੂਲ ਹੱਥ ਵਿੱਚ ਫੜਕੇ ਲਹਿਰਾਇਆ ਤਾਂ ਉਹਦੀਆਂ ਜੂੜੇ ਵਿਚੋਂ ਨਿਕਲਦੀਆਂ ਪਿੱਛੇ ਲਮਕਦੀਆਂ ਜਟਾਂ ਬੋਕ ਦੀ ਪੂਛ ਵਾਂਗ ਲਹਿਰਾਈਆਂ। "ਓਇ ਰਹਿਣ ਦੇ....ਰਹਿਣ ਦੇ....ਬਹੁਤਾ ਈ ਚੜ੍ਹਿਆ ਫਿਰਦਾ ਦੁੱਧ ਦੇ ਉਬਾਲੇ ਅੰਗੂ....ਕੋਈ ਬਿਗਾਨਾ ਪੁੱਤ ਫੂਕ ਮਾਰਕੇ ਠਾਰਦੂ....ਉਹ ਬੰਬਈ ਨੀ ਬਈ ਹਾਜੀ ਮੁਸਤਾਨ ਹੋਣੀ ਨੇ ਕੰਟਰੋਲ ਹੋ ਜਾਣਗੇ... ਤੇਰੇ ਤ੍ਰਿਸ਼ੂਲਾਂ ਤ੍ਰਿਸ਼ਾਲਾਂ ਨੇ ਮੋਕਾਂ ਮਾਰ ਜਾਣੀਆਂ ਜਦ ਨਿਹੰਗਾਂ ਨੂੰ ਚੰਡੀ ਚੜ੍ਹਗੀ....ਕੋਈ ਹੋਰ ਤਰੀਕਾ ਵਰਤੋ ਹਰੇ ਰਾਮ....ਹਰੇ ਰਾਮ...." ਲਾਲਾ ਜੀ ਸਵਾਮੀ ਦੀ ਗੱਲ ਸੁਣਕੇ ਬੁੜਕ ਪਏ ਪੰਜਾਬ ਵਿੱਚ ਰਹਿੰਦੇ ਹੋਣ ਕਰਕੇ ਉਹ ਸਿੱਖਾਂ ਦੀਆਂ ਆਦਤਾਂ ਤੋਂ ਚੰਗੀ ਤਰ੍ਹਾਂ ਜਾਣੂੰ ਸਨ।

"ਨਾ ਆਪ ਕੀ ਅਖ਼ਬਾਰ ਕਿਆ ਗੁਲ ਖਿਲਾ ਰਹੀ ਹੈ....ਕਿਆ ਕਰ ਰਹੀ ਹੈ ? ਹਿੰਦੂਤਵ ਕੋ ਫੈਲਾਨੇ ਮੇਂ ਆਪਨੇ ਕਿਯਾ ਕੀਆ ਹੈ....? ਬਨਾ ਡਾਲੀਂ ਮੂਤਰ ਭਕਸ਼ੋ ਕੀ ਸਰਕਾਰ ਸੈਂਟਰ ਮੇਂ....ਹਮਾਰੀ ਸਰਕਾਰ ਹੋਤੀ ਤੋ ਬਤਾਤੇ...." ਗਾਂਧੀ ਖੱਦਰ ਵਾਲਾ ਭੁਲਵਾਨ ਬੁੜਕ ਪਿਆ ਜੋ ਕਿ ਹੁਣ ਤੱਕ ਬਿਲਕੁਲ ਚੁਪ ਬੈਠਾ ਸੀ ।

"ਆਹੋ....ਆਜੂਗੀ ਤੁਹਾਡੀ ਸਰਕਾਰ ਵੀ....ਫੇਰ ਪੱਟ ਲਿਆ ਜੇ ਜੇਹੜਾ ਫਾਨਾ

ਪੱਟਣਾ....ਨਾਲੇ ਗੱਲ ਸੁਣ ਓਏ ਮੁੱਛਲਾ ਜਿਹਾ ਅਖ਼ਬਾਰ ਬਾਰੇ ਕੁਝ ਨਾ ਬੋਲੀਂ ਜੇ ਸਾਡੀ ਅਖ਼ਬਾਰ ਨਾ ਹੁੰਦੀ ਤਾਂ ਪੰਜਾਬੀ ਵਿੱਚ ਹਿੰਦੀ ਦਾ ਰਲ਼ਾ ਕਿਵੇਂ ਪੈਂਦਾ ? ਜੇ ਸਾਡੀ ਅਖ਼ਬਾਰ ਨਾ ਹੁੰਦੀ ਤਾਂ ਸਾਡਾ ਸ਼ੁੱਧ ਪੰਜਾਬੀ ਬੋਲਣ ਵਾਲਾ ਲੁੰਗ-ਲਾਣਾ ਆਪਣੀ ਮਾਤ ਭਾਸ਼ਾ ਹਿੰਦੀ ਕਿਵੇਂ ਲਿਖਵਾ ਦਿੰਦਾ....? ਜੇ ਸਾਡੀ ਅਖ਼ਬਾਰ ਨਾ ਹੁੰਦੀ ਤਾਂ ਪੰਜਾਬ ਵਿਚ ਥਾਂ-ਥਾਂ 'ਤੇ ਬੈਠਾਏ ਕੰਜਰ ਸਾਧਾਂ ਨੂੰ ਦੇਵਤੇ ਕੌਣ ਬੁਣਾਉਂਦਾ ....? ਆ ਗਿਆ ਸਾ.ਲਾ ਮੇਰੀ ਅਖ਼ਬਾਰ ਨੂੰ ਮਾੜਾ ਕਹਿਣ ਵਾਲਾ...." ਲਾਲਾ ਜੀ ਭਲਵਾਨ ਦੀ ਗੱਲ ਸੁਣਕੇ ਆਪਣੀ ਕੁਰਸੀ 'ਤੇ ਬੈਠੇ ਗਨੇਸ਼ ਜੀ ਦੇ ਚੂਹੇ ਵਾਂਗ ਭੁੜਕ ਉਠੇ ।

"ਯਹ ਕਯਾ ਹੋ ਰਹਾ ਹੈ....? ਹਮ ਸਭ ਜਹਾਂ ਕੋਈ ਪ੍ਰੋਗ੍ਰਾਮ ਬਨਾਨੇ ਕੇ ਲੀਏ ਇਕੱਠੇ ਹੂਏ ਹੈਂ ਕਿ ਏਕ ਦੂਸਰੇ ਕੀ ਨੁਕਤਾਚੀਨੀ ਕਰਨੇ ਕੇ ਲੀਏ....? ਸ਼ਾਂਤ ਹੋ ਜਾਈਏ....ਕ੍ਰਿਪਯਾ ਸਭ ਲੋਗ ਸ਼ਾਂਤ ਹੋ ਜਾਈਏ....." ਪ੍ਰਧਾਨ ਜੀ ਨੇ ਸਭਨਾਂ ਅੱਗੇ ਹੱਥ ਜੋੜ ਦਿੱਤੇ । ਸਾਰੇ ਜਣੇ ਚੁਪ ਤਾਂ ਕਰ ਗਏ ਪਰ ਇੱਕ ਦੂਜੇ ਵੱਲ ਭੂਸਰੀਆਂ ਮੱਝਾਂ ਵਾਂਗ ਝਾਕਦੇ ਰਹੇ ।

"ਸੇਠ ਜੀ ਕੀ ਬਾਤ ਮੇਂ ਦਮ ਹੈ....ਯੇਹ ਪੰਜਾਬ ਮੇਂ ਰਹਿਨੇ ਕੇ ਕਾਰਨ ਸੀਖ ਲੋਗੋਂ ਕੀ ਅਸਲੀਅਤ ਪਹਿਚਾਨਤੇ ਹੈਂ.....ਉਨਕੇ ਸਾਥ ਸੀਧਾ ਪੰਗਾ ਅੱਛਾ ਨਹੀਂ ਰਹੇਗਾ....ਕੋਈ ਔਰ ਰਾਸਤਾ ਨਿਕਾਲਨਾ ਪੜੇਗਾ ਜਿਸਸੇ ਸਾਂਪ ਭੀ ਮਰ ਜਾਏ ਔਰ ਲਾਠੀ ਬੀ ਨਾ ਟੂਟੇ....." ਪ੍ਰਧਾਨ ਜੀ ਨੇ ਮੱਥੇ 'ਤੇ ਹੱਥ ਰੱਖਕੇ ਦਿਮਾਗ 'ਤੇ ਜ਼ੋਰ ਪਾਇਆ । ਕੁਛ ਸਮੇਂ ਬਾਅਦ ਫਿਰ ਆਪ ਹੀ ਬੋਲੇ "ਹਾਂ ਸੇਠ ਜੀ ਸੱਚ..... ਵੋ ਬਾਬਾ ਦੁਰਬਚਨ ਸਿੰਘ ਕਬ ਕਾਮ ਆਏਗਾ.....? ਆਪ ਉਸੇ ਕਵਰੇਜ ਦੋ ਅਪਨੇ ਅਖ਼ਬਾਰ ਮੇਂ.....ਲੋਗੋ ਮੇਂ ਉਸੇ ਭਗਵਾਨ ਬਨਾ ਕਰ ਪੇਸ਼ ਕਰੇਂ ਜਿਤਨਾ ਹੋ ਸਕਤਾ ਹੈ ਉਸੇ ਊਪਰ ਉਠਾਏ.... ਵੋਹ ਹੀ ਇਨਕੀ ਜੜੋਂ ਮੇਂ ਤੇਲ ਡਾਲੇਗਾ.....".

"ਦਿੰਦਾ ਹੈਗਾਂ ਮੈਂ ਅਖ਼ਬਾਰ ਵਿਚ ਕਵਰੇਜ ਉਹਨੂੰ.....ਪਰ ਉਹ ਕੰਜਰ.... ਸਾਧਾਂ ਵਾਲੀ ਗੱਲ ਤਾਂ ਕਰਦਾ ਈ ਕੋਈ ਨ੍ਹੀ । ਪਿਛੇ ਜਿਹੇ ਭੱਜ- ਨੱਸ ਕਰਕੇ ਕਹਿ-ਕੁਹਾ ਕੇ, ਸਰਕਾਰੇ-ਦਰਬਾਰੇ ਜੋਰ ਪੁਵਾ ਕੇ ਉਹਦਾ ਕੈਂਪ ਲਗਾਇਆ....ਮੈਂ ਵੀ ਚਲਾ ਗਿਆ ਕੈਂਪ ਵਿਚ ਧੀਆਂ-ਧਿਆਣੀਆਂ ਸਮੇਤ.....ਸਹੁਰਾ ਹੋਇਆ ਸਤੁਸੰਗ ਦਾ..... ਅੱਧੀ ਰਾਤ ਨੂੰ ਮੈਡੀਟੇਸ਼ਨ ਕਰਾਉਂਦੇ ਨੇ ਬੱਤੀਆਂ ਬੁਝਾ ਕੇ ਹੋਰ ਈ ਯੱਕਾ ਜੋੜ ਦਿੱਤਾ.... ਲੋਕ ਤਾਂ.... ਕੁੱਤੇ ਬੀਂਡੀ ਪਾਕੇ.... ਘੜੀਸੀ ਫਿਰਨ..... ਹਰੇ ਰਾਮ ਰਾਮ ਸਾਡੀ ਛੋਟੀ ਸੀਤਲਾ ਤਾਂ ਤਿੰਨਾਂ ਦਿਨਾਂ ਬਾਅਦ ਲੱਭੀ..... ਐਹੋ ਜਿਹੇ ਕੰਜਰ ਖਾਨੇ ਨੂੰ ਪੰਜਾਬ ਦੇ ਲੋਕੀਂ ਨ੍ਹੀ ਪਸੰਦ ਕਰਦੇ ਹਰੇ....ਰਾਮ....ਹਰੇ ਰਾਮ" ਲਾਲਾ ਜੀ ਦੁਰਬਚਨ ਸਿਹੁੰ ਦਾ ਨਾਂ ਸੁਣ ਕੇ ਭੂਤ ਕਾਲ ਵਿੱਚ ਵਾਪਰੀ ਕਿਸੇ ਅਣਹੋਣੀ ਦੀ ਯਾਦ ਨਾਲ ਕੰਬ ਉਠੇ।

"ਜੈ ਸ਼ਿਵ ਸ਼ੰਭੂ.....ਯਹੀ ਤੋ ਅਸਲੀ ਤਰੀਕਾ ਹੈ ਨੌਜਵਾਨ ਵਰਗ ਕੋ ਅਪਨੇ ਹਿੱਤ ਮੇਂ ਕਰਨੇ ਕਾ.... ਸੰਭੋਗ ਔਰ ਸਮਾਧੀ ਕਾ ਚੋਗਾ ਤੋ ਡਾਲਨਾ ਹੀ ਪੜਤਾ ਹੈ ਸੇਠ ਜੀ ਤਬੀ ਤੋ ਨਏਂ ਪੰਛੀ ਫਾਸਤੇ ਹੈਂ ਹਾ...ਹਾ...ਹਾ...ਹਾ ਜੈ ਸ਼ਿਵ ਸ਼ੰਭੂ" ਸਵਾਮੀ ਜੀ ਮੈਡੀਟੇਸ਼ਨ ਕੈਂਪ ਵਿਚ ਬੱਤੀ ਬੁਝਾਉਣ ਦੀ ਗੱਲ ਸੁਣ ਕੇ ਅੰਦਰੋਂ-ਬਾਹਰੋਂ ਬਾਗੋ

ਬਾਗ ਹੋ ਗਏ ।

"ਹਰੇ....ਰਾਮ ....ਹਰੇ ਰਾਮ ਮੈਂ ਪਹਿਲਾਂ ਵੀ ਥੋਨੂੰ ਦੱਸਿਐ.....ਬਈ ਉਹ ਪੂਨਾ, ਗੋਆ ਜਾਂ ਅਮਰੀਕਾ, ਇੰਗਲੈਂਡ ਨੀ ਪੰਜਾਬ ਏ ਪੰਜਾਬ, ਉਥੇ ਐਹੋ ਜਿਹੇ ਲੁੱਚਿਆਂ ਦਾ ਧਿਆਨਮ ਧਿਊਨਮ ਕਿਸੇ ਨੇ ਨ੍ਹੀ ਸੁਨਣਾ ਸੁਨਾਉਣਾ, ਫੜਕੇ ਗਧੇ 'ਤੇ ਭਾਵੇਂ ਚਾੜ੍ਹ ਦੇਣ...." ਲਾਲਾ ਜੀ ਨੇ ਦੋਵੇਂ ਹੱਥ ਉਤਾਂਹ ਚੁੱਕ ਕੇ ਦੁਹਾਈ ਦਿੱਤੀ ।

"ਕੋਈ ਬਾਤ ਨਹੀਂ ਸੇਠ ਜੀ ਕੋਈ ਬਾਤ ਨਹੀਂ ਯਹੀ ਤੋ ਹਮ ਚਾਹਤੇਂ ਹੈਂ....ਉਨੇ ਉਗ੍ਰਵਾਦੀ ਔਰ ਦੇਸ ਧਰੋਹੀ ਬਨਾ ਕਰ ਮਾਰਨਾ ਔਰ ਖਤਮ ਕਰਨਾ ਆਸਾਨ ਹੋ ਜਾਏਗਾ । ਸੁਨਾ ਹੈ ਕਿ ਪਹਿਲੇ ਭੀ ਰੋਕਨੇ ਕੀ ਕੋਸ਼ਿਸ਼ ਕੀ ਹੈ ਸੀਖੋਂ ਕੇ ਦੋ ਗਰੁਪੋਂ ਨੇ....?" ਪ੍ਰਧਾਨ ਜੀ ਨੇ ਲਾਲਾ ਜੀ ਨੂੰ ਸਵਾਲ ਕੀਤਾ।

"ਹਾ ਜਨਾਬ.....ਹਰੇ ਰਾਮ.....ਹਰੇ ਰਾਮ ਵੋ ਦੋ ਗਰੁੱਪੋਂ ਨੇ ਪਹਿਲੇ ਵੀ ਨਿਰੰਕਾਰੀਓ ਕੋ ਰੋਕਨੇ ਕੀ ਕੋਸ਼ਿਸ਼ ਕੀ ਹੈ ਏਕ ਤੋ ਵੋਹ ਹੈ ਭਿੰਡਰਾਂਵਾਲੇ, ਉਨਕੇ ਪਹਿਲੇ ਮੁਖੀ ਸੰਤ ਕਰਤਾਰ ਸਿੰਘ ਔਰ ਅਬ ਨਯਾਂ-ਨਯਾਂ ਬਨਾ ਮੁਖੀ ਜਰਨੈਲ ਸਿੰਘ ਭਿੰਡਰਾਂਵਾਲਾ ਸਿੱਖੀ ਕੇ ਪ੍ਰਚਾਰ ਕੇ ਸਾਥ-ਸਾਥ ਨਿਰੰਕਾਰੀਓ ਕਾ ਵਿਰੋਧ ਵੀ ਕਰਤੇ ਰਹਿਤੇ ਹੈ ਔਰ ਦੂਸਰਾ ਗਰੁੱਪ ਹੈ ਅਖੰਡ ਕੀਰਤਨੀ ਜੱਥੇ ਵਾਲੇ ਵੋਹੀ ਜੋ ਕੀਰਤਨ ਕਰਤੇ ਸਮਯ ਵਾਹਿਗੁਰੂ ਵਾਹਿਗੁਰੂ ਉੱਚੀ-ਉੱਚੀ ਬੋਲਤੇ ਹੈ ਇਨਕਾ ਮੁਖੀ ਏਕ ਸਸਪੈਂਡਿਡ ਐਗਰੀਕਲਚਰ ਆਫੀਸਰ ਫੌਜਾ ਸਿੰਘ ਨਿਹੰਗ ਹੈ । ਇਸਨੇ ਭੀ ਹੁਸ਼ਿਆਰਪੁਰ....ਗੁਰਦਾਸਪੁਰ.....ਔਰ ਅੰਮ੍ਰਿਤਸਰ ਕੀ ਬਾਰਡਰ ਰੇਂਜ ਮੇਂ ਸਿੱਖੀ ਕਾ ਬਹੁਤ ਪ੍ਰਚਾਰ ਕੀਆ ਹੈ ਇਸਕੇ ਪ੍ਰਚਾਰ ਸੇ ਵਹਾਂ ਸਭੀ ਲੋਗ ਨਿਹੰਗ ਬਨਤੇ ਜਾ ਰਹੇ ਹੈਂ ਸੁਨਾਂ ਹੈ ਕਿ ਯੇਹ ਨੌਜਵਾਨੋਂ ਕੋ ਤਲਵਾਰ ਬਾਜ਼ੀ ਵੀ ਸਿਖਾਤਾ ਹੈ ਔਰ ਉਨਮੇਂ ਸੀਖੋਂ ਕੇ ਵੱਖਰੇ ਦੇਸ਼ ਦੀ ਬਾਤ ਵੀ ਕਰਤਾ ਹੈ ਅੰਮ੍ਰਿਤਸਰ ਮੇ ਯੇਹ ਲੋਗ ਪ੍ਰੋਗਰਾਮ ਕਰਤੇਂ ਹੈ ਹਰ ਸਾਲ ਕੀਰਤਨ ਕਾ, ਕਿਯਾ ਬੋਲਤੇ ਹੈ ਉਸੇ ? ਰੈਣ ਸਬਾਈ.....ਇਸ ਸਾਲ ਵੀ ਕਰੇਂਗੇ" ਲਾਲਾ ਜੀ ਨੇ ਗੱਲ ਕਰਕੇ ਸਿਰ ਤੋ ਟੋਪੀ ਲਾਹ ਕੇ ਗੰਜੇ ਸਿਰ ਨੂੰ ਖੁਰਕਿਆ। ਗੱਲ ਕਰਦੇ ਸਮੇਂ ਉਹਨਾਂ ਦੇ ਗੰਜੇ ਸਿਰ 'ਤੇ ਚੱਲਦੇ ਏ. ਸੀ ਵਿਚ ਵੀ ਪਸੀਨਾ ਟਪਕ ਆਇਆ ਸੀ ਤੇ ਉਨ੍ਹਾਂ ਦੀ ਜੁਬਾਨ 'ਤੇ ਪਤਾ ਨਹੀਂ ਕਿਹੜੇ ਵੇਲ਼ੇ ਹਿੰਦੀ ਚੜ੍ਹਕੇ ਬੈਠ ਗਈ ।

"ਅੱਛਾ ਤੋ ਵਿਸਾਖੀ ਪਰ ਕਰਤੇ ਹੈਂ ਪ੍ਰੋਗਰਾਮ ਅੰਮ੍ਰਿਤਸਰ ਮੇਂ ਯੇਹ ਵਾਹਿਗੁਰੂ ਵਾਹਿਗੁਰੂ ਵਾਲੇ....ਔਰ ਭਿੰਡਰਾਂਵਾਲੇ ਵੀ ਹੋਂਗੇ ਵਹਾਂ..?" ਪ੍ਰਧਾਨ ਨੇ ਲਾਲਾ ਜੀ ਨੂੰ ਪੁੱਛਿਆ । "ਹਰੇ....ਰਾਮ....ਹਰੇ ਰਾਮ ਜੀ ਉਹ ਤਾਂ ਵਹਾਂ ਹੀ ਰਹਤੇ ਹੈਂ ਚੌਂਕ ਮਹਿਤਾ ਮੇਂ ਵੈਸਾਖੀ ਕੋ ਤੋ ਜ਼ਰੂਰ ਆਏਂਗੇ ਅੰਮ੍ਰਿਤਸਰ...." ਲਾਲਾ ਜੀ ਨੇ ਭਿੰਡਰਾਂਵਾਲੇ ਜੱਥੇ ਦੇ ਉਥੇ ਹੋਣ ਦੀ ਪ੍ਰੋੜਤਾ ਕੀਤੀ ।

"ਠੀਕ ਹੈ...ਅਬ ਕੀ ਵੈਸਾਖੀ ਸਿਖੋਂ ਕੇ ਲੀਏ ਭਾਰੀ ਪੜੇਗੀ ਬਹੁਤ ਭਾਰੀ..ਮੈਂ ਅਭੀ ਸੈਂਟਰ ਕੋ ਹਦਾਇਤੇਂ ਭੇਜ ਰਹਾਂ ਹੂੰ...." ਪ੍ਰਧਾਨ ਨੇ ਥੱਲੜਾ ਬੁੱਲ ਦੰਦਾਂ ਵਿੱਚ ਟੁੱਕਕੇ, ਸੱਜੇ ਹੱਥ ਨੂੰ ਘਸੁੰਨ ਦੇ ਅੰਦਾਜ਼ ਨਾਲ ਦੋ ਤਿੰਨ ਵਾਰ ਦੱਬਿਆ ।

"ਪਰ ਮਾਹਰਾਜ ਪੰਜਾਬ ਵਿਚ ਸਰਕਾਰ ਤਾਂ ਅਕਾਲੀ ਪਾਰਟੀ ਦੀ ਹੈ ਮੁੱਖ ਮੰਤਰੀ

ਵੀ ਸਿੱਖ ਐ..." ਲਾਲਾ ਜੀ ਨੇ ਕੋਈ ਤੌਖਲਾ ਜ਼ਾਹਰ ਕੀਤਾ।

"ਤੁਮ ਫਿਕਰ ਮੱਤ ਕਰੋ ਲਾਲਾ ਜੀ.....ਉਨਕੀ ਸਰਕਾਰ ਚਲਤੀ ਤੋ ਹਮਾਰੀ ਪਾਰਟੀ ਕੀ ਸਹਾਇਤਾ ਸੇ ਹੀ ਹੈ ਔਰ ਬੜੀ ਬਾਤ ਸੈਂਟਰ ਵੋਹ ਤੋ ਹਮਾਰੇ ਹਾਥ ਮੇਂ ਹੀ ਹੈ....ਔਰ ਵਿਚਾਰਾ ਮੁਖ ਮੰਤਰੀ ਵੋਹ ਤੋ ਪਿਆਦਾ ਹੈ, ਹਮਾਰੀ ਸ਼ਤਰੰਜ ਕੀ ਚਾਲ ਕਾ ਏਕ ਪਿਆਦਾ.......ਵੈਸਾ ਹੀ ਕਰੇਗਾ ਜੈਸਾ ਹਮ ਕਹੇਂਗੇ....ਦਾਮ ਦੰਡ...ਸ਼ਾਮ ਭੇਦ.....ਹਾ.....ਹਾ.......ਹਾ....." ਪ੍ਰਧਾਨ ਨੇ ਖੁੱਲ ਕੇ ਹੱਸਦਿਆਂ ਖੱਬੀ ਅੱਖ ਦੱਬਕੇ ਸਿਰ ਤੋਂ ਟੋਪੀ ਲਾਹਕੇ ਬੋਦੀ ਨੂੰ ਸੱਜੇ ਹੱਥ ਨਾਲ ਫੜਕੇ ਹਿਲਾਇਆ ਤਾਂ ਸਾਰੀ ਪਾਰਟੀ ਖੁਲ੍ਹਕੇ ਹੱਸੀ ਤੇ ਮੀਟਿੰਗ ਰੂਮ ਵਿਚ ਕੰਧ 'ਤੇ ਲੱਗੀ ਸਿਵਜ਼ੀ ਦੀ ਫੋਟੋ ਨੇ ਡਰਦੇ ਮਾਰੇ ਅੱਖਾਂ ਬੰਦ ਕਰ ਲਈਆਂ। ਮੀਟਿੰਗ ਦੀ ਸਮਾਪਤੀ ਤੋਂ ਬਾਅਦ ਲਾਲਾ ਜੀ ਹਰੇ....ਰਾਮ......ਹਰੇ ਰਾਮ ਕਰਦੇ ਹੋਏ ਆਪਣੇ ਕਮਰੇ ਵੱਲ ਕੁੱਕੜ ਚਾਲ ਤੁਰ ਪਏ, ਸਵਾਮੀ ਜੀ ਉਹਨਾਂ ਤੋਂ ਪਹਿਲਾਂ ਹੀ ਆਪਣੇ ਕਮਰੇ ਵਿਚ ਪਹੁੰਚ ਚੁਕੇ ਸਨ।

"ਹਰੇ ਰਾਮ ਹਰੇ ਰਾਮ ਦੇਖੀਏ ਤਾਂ ਸਹੀ ਸਾਲ਼ਾ ਸਾਧ ਕਿਹੋ ਜਿਹੀ ਸਮਾਧੀ ਲਾਉਂਦੈ?" ਸਵਾਮੀ ਜੀ ਦੇ ਕਮਰੇ ਕੋਲੋਂ ਲੰਘਦੇ ਸਮੇਂ ਲਾਲਾ ਜੀ ਦਾ ਮਨ ਕੀਤਾ ਕਿ ਦਰਵਾਜੇ ਵਿਚਲੀ ਛੋਟੀ ਮੋਰੀ ਰਾਹੀਂ ਅੰਦਰ ਝਾਕਿਆ ਜਾਵੇ। "ਹਰੇ ਰਾਮ ਹਰੇ ਰਾਮ ਸਹੁਰਾ ਲਹੌਰ ਦਾ ਨਕਸ਼ਾ ਬਣਾਈ ਫਿਰਦਾ ਦਿਨੇ ਈ, ਹਰੇ ਰਾਮ ਹਰੇ ਰਾਮ" ਅੰਦਰ ਦੇਖਣ ਬਾਅਦ ਲਾਲਾ ਜੀ ਅੱਖਾਂ 'ਤੇ ਹੱਥ ਧਰਕੇ ਧੋਤੀ ਦਾ ਲਾਂਗੜ ਮਾਰਦੇ ਹੋਏ ਕਮਰੇ ਵੱਲ ਨੂੰ ਹੋ ਨੱਠੇ। ਉਸੇ ਸ਼ਾਮ ਲਾਲਾ ਜੀ ਦੀ ਅੰਬੈਸਡਰ ਕਾਰ ਚੁੱਘੀਆਂ ਭਰਦੀ ਹੋਈ ਵਾਪਸ ਪੰਜਾਬ ਨੂੰ ਪਰਤ ਆਈ।

# ਕਾਂਡ ੨

ਚਸ਼ਮ ਚਿਰਾਗ ਜਿਨ੍ਹਾਂ ਦੇ ਦੀਦੇ ਉਹ ਕਾਹ  ਬਾਲਣ ਦੀਵੇ

ਇਸ਼ਕ ਜਿਨ੍ਹਾਂ ਦੇ ਹੱਡੀਂ ਰਚਿਆ ਉਹ ਬਿਨ ਅਮਲਾਂ ਖੀਵੇ....

ਵੈਸਾਖੀ ਅਤੇ ਖਾਲਸੇ ਦਾ ਸਬੰਧ ਚਿਰੋਕਾ ਪੁਰਾਣਾ ਹੈ । ਖਾਲਸਾਈ ਇਤਿਹਾਸ ਵਿਚ ਵੈਸਾਖੀ ਦਾ ਦਿਨ ਵਿਸ਼ੇਸ਼ ਸਥਾਨ ਰੱਖਦਾ ਰਿਹਾ ਹੈ । ੧੬੯੯ ਦੀ ਵਿਸਾਖੀ, ਖਾਲਸਾ ਸਿਰਜਣਾ ਦਿਵਸ, ਇਸ ਦਿਨ ਦੁਨੀਆਂ ਦੇ ਦੱਬੇ-ਕੁਚਲੇ ਲੋਕਾਂ ਨੂੰ ਹੈਂਕੜਬਾਜ਼ਾਂ ਦੀ ਧਾਰਮਿਕ, ਸਮਾਜਿਕ, ਆਰਥਿਕ ਗੁਲਾਮੀ ਤੋਂ ਅਜ਼ਾਦ ਕਰਵਾਉਣ ਲਈ, ਮਾੜੇ ਤੋਂ ਤਕੜੇ ਦੀ ਧੌਂਸ ਖਤਮ ਕਰਵਾਉਣ ਲਈ, ਧਰਮੀ ਸੰਤ ਮਤੀ ਜਿਉਵੜਿਆਂ ਦੀ ਰਾਖੀ ਲਈ ਦੁਸ਼ਟਾਂ ਦੇ ਮਾਰਨ, ਦੁਰਜਨਾਂ ਦੇ ਸੰਘਾਰ ਲਈ ਅਕਾਲ ਪੁਰਖ ਦੀ ਮੌਜ ਨਾਲ ਖਾਲਸਾ ਧਰਮ ਰੂਪੀ ਫੌਜ ਦਾ ਜਨਮ ਗੁਰੂ ਕਲਗੀਧਰ ਪਿਤਾ ਜੀ ਦੀ ਸ਼ਮਸ਼ੀਰ ਵਿਚੋਂ ਹੋਇਆ। ਇਸੇ ਹੀ ਦਿਨ ਸੰਨ ੧੯੧੯ ਨੂੰ ਅਤਿ ਕੁਲੀਨ ਕਹਾਉਂਦੀ ਇਕ ਜਾਤ ਦੇ ਸਾਮਰਾਜੀਆਂ ਵੱਲੋਂ ਅੰਮ੍ਰਿਤਸਰ ਦੀ ਪਵਿੱਤਰ ਧਰਤੀ ਉਤੇ ਹਜ਼ਾਰਾਂ ਨਿਹੱਥੇ ਮਾਸੂਮਾਂ ਦੇ ਖੂਨ ਨਾਲ ਹੱਥ ਰੰਗ ਕੇ ਆਪਣੇ ਰਾਜ ਭਾਗ ਦੇ ਕਫਨ ਵਿਚ ਕਿੱਲ ਠੋਕ ਲਏ ਗਏ । ਅੱਜ ਵੀ ਵੈਸਾਖੀ ਦਾ ਦਿਨ ਹੀ ਸੀ ੧੩ ਅਪ੍ਰੈਲ ੧੯੭੮....। ਅੱਜ ਫੌਜਾ ਸਿੰਘ ਦੀਆਂ ਕਮਲ ਅੱਖੀਆਂ ਵਿਚ ਕੋਈ ਅਗੰਮੀ ਸਰੂਰ ਨਜ਼ਰ ਆ ਰਿਹਾ ਸੀ । ਹਲੇ ਪਰਸੋਂ ਹੀ ਉਸਨੇ ਆਪਣੀ ਸਿੰਘਣੀ ਅਮਰਜੀਤ ਕੌਰ ਨੂੰ ਗੱਲੀਂ-ਗੱਲੀਂ ਪੁੱਛਿਆ ਸੀ, "ਜੇ ਭਲਾ ਮੈਂ ਸ਼ਹੀਦ ਹੋ ਜਾਵਾਂ ਤਾਂ ਤੂੰ ਕੀ ਕਰੇਂਗੀ ?"

"ਤੁਸੀਂ ਕੀ ਪਏ ਕਹਿੰਦੇ ਰਹਿੰਦੇ ਓ, ਮੇਰੀ ਸਮਝ ਵਿੱਚ ਕੁਝ ਨਹੀਂ ਆਉਂਦਾ । ਜਦੋਂ ਦੀ ਤੁਸੀਂ ਵੀਰ ਗਜਿੰਦਰ ਸਿੰਘ ਹੋਰਾਂ ਦੀ ਕਵਿਤਾ ਗੰਗੂ ਦੀ ਰੂਹ ਪੜ੍ਹੀ ਐ ਉਦੋਂ ਦਾ ਤੁਹਾਡੇ ਸੁਭਾਅ ਵਿਚ ਫਰਕ ਮੈਂ ਮਹਿਸੂਸ ਕਰ ਰਹੀ ਆਂ ।" ਅਮਰਜੀਤ ਕੌਰ ਨੇ ਹੈਰਾਨਗੀ ਪ੍ਰਗਟ ਕੀਤੀ ।

"ਹਾਂ ਅਮਰਜੀਤ ਤੇਰੀ ਗੱਲ ਬਿਲਕੁਲ ਸਹੀ ਐ......ਮੇਰੇ ਸੁਭਾਅ ਵਿਚ ਫ਼ਰਕ ਆ ਗਿਐ.....ਠੀਕ ਹੀ ਲਿਖਿਐ ਵੀਰ ਜੀ ਹੁਰਾਂ । "ਗੱਲ ਸਰੀਰ ਦੀ ਨਹੀਂ, ਗੱਲ ਤਾਂ ਰੂਹ ਦੀ ਐ.....ਗੱਲ ਤਾਂ ਗੰਗੂ ਦੀ ਰੂਹ ਦੀ ਐ" ਸਾਨੂੰ ਹੋਰ ਵੱਡੀ ਲੜਾਈ ਲੜਣੀ ਪੈਣੀ ਐ - ਉਹ ਸਿੱਖ ਧਰਮ ਨੂੰ ਆਪਣੇ ਵਿਚ ਜਜ਼ਬ ਕੀਤਾ ਲੋੜਦੇ ਹਨ ਉਹ ਚਾਹੁੰਦੇ ਨੇ ਖਾਲਸਾਈ ਨਿਸ਼ਾਨ ਸਦਾ ਲਈ ਖਤਮ ਕਰ ਦਿੱਤੇ ਜਾਣ...ਇਸੇ ਲਈ ਤਾਂ ਮੈਂ ਤਿਆਰੀ ਕਰਦਾ ਰਹਿੰਦਾ ਵਾਂ ਖਾਲਸਾਈ ਗੱਤਕਾ ਟ੍ਰੇਨਿੰਗ ਕੈਂਪ ਨੌਜਵਾਨਾਂ ਵਿਚ ਬਾਣੀ-ਬਾਣੇ ਦਾ ਪ੍ਰਚਾਰ ਹੋਰ ਪ੍ਰਚੰਡ ਕਰਨ ਦੀ ਲੋੜ ਐ । ਸਾਨੂੰ ਬਹੁਤ ਵੱਡੀ ਜੱਦੋ-

ਜਹਿਦ ਕਰਨੀ ਪਵੇਗੀ ਬ੍ਰਾਹਮਣੀ ਜੂਲੇ ਥੱਲਿਓਂ ਨਿਕਲਣ ਲਈ ਪਰ ਮੈਨੂੰ ਜਾਪਦੈ ਬਈ - ਮੈਥੋਂ ਗੁਰੂ ਨੇ ਹੋਰ ਸੇਵਾ ਫੇਰ ਲੈਣੀ ਐ ਸ਼ਾਇਦ...ਲਗਦੈ ਹੁਣ ਸ਼ਹੀਦੀ ਨੇੜੇ ਐ...ਬੁਝ ਰਹੀ ਸਿੱਖੀ ਸ਼ਮ੍ਹਾਂ ਨੂੰ ਖੂਨ ਪਾ ਕੇ ਪ੍ਰਜਵੱਲਤ ਕਰਨਾ ਪਵੇਗਾ।" ਫੌਜਾ ਸਿੰਘ ਕਿਸੇ ਅਨਹਦੀ ਸ੍ਰੋਤ ਵਿਚੋਂ ਉਤਰ ਰਹੇ ਬਚਨ ਕਹੀ ਜਾ ਰਿਹਾ ਸੀ ਤੇ ਅਮਰਜੀਤ ਕੌਰ ਨਿਆਣਿਆਂ ਵਾਂਗ ਅਵਾਕ ਖੜ੍ਹੀ ਸਭ ਸੁਣੀ ਜਾ ਰਹੀ ਸੀ ।

"ਹਾਂ ਤੇ ਮੈਂ ਕਿਹਾ ਬਈ ਜੇ ਮੈਂ ਧਰਮ ਲਈ ਸ਼ਹੀਦ ਹੋ ਜਾਵਾਂ ਤਾਂ ਤੂੰ ਕੀ ਕਰੇਂਗੀ ?"

"ਮੈਂ ਭਾਣਾ ਮੰਨਣ ਦੀ ਕੋਸ਼ਿਸ਼ ਕਰਾਂਗੀ.."

ਅਮਰਜੀਤ ਕੌਰ ਦੇ ਮੂੰਹੋਂ ਉਪਰੋਕਤ ਸ਼ਬਦ ਮਸੀਂ ਹੀ ਨਿਕਲੇ । "ਹਾਂ ਭਾਣਾ ਮੰਨੇਗੀ......ਗੁਰੂ ਕੀ ਸਿੰਘਣੀ ਜਿਉਂ ਹੋਈ ਗੁਰੂ ਨੇ ਹੀ ਤਾਂ ਕਿਹਾ ਹੈ ਸੰਤ ਮੂਏ ਕਿਆ ਰੋਈਐ....ਨਾਲੇ ਸਿੰਘਾਂ ਲਈ ਇਹ ਕਿਹੜਾ ਨਵੀਂ ਗੱਲ ਐ ਹਾਂ ਵਾਅਦਾ ਕਰ ਬਈ ਰੋਣਾ ਬਿਲਕੁਲ ਨਹੀਂ । ਸਰੀਰ ਦਾ ਕੀ ਏ ਇਹ ਤਾਂ ਨਾਸ਼ਵਾਨ ਏ ਤੇ ਮੋਹਿ ਮਰਨੇ ਕਾ ਚਾਉ ਹੈ ਮਰਉ ਤਉ ਹਰਿ ਕੈ ਦੁਆਰ.......ਅਮਰਜੀਤ ਸੱਚੀਂ ਮੈਨੂੰ ਤਾਂ ਕਈ ਵਾਰ ਇਉਂ ਮਹਿਸੂਸ ਹੁੰਦੈ ਬਈ ਪਤਾ ਨਹੀਂ ਮੇਰੇ ਨਾਲ ਇਹ ਕਦੋਂ ਤੋਂ ਹੁੰਦਾ ਆਇਆ ਉਹੀ ਮੈਂ.....ਉਹੀ ਅੰਮ੍ਰਿਤਸਰ.....ਗੁਰੂ ਰਾਮਦਾਸ ਦੀ ਨਗਰੀ.....ਤੇ ਉਹੀ ਸ਼ਹੀਦੀ........ਫਰਕ ਹੁੰਦੈ ਤਾਂ ਸਿਰਫ ਆਹ ਸਰੀਰ ਰੂਪੀ ਚੋਲੇ ਦਾ ਜਾਂ ਸਮੇਂ ਦਾ....ਤੇ ਅਮਰਜੀਤ ਤੈਨੂੰ ਮੇਰੀਆਂ ਅੱਖਾਂ ਬਹੁਤ ਸੋਹਣੀਆਂ ਲੱਗਦੀਆਂ ਨੇ ਨਾ ? ਮੇਰੀਆਂ ਅੱਖਾਂ ਵਿਚ ਦੇਖ ਕੇ ਦੱਸ ਜੇ ਕਿਧਰੇ ਇਹਨਾਂ ਅੱਖਾਂ ਵਿਚ ਗੋਲੀਆਂ ਲੱਗੀਆਂ ਹੋਣ ਤਾਂ ਵੀ ਨਹੀਂ ਰੋਵੇਂਗੀ ਨਾ ? ਮੈਨੂੰ ਵਾਅਦਾ ਦੇਹ ਅਮਰਜੀਤ ਜੇ ਮੇਰੀਆਂ ਅੱਖਾਂ ਦੀ ਥਾਵੇਂ ਗੋਲੀਆਂ ਦੇ ਜਖ਼ਮ ਤੈਨੂੰ ਦਿਸਣ ਤਾਂ ਵੀ ਨਹੀਂ ਰੋਣਾ....ਸਰੀਰ ਦਾ ਕੀ ਏ...? ਸਗੋਂ ਧੰਨ ਭਾਗ ਜੇ ਗੁਰੂ ਦੇ ਲੇਖੇ ਲੱਗ ਜਾਵੇ ਤੂੰ ਵਾਅਦਾ ਦੇਹ...." ਫੌਜਾ ਸਿੰਘ ਅਮਰਜੀਤ ਕੌਰ ਦੇ ਹੱਥ ਆਪਣੇ ਹੱਥਾਂ ਵਿਚ ਘੁੱਟੀ ਖੜ੍ਹਾ ਸੀ।

ਅਮਰਜੀਤ ਕੌਰ ਨੇ ਆਪਣੇ ਸਰੀਰ ਮਨ ਤੇ ਆਤਮਾ ਦੀ ਸਾਰੀ ਸ਼ਕਤੀ ਇਕੱਠੀ ਕਰਕੇ ਫੌਜਾ ਸਿੰਘ ਦੀਆਂ ਗਹਿਰੀਆਂ ਅੱਖਾਂ ਵੱਲ ਇਕ ਟੱਕ ਤੱਕਣਾ ਚਾਹਿਆ ਪਰ ਉਸਦੀ ਨੀਵੀਂ ਪੈ ਗਈ । ਮਾਨੋਂ ਹਜ਼ਾਰਾਂ ਸੂਰਜਾਂ ਦਾ ਇਕੱਠਾ ਤੇਜ ਫੌਜਾ ਸਿੰਘ ਦੀਆਂ ਅੱਖਾਂ ਵਿੱਚ ਉਤਰ ਆਇਆ ਹੋਵੇ ।

"ਵਾਅਦਾ ਕਰ ਅਮਰਜੀਤ......ਵਾਅਦਾ ਕਰ.....ਤੂੰ ਰੋਵੇਂਗੀ ਨਹੀਂ ਕੀਰਤਨ ਕਰੇਂਗੀ ਮੇਰੀ ਲਾਸ਼ 'ਤੇ ਬਹਿਕੇ....ਜਲਦੀ ਕਰ ਅਮਰਜੀਤ ਜਲਦੀ ਕਰ ਮੈਨੂੰ ਕਾਹਲੀ ਐ..." ਫੌਜਾ ਸਿੰਘ ਬੋਲੀ ਜਾ ਰਿਹਾ ਸੀ ਉਸਦੇ ਇਕ-ਇਕ ਲਫਜ਼ ਅਤੇ ਇੱਕ-ਇੱਕ ਕਦਮ ਵਿਚੋਂ ਕਿਸੇ ਦੁਰਾਡੀ ਮੰਜ਼ਲ ਦੇ ਰਾਹੀ ਵਰਗਾ ਉਤਸ਼ਾਹ ਤੇ ਉਤਾਵਲਾਪਨ ਸਾਫ ਦਿਖਾਈ ਦੇ ਰਿਹਾ ਸੀ। ਜਿਵੇਂ ਕਿਸੇ ਕੁਆਰੀ ਲੜਕੀ ਨੂੰ ਮੁਕਲਾਵਾ ਸ਼ਬਦ ਸੁਣਦੇ ਸਾਰ ਉਸਦੇ ਚਿਹਰੇ ਦਾ ਰੰਗ ਸੰਧੂਰੀ ਹੋ ਜਾਂਦਾ ਹੈ ਇਵੇਂ ਹੀ ਫੌਜਾ ਸਿੰਘ ਦਾ ਚਿਹਰਾ ਕਿਸੇ ਅਗੰਮੀ ਤੇ ਬੀਰ ਰਸੀ ਰੰਗ ਨਾਲ ਗੁਲਾਬੀ ਭਾਅ ਮਾਰਦਾ ਪ੍ਰਤੀਤ

ਹੋ ਰਿਹਾ ਸੀ । ਅਮਰਜੀਤ ਕੌਰ ਲੱਖ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਉਸਦੇ ਸੂਹੇ ਚਿਹਰੇ ਦੇ ਹਾਵ-ਭਾਵ ਪੜ੍ਹਣ ਤੋਂ ਅਸਮਰਥ ਸੀ।

"ਹਾਂ ਮੈਂ ਵਾਅਦਾ ਕਰਦੀ ਆਂ....ਭਾਣਾ ਮੰਨਾਂਗੀ....ਤੇ ਅੱਥਰੂ ਕੇਰਕੇ ਸ਼ਹੀਦਾਂ ਦਾ ਅਪਮਾਨ ਨਹੀਂ ਕਰਾਂਗੀ...." ਅਮਰਜੀਤ ਕੌਰ ਨੇ ਪਹਾੜ ਜਿੱਡਾ ਦਿਲ ਕਰਕੇ ਮਸਾਂ-ਮਸਾਂ ਉਪਰੋਕਤ ਸ਼ਬਦ ਕਹੇ ।

"ਬੱਸ ਅਮਰਜੀਤ ਮੈਨੂੰ ਇਹੋ ਵਾਅਦਾ ਹੀ ਚਾਹੀਦਾ ਸੀ ਅੱਗੇ ਜੋ ਗੁਰੂ ਦੀ ਮਰਜ਼ੀ....ਚੱਲ ਉਠ ਹੁਣ ਅਜੀਤ ਨਗਰ ਵੀ ਜਾਣੈ ਅੱਜ ਉਥੇ ਜੱਥੇ ਵੱਲੋਂ ਅਖੰਡ ਪਾਠ ਸਾਹਿਬ ਪ੍ਰਕਾਸ਼ ਹੋਣਾ ਐ । ਬਾਹਰੋਂ ਸਿੰਘ ਅਤੇ ਸਿੱਖ ਸੰਗਤਾਂ ਆਉਣਗੀਆਂ, ਚੱਲ ਉੱਠ ਸੇਵਾ ਕਰਕੇ ਜਨਮ ਸਫਲਾ ਕਰੀਏ...." ਫੌਜਾ ਸਿੰਘ ਨੇ ਗੱਲ ਮੁਕਾ ਕੇ ਸਾਇਕਲ ਚੁੱਕ ਲਿਆ ਸੀ ਅਤੇ ਉਹ ਦੋਵੇਂ ਜਣੇ ਅਜੀਤ ਨਗਰ ਵਿਚ ਅਖੰਡ ਕੀਰਤਨੀ ਜੱਥੇ ਦੇ ਸਮਾਗਮ 'ਤੇ ਪਹੁੰਚ ਗਏ।

ਅੱਜ ਅਖੰਡ ਪਾਠ ਦਾ ਤੀਸਰਾ ਦਿਨ ਸੀ । ਫੌਜਾ ਸਿੰਘ ਨੇ ਹਰ ਰੋਜ਼ ਵਾਂਗ ਸਵੇਰੇ ਦੋ ਵਜੇ ਉਠਕੇ ਕੇਸੀ ਇਸ਼ਨਾਨ ਕੀਤਾ ਅਤੇ ਜਿਸ ਕਮਰੇ ਵਿਚ ਸਮੂਹਿਕ ਨਾਮ ਅਭਿਆਸ ਅਤੇ ਨਿਤਨੇਮ ਹੋ ਰਹੇ ਸਨ, ਉਥੇ ਚਲਿਆ ਗਿਆ। ਇੱਕ ਟੱਕ ਅਫੁਰ ਸਮਾਧ ਸਥਿਤ ਹੋ ਕੇ ਆਪਣਾ ਨਿੱਤਕਰਮ ਨਿਬੇੜਿਆ ਅਤੇ ਸ਼ੀਸ਼ੇ ਮੋਹਰੇ ਖਲੋ-ਖੰਡਾ ਤੋੜਾ ਅਤੇ ਚੱਕਰ ਲਗਾ ਕੇ ਸੋਹਣਾ ਉੱਚਾ ਸਾਰਾ ਦੁਮਾਲਾ ਸਜਾਇਆ । ਮਿਆਨ ਵਿਚੋਂ ਕੱਢ ਕੇ ਤਿੰਨ ਫੁੱਟੀ ਸ੍ਰੀ ਸਾਹਿਬ ਨੂੰ ਕੱਕੇ ਰੇਤੇ ਨਾਲ ਮਾਂਜ ਕੇ ਲਿਸ਼ਕਾਇਆ।

"ਕਿਉਂ ਭਾਈ ਸਾਹਿਬ ਜੀ ਅੱਜ ਤਾਂ ਚੰਡੀ ਮਾਂਜ-ਮਾਂਜ ਕੇ ਨਵੀਂ ਕੱਢਣ ਦਾ ਇਰਾਦਾ ਲੱਗਦੈ..?" ਕੋਲੇ ਹੀ ਸਰਬਲੋਹ ਦਾ ਬਾਟਾ ਸਾਫ ਕਰ ਰਹੇ ਭਾਈ ਕੇਵਲ ਸਿੰਘ ਨੇ ਭਾਈ ਫੌਜਾ ਸਿੰਘ ਨੂੰ ਸਵਾਲ ਕੀਤਾ ।

"ਉਏ ਆਹੋ ਭਰਾਵਾ....ਕਾਬਲ ਦੇ ਜੰਮਿਆਂ ਨੂੰ ਨਿੱਤ ਈ ਮੁਹਿੰਮਾਂ । ਤੁਸੀਂ ਆਹ ਨਿਰੇ ਬਾਟੇ ਈ ਨਾ ਮਾਂਜਦੇ ਰਿਹਾ ਕਰੋ । ਸ੍ਰੀ ਸਾਹਿਬਾਂ ਨੂੰ ਵੀ ਘਿਓ ਘਿਊ ਲਗਾਲੋ ਲੋੜ ਪੈਣ ਸਮੇਂ ਸੁਰਕ ਦੇਣੇ ਨਿਕਲ ਆਉਣ...." ਭਾਈ ਫੌਜਾ ਸਿੰਘ ਨੇ ਕੇਵਲ ਸਿੰਘ ਨੂੰ ਜਵਾਬ ਦਿੱਤਾ ।

"ਭਾਈ ਸਾਹਿਬ ਜੀ ਭੋਗ ਵੀ ਪੈਣ ਵਾਲਾ ਈ ਐ....ਘੜੀ ਤੇ ਪੌਣੇ ਪੰਜ ਹੋਣ ਡਹੇ ਜੇ....ਤੁਹਾਡੇ ਗੱਤਕੇ ਦੇ ਖਿਡਾਰੀ ਸੁਖਦੇਵ ਸਿੰਘ ਤੇ ਕੁਲਵਿੰਦਰ ਸਿੰਘ ਹੋਰੀਂ ਕਿਧਰ ਨੇ....? ਲੰਗਰ ਵਿਚ ਸੇਵਾ ਵੀ ਕਰਨੀ ਜੇ...." ਕੇਵਲ ਸਿੰਘ ਨੇ ਭਾਈ ਫੌਜਾ ਸਿੰਘ ਦੇ ਗੱਤਕਾ ਕੈਂਪ ਦੇ ਸਿੱਖਿਆਰਥੀਆਂ ਬਾਰੇ ਪੁੱਛ-ਗਿੱਛ ਕੀਤੀ । ਇਸ ਤੋਂ ਬਾਅਦ ਭਾਈ ਫੌਜਾ ਸਿੰਘ ਨੇ ਗੁਰੂ ਮਹਾਰਾਜ ਗੁਰੂ ਗ੍ਰੰਥ ਸਾਹਿਬ ਕੋਲ ਬੈਠਕੇ ਭੋਗ ਪੈਣ ਤੱਕ ਪਾਠ ਸ੍ਰਵਣ ਕੀਤਾ । ਭੋਗ ਤੋਂ ਬਾਅਦ ਕੀਰਤਨੀ ਸਿੰਘਾਂ ਨੇ ਦਿਵਸ ਸੁਹੇਲਾ ਕੀਰਤਨ ਸ਼ੁਰੂ ਕਰ ਦਿੱਤਾ ਅਤੇ ਫੌਜਾ ਸਿੰਘ ਲੰਗਰ ਵਿਚ ਸੇਵਾ ਕਰਨ ਲਈ ਚਲਾ ਗਿਆ । ਸਵੇਰ ਵੇਲੇ ਤੋਂ ਹੀ ਅਖੰਡ ਕੀਰਤਨ ਦਾ ਪ੍ਰਵਾਹ ਚੱਲਦਾ ਰਿਹਾ "ਬਾਣੀ ਉਚਰਹਿ ਸਾਧ ਜਨੁ ਅਮਿਓ ਚਲਹਿ ਝਰਣੇ...." ਅੰਮ੍ਰਿਤ ਰੂਪੀ ਹਰਿ-ਜਸ ਕੀਰਤਨ ਦੀਆਂ

ਗੂੰਜਾਰਾਂ ਪੈਂਦੀਆਂ ਰਹੀਆਂ।

ਅਚਾਨਕ ਹੀ ਵਿਚਾਲਿਓਂ ਕੀਰਤਨ ਰੋਕ ਕੇ ਰਿਟਾਇਰਡ ਡੀ. ਐਸ. ਪੀ ਸਰਦਾਰ ਹਜ਼ਾਰਾ ਸਿੰਘ ਸਟੇਜ ਸੰਚਾਲਕ ਕੋਈ ਜ਼ਰੂਰੀ ਸੂਚਨਾ ਦੇਣ ਲਈ ਮਾਈਕ ਉਤੇ ਆਏ.... 'ਵਾਹਿਗੁਰੂ.... ਵਾਹਿਗੁਰੂ.... ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ', ਗੁਰੂ ਖਾਲਸਾ ਜੀਓ ਇਹ ਜ਼ਰੂਰੀ ਸੂਚਨਾ ਭਿੰਡਰਾਂਵਾਲੇ ਜੱਥੇ ਦੇ ਜੱਥੇਦਾਰ ਬਾਬਾ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਵੱਲੋਂ ਸਮੂਹ ਸੰਗਤਾਂ ਦੇ ਧਿਆਨ ਹਿੱਤ ਭੇਜੀ ਗਈ ਹੈ ਕਿ ਜਿਵੇਂ ਤੁਸੀਂ ਸਾਰੀ ਸੰਗਤ ਭਲੀ ਪ੍ਰਕਾਰ ਜਾਣਦੇ ਹੀ ਹੋ ਕਿ ਨਿਰੰਕਾਰੀ ਗੁਰੂਡੰਮ੍ਹ ਗੁਰਮਤਿ ਵਿਰੋਧੀ ਗਤੀਵਿਧੀਆਂ ਕਰਕੇ ਸਾਰੇ ਸਿੱਖ ਜਗਤ ਵਿਚ ਬਦਨਾਮ ਹੋ ਚੁੱਕਾ ਹੈ, ਉਨ੍ਹਾਂ ਨੇ ਕੌਮ ਦਾ ਮੂੰਹ ਚਿੜ੍ਹਾਉਣ ਹਿਤ ਸਰਕਾਰੀ ਸ਼ਹਿ ਉਤੇ ਗੁਰੂ ਕੀ ਨਗਰੀ ਅੰਮ੍ਰਿਤਸਰ ਕੱਲ੍ਹ ਇਕ ਜਲੂਸ ਕੱਢਿਆ ਜਿਸ ਵਿਚ ਸਿੱਖ ਗੁਰੂ ਸਾਹਿਬਾਨਾਂ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਾਨ ਵਿਰੁੱਧ ਅਪਸ਼ਬਦਾਂ ਦੀ ਵਰਤੋਂ ਕੀਤੀ ਗਈ। ਅੱਜ ਵੀ ਉਹ ਹੰਕਾਰਿਆ ਪੁਰਸ਼ ਰੇਲਵੇ ਕਲੋਨੀ, ਬੀ- ਬਲਾਕ ਵਿੱਚ ਆਪਣਾ ਇਕ ਪ੍ਰੋਗ੍ਰਾਮ ਕਰ ਰਿਹਾ ਹੈ ਅਤੇ ਸਟੇਜ ਤੋਂ ਸ਼ਰ੍ਹੇਆਮ ਗੁਰੂ ਸਾਹਿਬਾਨ ਅਤੇ ਗੁਰੂ ਪੰਥ ਪ੍ਰਤੀ ਗਾਲ੍ਹੀ-ਗਲੋਚ ਵਾਲੀ ਸ਼ਬਦਾਵਲੀ  ਵਰਤ ਰਿਹਾ ਹੈ ਸੋ ਗੁਰੂ ਪਿਆਰਿਓ 'ਗੁਰੂ ਕੀ ਨਿੰਦਾ ਸੁਣੇ ਨਾ ਕਾਨ, ਭੇਟਾ ਸੰਗ ਕਰੇ ਕ੍ਰਿਪਾਨ' ਇਸ ਗੁਰੂ ਘਰ ਦੇ ਨਿੰਦਕ ਨੂੰ ਵਰਜਣ ਜਾਣਾ ਬਹੁਤ ਜ਼ਰੂਰੀ ਹੈ, ਬੇਨਤੀ ਹੈ ਕਿ ਬੀਬੀਆਂ ਤੇ ਬੱਚਿਆਂ ਨੂੰ ਛੱਡ ਕੇ ਬਾਕੀ ਗੁਰੂ ਪਿਆਰੇ ਭਿੰਡਰਾਂਵਾਲੇ ਸਿੰਘਾਂ ਦਾ ਸਾਥ ਦੇਣ ਲਈ ਸੰਤ ਬਾਬਾ ਜਰਨੈਲ ਸਿੰਘ ਖਾਲਸਾ ਜੀ ਦੇ ਸੱਦੇ ਉਤੇ ਗੁਰੂ ਨਾਨਕ ਨਿਵਾਸ ਵਿਖੇ ਪਹੁੰਚਣ ਦੀ ਕ੍ਰਿਪਾਲਤਾ ਕਰੋ ਜੀ"....ਬੇਨਤੀ ਕਰਤਾ ਵੱਲੋਂ ਵਰਤੇ ਸ਼ਬਦ ਭਾਈ ਫੌਜਾ ਸਿੰਘ ਦਾ ਸੀਨਾ ਚੀਰ ਗਏ।

"ਹੈਂ ਉਹਦੀ ਇਹ ਮਜ਼ਾਲ ਖਾਲਸੇ ਦੀ ਸਰ-ਜ਼ਮੀਨ ਉਤੇ ਖਾਲਸੇ ਦੇ ਗੁਰੂ ਪ੍ਰਤੀ ਅਪ-ਸ਼ਬਦ ਵਰਤੇ....? ਇਹ ਕੰਜਰ ਪਹਿਲਾਂ ਵੀ ਪੰਗੇ ਲੈਂਦਾ ਰਿਹੈ ਸੰਤ ਕਰਤਾਰ ਸਿੰਘ ਦੇ ਸਮੇਂ ਵੀ ਕਈ ਵਾਰ ਇਹਨੂੰ ਟੋਕਿਐ ਇਹਨਾਂ ਕੰਮਾਂ ਤੋਂ ਪਰ ਇਹ ਬਾਜ ਨਹੀਂ ਆਇਆ...." ਉਹ ਆਟਾ ਗੁੰਨ੍ਹਦਾ ਹਟ ਕੇ ਨਲਕੇ 'ਤੇ ਆਟੇ ਨਾਲ ਲਿਬੜੇ ਹੱਥ ਧੋਣ ਲੱਗਾ ।

"ਭਾਈ ਕੇਵਲ ਸਿੰਘਾ....ਵਾਜ ਮਾਰੀ ਕੇਰਾਂ....ਬਾਕੀ ਜੱਥੇ ਦੇ ਸਿੰਘਾਂ ਨੂੰ ਓਹ ਅਨੋਖ ਸਿੰਘਾ....ਆਈਓ ਭਾਈ ਸੁਖਦੇਵ ਸਿੰਘਾ...." ਭਾਈ ਫੌਜਾ ਸਿੰਘ ਨੇ ਆਵਾਜਾਂ ਮਾਰ ਕੇ ਆਪਣੇ ਸਾਥੀ ਸਿੰਘਾਂ ਨੂੰ ਇਕੱਠੇ ਕੀਤਾ ਅਤੇ ਇੱਕ ਤਕੜਾ ਇਕੱਠ ਬਣਕੇ ਸਾਰੀ  ਸੰਗਤ ਗੁਰੂ ਨਾਨਕ ਨਿਵਾਸ ਵੱਲ ਨੂੰ ਹੋ ਤੁਰੇ। ਜਿਥੇ ਭਿੰਡਰਾਂਵਾਲਿਆਂ ਦਾ ਜਥਾ ਵਿਸਾਖੀ ਦੇ ਦਿਹਾੜੇ ਕਰਕੇ ਦਰਸ਼ਨ ਇਸ਼ਨਾਨ ਕਰਨ ਲਈ ਆਇਆ ਹੋਇਆ ਸੀ । ਗੁਰੂ ਨਾਨਕ ਨਿਵਾਸ ਤੋਂ ਦੋਹਾਂ ਜੱਥਿਆਂ ਦੀ ਸੰਗਤ ਨੂੰ ਸੰਤ ਜਰਨੈਲ ਸਿੰਘ ਖਾਲਸਾ ਨੇ ਅਰਦਾਸ ਕਰਕੇ ਭਾਈ ਫੌਜਾ ਸਿੰਘ ਦੀ ਅਗਵਾਈ ਵਿੱਚ ਬੀ-ਬਲਾਕ ਵੱਲ ਨੂੰ ਭੇਜ ਦਿੱਤਾ । ਸੰਤ ਜੀ ਖ਼ੁਦ ਕਿਸੇ ਅਗਿਆਤ ਕਾਰਨ ਕਰਕੇ ਆਪ ਨਾਲ ਨਹੀਂ ਗਏ ਜਿਸਦਾ ਭਾਈ ਫੌਜਾ ਸਿੰਘ ਦੇ ਸਾਥੀ ਸਿੰਘਾਂ ਨੇ ਬੁਰਾ ਮਨਾਇਆ ਤੇ ਵਿਚੋਂ ਕਈ

ਜਣਿਆਂ ਨੇ ਭਾਈ ਫੌਜਾ ਸਿੰਘ ਨੂੰ ਅੱਗੇ ਨਾ ਜਾਣ ਦੀ ਸਲਾਹ ਦਿੱਤੀ ਕਿਉਂਕਿ ਨਿਰੰਕਾਰੀ ਸਰਕਾਰੀ ਸ਼ਹਿ 'ਤੇ ਹਥਿਆਰ ਬੰਦ ਹੋ ਕੇ ਆਏ ਸਨ। ਏਧਰ ਸਿੰਘਾਂ ਕੋਲ ਸਿਰਫ਼ ਭਿੰਡਰਾਂਵਾਲੇ ਜੱਥੇ ਵਿਚਲੇ ਦੋ ਸਿੰਘਾਂ ਦੀਆਂ ਤਿੰਨ ਸੌ ਪੰਦਰਾਂ ਬੋਰ ਦੀਆਂ ਰਫਲਾਂ ਹੀ ਸਨ । ਪਰ ਤਕਰੀਬਨ ਸਾਰੇ ਸਿੰਘਾਂ ਕੋਲ ਰਵਾਇਤੀ ਖਾਲਸਾਈ ਸ਼ਸਤਰ ਸਨ । ਭਾਈ ਫੌਜਾ ਸਿੰਘ ਨੇ ਅੱਗੇ ਹੋ ਕੇ ਕ੍ਰਿਪਾਨ ਖਿੱਚ ਕੇ ਧਰਤੀ ਤੇ ਲਕੀਰ ਮਾਰ ਦਿੱਤੀ ਤੇ ਉਸਨੇ ਪੂਰੇ ਜਲਾਲ ਨਾਲ ਸਿੰਘਾਂ ਨੂੰ ਸੰਬੋਧਨ ਕੀਤਾ "ਜੀਹਨੂੰ ਗੁਰੂ ਦੀ ਆਨ-ਸ਼ਾਨ ਤੇ ਗੁਰੂ ਕੀ ਸਿੱਖੀ ਪਿਆਰੀ ਹੈ, ਉਹ ਲਕੀਰ ਟੱਪ ਆਉ ਜੀਹਨੂੰ ਜਾਨ ਪਿਆਰੀ ਐ, ਉਹ ਬੇਸ਼ੱਕ ਵਾਪਸ ਮੁੜ ਜਾਵੇ....ਪਰ ਜਾਣ ਵਾਲੇ ਯਾਦ ਰੱਖਣ ਭੱਜਣਾ ਮਰਦ ਨੂੰ ਤੇ ਡੁੱਬਣਾ ਮੱਛੀ ਨੂੰ ਮੇਹਣਾ ਹੁੰਦਾ ਹੈ" ਏਨਾ ਕਹਿਕੇ ਉਹ ਅੱਗੇ ਹੋ ਤੁਰਿਆ ਤੇ ਉਹਦੇ ਮਗਰ ਮਰਜੀਵੜਿਆਂ ਦਾ ਇਕ ਸਮੂਹ ਬੀ-ਬਲਾਕ ਨੂੰ 'ਸਤਿਨਾਮ-ਵਾਹਿਗੁਰੂ' ਦਾ ਜਾਪ ਕਰਦਾ ਹੋ ਤੁਰਿਆ ।

ਰੇਲਵੇ ਲਾਈਨ ਉਪਰ ਬਣਿਆ ਕਰਾਸਿੰਗ ਪੁਲ ਪਾਰ ਕਰਨ 'ਤੇ ਉਨ੍ਹਾਂ ਨੂੰ ਪੁਲੀਸ ਵੱਲੋਂ ਰੋਕ ਲਿਆ ਗਿਆ।

"ਹਾਂ ਕਿਧਰ ਨੂੰ ਚੱਲੇ ਓਂ....?" ਪੁਲੀਸ ਡੀ. ਐੱਸ. ਪੀ. ਜੋਸ਼ੀ ਨੇ ਖ਼ਰਵੇ ਅੰਦਾਜ ਨਾਲ ਪੁੱਛਿਆ ।

"ਅਸੀਂ ਨਿਰੰਕਾਰੀਆਂ ਦੇ ਜਲਸੇ ਨੂੰ ਰੋਕਣ ਜਾ ਰਹੇ ਹਾਂ ਉਹ ਗੁਰੂ ਸਾਹਿਬਾਂ ਪ੍ਰਤੀ ਅਪਸ਼ਬਦ ਵਰਤ ਰਹੇ ਹਨ...." ਭਾਈ ਫੌਜਾ ਸਿੰਘ ਨੇ ਜਵਾਬ ਦਿੱਤਾ ।

"ਕਿਉਂ ਤੁਸੀਂ ਠੇਕਾ ਲਿਆ ਹੋਇਐ....? ਇਹ ਕੰਮ ਸਿਵਲ ਪ੍ਰਸਾਸ਼ਨ ਅਤੇ ਪੁਲੀਸ ਦਾ ਹੈ ਤੁਹਾਡਾ ਨਹੀਂ । ਨਾਲੇ ਆਪਣੇ ਆਪਣੇ ਧਰਮ ਦਾ ਪ੍ਰਚਾਰ ਕਰਨ ਦਾ ਸਭ ਨੂੰ ਹੱਕ ਹੈ" । ਡੀ. ਐੱਸ. ਪੀ. ਬੁੜਕਿਆ।

"ਉਹ ਆਪਣੇ ਮਿਸ਼ਨ ਦਾ ਪ੍ਰਚਾਰ ਜਿਵੇਂ ਮਰਜ਼ੀ ਕਰਨੰ ਪਰ ਸਿੱਖ ਗੁਰੂ ਸਾਹਿਬਾਂ ਨੂੰ ਦੁਰਬਚਨ ਬੋਲਣ ਤੇ ਸਿੱਖ ਰਵਾਇਤਾਂ ਦਾ ਘਾਣ ਕਰਨ ਤੇ ਖਿੱਲੀ ਉਡਾਉਣ ਦਾ ਉਨ੍ਹਾਂ ਨੂੰ ਕਿਵੇਂ ਹੱਕ ਹੋ ਗਿਆ ?" ਭਾਈ ਰਣਧੀਰ ਸਿੰਘ ਦੇ ਨਜ਼ਦੀਕੀ ਰਹੇ ਸਾਥੀ ਭਾਈ ਅਵਤ੍ਾਰ ਸਿੰਘ ਕੁਰਾਲਾ ਨਿਹੰਗ ਨੇ ਜਵਾਬ ਦਿੱਤਾ । ਬਜ਼ੁਰਗ ਸਿੰਘ ਦਾ ਉਤਰ ਸੁਣਕੇ ਪੁਲਿਸ ਅਧਿਕਾਰੀ ਛਿੱਥਾ ਜਿਹਾ ਪੈ ਗਿਆ ।

"ਹੱਛਾ ਕੋਈ ਗੱਲ ਨਹੀ, ਮੈਂ ਉਹਨਾਂ ਨੂੰ ਰੁਕਵਾਕੇ ਆਉਨੈਂ, ਤੁਸੀਂ ਕੁਛ ਟਾਈਮ ਏਥੇ ਇੰਤਜਾਰ ਕਰੋ" ਉਸਨੇ ਕਿਹਾ ਤੇ ਪੱਟ 'ਤੇ ਡੰਡਾ ਮਾਰਦਾ ਉਥੋਂ ਤੁਰ ਪਿਆ।

"ਇਹ ਗ੍ਰੰਥ ਬਾਣੀ ਦਾ ਪੋਥਾ ਹੈ ਇਹ ਕਿਸੇ ਦਾ ਕੀ ਸਵਾਰ ਦੇਵੇਗਾ....? ਉਨ੍ਹਾਂ ਦੇ ਗੁਰੂ ਨੇ ਪੰਜ ਪਿਆਰੇ ਸਜੇ ਮੈਂ ਸੱਤ ਸਿਤਾਰੇ ਸਾਜਾਵਾਂਗਾ...." ਪੰਡਾਲ ਵਿਚੋਂ ਸਪੀਕਰ ਰਾਹੀਂ ਸੁਣਾਈ ਦੇ ਰਿਹਾ ਬਕਵਾਸ ਸਿੰਘਾਂ ਦੀ ਬਰਦਾਸ਼ਤ ਤੋਂ ਬਾਹਰ ਸੀ । ਡੀ. ਐਸ. ਪੀ. ਨੂੰ ਗਏ ਨੂੰ ਪੰਦਰਾਂ ਮਿੰਟ ਤੋਂ ਵੀ ਵੱਧ ਸਮਾਂ ਹੋ ਚੁੱਕਾ ਸੀ ਪਰ ਸਮਾਗਮ ਬੰਦ ਹੋਣ ਦੀ ਬਜਾਏ ਸਪੀਕਰਾਂ ਵਿਚੋਂ ਸੁਣਾਈ ਦੇ ਰਿਹਾ ਬਕਵਾਸ ਹੋਰ ਵਧਦਾ ਅਤੇ ਜ਼ਹਿਰੀਲਾ ਹੁੰਦਾ ਜਾ ਰਿਹਾ ਸੀ । ਪੰਡਾਲ ਕੋਈ ਡੇਢ ਕੁ ਕਿੱਲੇ ਦੀ ਵਿੱਥ ਉਤੇ ਸੀ।

ਸਿੰਘ 'ਸਤਿਨਾਮ-ਵਾਹਿਗੁਰੂ' ਦਾ ਜਾਪ ਕਰਦੇ ਹੋਏ ਡੀ. ਐਸ. ਪੀ. ਦੇ ਵਾਪਿਸ ਆਉਣ ਦੀ ਉਡੀਕ ਕਰ ਰਹੇ ਸਨ । ਅਸਲ ਵਿਚ ਡੀ. ਐਸ. ਪੀ. ਜੋਸ਼ੀ ਸਮਾਗਮ ਬੰਦ ਕਰਵਾਉਣ ਦੇ ਬਹਾਨੇ ਅੱਗੋਂ ਤਿਆਰੀ ਵਿੱਚ ਬੈਠੇ ਨਿਰੰਕਾਰੀਆਂ ਦੇ ਗੁੰਡਿਆਂ ਨੂੰ ਸਿੰਘਾਂ ਦੀ ਆਮਦ ਬਾਰੇ ਦੱਸਣ ਗਿਆ ਸੀ ।

ਸ਼ੇਰਾਂ ਦੇ ਨਿਹੱਥੇ ਆਉਣ ਦੀ ਖ਼ਬਰ ਨੇ ਗਿੱਦੜਾਂ ਨੂੰ ਬਹਾਦਰ ਬਣਾ ਦਿੱਤਾ। ਉਹਨਾਂ ਨੇ ਇੱਕ ਟਰੱਕ ਦੀ ਓਟ ਲੈ ਕੇ ਨਿਹੱਥੇ ਸਿੰਘਾਂ 'ਤੇ ਫਾਇਰ ਖੋਲ੍ਹ ਦਿੱਤਾ । ਭਾਈ ਫੌਜਾ ਸਿੰਘ ਤੇ ਉਹਦੇ ਸਾਥੀ ਗੱਤਕੇ ਦੇ ਖਿਡਾਰੀ ਸਨ ਉਹ ਭਗੌਤੀਆਂ ਨੂੰ ਸੂਤਕੇ ਪੈਂਤੜੇ ਲੈ-ਲੈ ਕੇ ਅੱਗੇ ਵੱਧਣ ਲੱਗੇ ਗੁਰ ਨਿੰਦਕਾਂ ਦੇ ਟੋਲੇ ਦੇ ਆਹੂ ਲਹਿਣ ਲੱਗੇ ਤੇ ਉਹਨਾਂ ਵਿਚ ਭਗਦੜ ਮੱਚ ਉਠੀ । ਏਧਰੋਂ ਵੀ ਕਈ ਕੜਾਹ ਖਾਣੇ ਫਾਂਡਰੂ ਵੀ ਪਟਾਕੇ ਸੁਣਕੇ ਪਿੱਛੇ ਨੱਠਣ ਲੱਗੇ। ਰਫਲ ਵਾਲੇ ਸਿੰਘਾਂ ਵਿਚੋਂ ਇਕ ਸਿੰਘ ਦੀ ਰਾਈਫਲ ਵਿਚ ਗੋਲੀ ਅੜ ਗਈ ਪਰ ਦੂਜਾ ਬਚਾਓ ਲਈ ਤਿੱਤਰ ਹੋ ਗਿਆ । ਭਾਈ ਫੌਜਾ ਸਿੰਘ ਨੇ ਭੱਜਣ ਵਾਲਿਆਂ ਨੂੰ ਫਿਟਕਾਰਾਂ ਪਾਈਆਂ । ਉਹ ਤੇ ਉਹਦੇ ਨਿਹੰਗ ਬਾਣੇ ਵਾਲੇ ਸਾਥੀ ਸਿੰਘ ਦੁਸ਼ਮਣ ਨੂੰ ਚੀਰ-ਚੀਰ ਉਹਦੀਆਂ ਸਫਾਂ ਵਿੱਚ ਅੰਦਰ ਤੱਕ ਜਾ ਵੜੇ। ਬਜ਼ੁਰਗ ਭਾਈ ਅਵਤਾਰ ਸਿੰਘ ਕੁਰਾਲ਼ੇ ਵਾਲਾ ਤੇ ਭਾਈ ਰਣਬੀਰ ਸਿੰਘ ਮਹਿਤਾ ਇੱਕੋ ਪਾਸਿਓਂ ਇਕੱਠੇ ਵਾਢ ਪਾ ਰਹੇ ਸਨ । ਆਲੇ-ਦੁਆਲੇ ਨਾਰਦ ਡੌਰੂ ਵੱਜਦਾ ਪ੍ਰਤੀਤ ਹੋ ਰਿਹਾ ਸੀ।

"ਮਾਰ ਦਿਓ ਜਾਣ ਨਾ ਸਿੱਖੜੇ ਬਚਕੇ" ਨਿਰੰਕਾਰੀ ਮੁਖੀ ਅਤੇ ਡੀ. ਐਸ. ਪੀ. ਜੋਸ਼ੀ ਆਪਣੇ ਬਾਡੀਗਾਰਡਾਂ ਵਿਚ ਘਿਰਿਆ ਹੋਇਆ ਚੰਘਿਆੜ ਰਿਹਾ ਸੀ....।

ਸਿੰਘਾਂ ਵੱਲੋਂ ਸਤਿ ਸ੍ਰੀ ਅਕਾਲ ਦੇ ਜੈਕਾਰੇ ਅਕਾਸ਼ ਗੁੰਜਾ ਰਹੇ ਸਨ। ਅਵਤਾਰ ਸਿੰਘ ਕੁਰਾਲੇ ਵਾਲਾ ਨਾਮ ਅਭਿਆਸ ਤੇ ਹੱਥ ਵਿਚਲਾ ਖੰਡਾ ਖੜਕਾਉਂਦਾ ਹੋਇਆ ਅੱਗੇ ਵਧ ਰਿਹਾ ਸੀ ਕਿ ਅਚਾਨਕ ਇੱਕ ਗੋਲੀ ਉਹਦੇ ਲੱਕ ਨੂੰ ਚੀਰਕੇ ਅੱਗੇ ਲੰਘ ਗਈ। ਲੱਕ ਤੇ ਗੋਲੀ ਲੱਗਣ ਕਰਕੇ ਰੀੜ੍ਹ ਦੀ ਹੱਡੀ ਟੁੱਟ ਚੁੱਕੀ ਸੀ ਤੇ ਅੱਗੇ ਤੁਰਨ ਤੋਂ ਅਸਮਰਥ ਹੋਣ ਕਰਕੇ ਉਹਨੇ ਉਥੇ ਬੈਠਕੇ ਵਾਹਿਗੁਰੂ-ਵਾਹਿਗੁਰੂ ਜਾਪ ਆਰੰਭ ਕਰ ਦਿੱਤਾ ਤਾਂ ਉਸ ਦੀ ਅਟਕ ਸਮਾਧੀ ਲੱਗ ਗਈ । ਬੁਰਛਾ-ਗਰਦਾਂ ਨੇ ਉਸ ਦੇ ਬੈਠੇ ਉਪਰ ਹੀ ਲਾਠੀਆਂ ਦਾ ਮੀਂਹ ਵਰਸਾ ਦਿੱਤਾ ਜਿਸ ਨਾਲ ਉਹਦਾ ਸਿਰ ਪਾਟ ਗਿਆ ਤੇ ਬਜ਼ੁਰਗ ਸਰੀਰ ਦੇ ਥਾਂ-ਥਾਂ ਤੋਂ ਹੱਡ ਟੁੱਟ ਗਏ ਤੇ ਜ਼ਾਲਮ ਉਹਨਾਂ ਨੂੰ ਆਖਰੀ ਸਾਹਾਂ 'ਤੇ ਕਰਕੇ ਛੱਡ ਗਏ। ਗੁੰਡਿਆਂ ਦੇ ਟੋਲੇ ਦੇ ਜਾਣ ਬਾਅਦ ਜੱਥੇ ਨਾਲ ਆਏ ਛੋਟੇ-ਛੋਟੇ ਭੁਜੰਗੀ ਸਿੰਘਾਂ ਨੇ ਭਾਈ ਅਵਤਾਰ ਸਿੰਘ ਦਾ ਸਿਰ ਗੋਡਿਆਂ ਉਪਰ ਰੱਖਕੇ ਸਟੀਲ ਦੇ ਡੋਲ ਵਿਚ ਲਿਆਂਦਾ ਪਾਣੀ ਭਾਈ ਸਾਹਿਬ ਦੇ ਮੂੰਹ ਵਿਚ ਪਾਉਣਾ ਚਾਹਿਆ।

"....ਭੁਜੰਗ ਫੌਜੋ....ਦਾਸ....ਨੇ ਸਤਿਗੁਰੂ ਦੀ ਬਖਸ਼ਿਸ਼ ਸਦਕਾ....ਸਾਰੀ ਜ਼ਿੰਦਗੀ ਸਰਬ ਲੋਹੇ ਦਾ ਪਹਿਰਾ ਨਿਭਾਇਆ ਐ....ਹੁਣ ਆਖਰੀ ਸਮੇਂ ਦਾਸ ਦਾ ਪ੍ਰਣ ਨਾ ਤੋੜਿਓ ਜੇ ਲੋਹੇ ਦੇ ਗੜਵੇ ਵਿਚ ਪਾਣੀ ਹੈ ਤਾਂ ਬੇਸ਼ੱਕ ਦੋ ਬੂੰਦਾ ਪਾ ਦੇਵੋ ਪਰ ਜੇ

ਕੋਈ ਹੋਰ ਧਾਤ ਹੈ ਤਾਂ ਗੁਰੂ ਕੇ ਪਿਆਰਿਓ ਭਾਵੇਂ ਨਾ ਪਾਇਓ ਜ਼ਿੰਦਗੀ ਦਾ ਕੀ ਏ.... ਐਹੋ ਜਿਹੀਆਂ ਤਾਂ ਕਈ ਜ਼ਿੰਦਗੀਆਂ ਗੁਰੂ ਤੋਂ, ਗੁਰੂ ਪੰਥ ਤੋਂ, ਗੁਰੂ ਪੰਥ ਦੀਆਂ ਸ਼ਾਨਦਾਰ ਰਵਾਇਤਾਂ ਤੋਂ ਵਾਰਨ ਨੂੰ ਜੀਅ ਚਾਹੁੰਦੈ.... ਰਾਜ ਨ ਚਾਹਉਂ ਮੁਕਤ ਨਾ ਚਾਹਉਂ ਮਨ ਪ੍ਰੀਤ...." ਗੁਰਵਾਕ ਭਾਈ ਸਾਹਿਬ ਦੇ ਮੂੰਹ ਵਿਚ ਹੀ ਸਨ ਕਿ ਉਸ ਦੀ ਰੂਹ ਗੁਰੂ ਚਰਨਾਂ ਵਿੱਚ ਜਾ ਬਿਰਾਜੀ....। ਡੋਲ ਵਿਚੋਂ ਪਾਣੀ ਦੀ ਚੂਲ ਭਰਨ ਵਾਲੇ ਭੁਜੰਗੀ ਦਾ ਹੱਥ ਉਥੇ ਹੀ ਰੁਕ ਗਿਆ ।

"ਆਹ ਦੁਸ਼ਟੋ ਥੋਡਾ ਕੱਖ ਨਾ ਰਹੇ ਧੰਨ ਗੁਰੂ ਕਿਆ ਸਿੱਖਾ ਧੰਨ ਤੇਰੀ ਸਿੱਖੀ...." ਕਹਿੰਦੇ ਹੋਏ ਉਹ ਕੋਲ ਡਿੱਗੀਆਂ ਪਈਆਂ ਡਾਂਗਾ ਚੁੱਕ ਕੇ ਨਿਰੰਕਾਰੀਆਂ ਵੱਲ ਨੂੰ ਦੌੜ ਪਏ....।

ਏਧਰ ਫੌਜਾ ਸਿੰਘ ਆਪਣੇ ਸਾਥੀ ਕੇਵਲ ਸਿੰਘ ਤੇ ਰਘਬੀਰ ਸਿੰਘ ਭੱਗੂਪੁਰ ਸਮੇਤ ਗੱਤਕੇ ਦੇ ਪੈਂਤੜੇ ਖੇਡਦਾ ਹੋਇਆ ਨਿਰੰਕਾਰੀਆਂ ਦੀ ਸਟੇਜ ਤੱਕ ਪਹੁੰਚ ਗਿਆ। ਸਟੇਜ ਦੇ ਨਜ਼ਦੀਕ ਪਹੁੰਚਦਿਆਂ ਸਟੇਨਗੰਨ ਦਾ ਇਕ ਭਰਵਾਂ ਬਰਸਟ ਭਾਈ ਰਘਬੀਰ ਸਿੰਘ ਭੱਗੂਪੁਰ ਦੀ ਵੱਖੀ ਵਿਚੋਂ ਲੰਘ ਕੇ ਭਿੰਡਰਾਂਵਾਲਿਆਂ ਦੇ ਜੱਥੇ ਦੇ ਮੁੜਹਿਲੀ ਸਿੰਘ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੇ ਚੋਲੇ ਵਿਚੋਂ ਦੀ ਲੰਘ ਗਿਆ ਚੋਲੇ ਦੇ ਪੱਲੇ ਦੇ ਅਗਲੇ ਪਾਸਿਓਂ ੧੩ ਗੋਲੀਆਂ ਲੱਤਾਂ ਵਿਚਕਾਰਲੀ ਥਾਂ ਵਿਚੋਂ ਪਾਰ ਲੰਘ ਗਈਆਂ ਤੇ ਇਕ ਗੋਲੀ ਉਤੇ ਵੱਜਣ ਕਰਕੇ ਸੱਜੀ ਬਾਂਹ ਨਿਕੰਮੀ ਹੋ ਗਈ ਤੇ ਉਹ ਬੇਹੋਸ਼ ਹੋ ਕੇ ਡਿੱਗ ਪਏ ।

"ਉਏ ਮਾਰੋ ਉਏ ਏਹਨੂੰ....ਉਦੋਂ ਹੀ ਮਾਰੋਗੇ ਜਦੋਂ ਸਟੇਜ 'ਤੇ ਆਕੇ ਮੈਨੂੰ ਵੱਢ ਦਿੱਤਾ...." ਨਿਰੰਕਾਰੀ ਮੁਖੀ ਨੇ ਚੀਕ ਮਾਰੀ....।

"ਕੀ ਗੱਲ ਐ ਬਾਬਿਓ....?" ਡੀ. ਐੱਸ. ਪੀ. ਜੋਸ਼ੀ ਕੰਜਰ ਬਾਬੇ ਦੀ ਮੁਸਤੈਦੀ 'ਤੇ ਆ ਗਿਆ ।

"ਆਹ ਮਾਰਦੂ ਮੈਨੂੰ....ਫੌ....ਫੌਜਾ ਸਿੰਘ...." ਨਿਰੰਕਾਰੀ ਨੇ ਇਸ਼ਾਰਾ ਕੀਤਾ । ਡੀ. ਐੱਸ. ਪੀ. ਨੇ ਦੇਖਿਆ ਕਿ ਫੌਜਾ ਸਿੰਘ ਦੁਸ਼ਮਣਾਂ ਨੂੰ ਗਾਜਰਾਂ ਮੂਲੀਆਂ ਵਾਂਗ ਕੱਟਦਾ ਹੋਇਆ ਅੱਗੇ ਵੱਧ ਰਿਹਾ ਸੀ । ਜੋਸ਼ੀ ਨੇ ਭਾਈ ਫੌਜਾ ਸਿੰਘ ਨੂੰ ਸਿਸ਼ਤ ਵਿਚ ਕਰਕੇ ਰੀਵਾਲਵਰ ਦਾ ਘੋੜਾ ਦੱਬ ਦਿੱਤਾ....ਬੋਲੇ ਸੋ ਨਿਹਾਲ.... ਫੌਜਾ ਸਿੰਘ ਨੇ ਜੈਕਾਰਾ ਛੱਡਿਆ ਤੇ ਦੂਣੇ ਵੇਗ ਨਾਲ ਅੱਗੇ ਵਧਣ ਲੱਗਾ । ਜੋਸ਼ੀ ਦੇ ਰੀਵਾਲਵਰ ਵਿਚੋਂ ਨਿਕਲ ਰਹੀਆਂ ਗੋਲੀਆਂ ਫੌਜਾ ਸਿੰਘ ਦੇ ਸਰੀਰ ਨੂੰ ਚੀਰ ਕੇ ਆਰ-ਪਾਰ ਹੋ ਰਹੀਆਂ ਸਨ ਤੇ ਉਸਦੇ ਚੋਲੇ ਨੂੰ ਲਾਲ ਰੰਗ ਲੱਗ ਰਿਹਾ ਸੀ ।

"ਉਏ ਕੁੜੀ ਦਿਆ ਧਗੜਿਆ.... ਅੱਖਾਂ ਵਿਚੋਂ ਕਿਵੇਂ ਅੰਗਿਆਰ ਕੱਢਣ ਡਿਹੈਂ...." ਨਿਰੰਕਾਰੀ ਮੁਖੀ ਚੀਕਿਆ । ਅਗਲੇ ਹੀ ਪਲ ਦੋ ਇਕੱਠੀਆਂ ਗੋਲੀਆਂ ਭਾਈ ਫੌਜਾ ਸਿੰਘ ਦੀ ਖੱਬੀ ਅੱਖ ਨੂੰ ਚੀਰ ਕੇ ਗਿੱਚੀ ਵਾਲੇ ਪਾਸਿਓਂ ਦੁਮਾਲੇ ਵਿਚੋਂ ਪਾਰ ਲੰਘ ਗਈਆਂ ਤੇ ਭਾਈ ਸਾਹਿਬ ਥੱਲੇ ਡਿੱਗ ਪਏ....। "ਭਾਊ ਫੌਜਾ ਸਿੰਘ ਇਕੱਲੇ ਨਹੀਂ ਜਾਣਗੇ ਮੈਂ ਵੀ ਨਾਲ ਜਾਣੈ....ਕਹਿੰਦਿਆਂ ਭਾਈ ਕੇਵਲ ਸਿੰਘ, ਭਾਈ ਫੌਜਾ ਸਿੰਘ

ਦੇ ਉਤੇ ਡਿੱਗਿਆ ਤਾਂ ਅਣਗਿਣਤ ਗੋਲੀਆਂ ਦੋਹਾਂ ਦੇ ਸਰੀਰਾਂ ਵਿਚੋਂ ਪਾਰ ਲੰਘ ਗਈਆਂ। ਫੌਜਾ ਸਿੰਘ ਹਾਲੇ ਸਹਿਕਦਾ ਸੀ, ਦੋ ਭੁਝੰਗੀਆਂ ਨੇ ਰਿਕਸ਼ੇ ਵਿਚ ਪਾ ਕੇ ਹਸਪਤਾਲ ਲਿਜਾਣ ਦੀ ਕੋਸ਼ਿਸ਼ ਕੀਤੀ ਪਰ ਪੰਜਾਬ ਪੁਲੀਸ ਦੇ 'ਬਹਾਦਰ' ਸਿਪਾਹੀਆਂ ਨੇ ਮੁੰਡਿਆਂ ਨੂੰ ਡੰਡੇ ਮਾਰਕੇ ਭਜਾ ਦਿੱਤਾ।

ਸਖ਼ਤ ਜ਼ਖਮੀ ਪਰ ਜਿਉਂਦੇ ਫੌਜਾ ਸਿੰਘ ਨੂੰ ਲਾਸ਼ਾਂ ਵਿਚ ਸੁੱਟ ਦਿੱਤਾ ਕੋਈ ਦੋ ਘੰਟੇ ਬਾਅਦ ਭਾਈ ਫੌਜਾ ਸਿੰਘ ਦੀ ਰੂਹ ਗੁਰਪੁਰੀ ਪਿਆਨਾ ਕਰ ਗਈ । ਇੱਕ-ਇੱਕ ਕਰਕੇ ੧੩ ਲਾਸ਼ਾਂ ਗੁਰੂ ਰਾਮਦਾਸ ਹਸਪਤਾਲ ਲਿਆਂਦੀਆਂ ਗਈਆਂ ਜ਼ਖਮੀਆਂ ਦੀ ਗਿਣਤੀ ਦਾ ਕੋਈ ਥਾਹ ਨਹੀਂ ਸੀ। ਜ਼ਖਮੀਆਂ ਵਿਚਲਾ ਇਕ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੂਰ ਭਵਿੱਖ ਦੀਆਂ ਸੋਚਾਂ ਵਿੱਚ ਗੁਆਚਿਆ ਇਲਾਜ ਦੇ ਬਿਸਤਰੇ ਉੱਤੇ ਪਿਆ ਸੀ। ਦੂਸਰੇ ਦਿਨ ਸਸਕਾਰ ਸਮੇਂ ਸਾਰਾ ਅੰਮ੍ਰਿਤਸਰ ਬੰਦ ਸੀ, ਸਾਰੀ ਕੌਮ ਸਸਕਾਰ 'ਤੇ ਪਹੁੰਚੀ ਸੀ। ਹਰ ਇਕ ਅੱਖ ਨਮ ਸੀ, ਪਰ ਫੌਜਾ ਸਿੰਘ ਦੀ ਸਿੰਘਣੀ ਬੀਬੀ ਅਮਰਜੀਤ ਕੌਰ ਵੈਣ ਪਾਉਣ ਦੀ ਥਾਵੇਂ ਸ਼ਬਦ ਪੜ੍ਹ ਰਹੀ ਸੀ।

"ਸੱਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣ....।"

• • •

# ਕਾਂਡ ੩

## ਜਬੈ ਬਾਣ ਲਾਗਿਓ ਤਬੈ ਰੋਸ ਜਾਗਿਓ

ਖ਼ੂਨੀ ਕਾਂਡ ਦੀ ਖ਼ਬਰ ਦੁਨੀਆਂ ਵਿੱਚ ਜੰਗਲ ਦੀ ਅੱਗ ਵਾਂਗ ਫੈਲ ਗਈ। ਪੰਜਾਬ ਦੇ ਹਰ ਘਰ ਵਿਚ ਮਾਤਮ ਦੀ ਸਫ ਵਿਛ ਗਈ । ਅਕਾਲੀ ਮੁੱਖ ਮੰਤਰੀ ਪੰਜਾਬ ਤੋਂ ਬਾਹਰ ਗਿਆ ਹੋਇਆ ਸੀ ਜੋ ਤਤਕਾਲ ਵਾਪਿਸ ਮੁੜ ਆਇਆ। ਉਸ ਨੇ ਆਉਂਦਿਆਂ ਹੀ ਸੈਂਟਰ ਸਰਕਾਰ ਦੇ ਹੁਕਮਾਂ ਤੇ ਫੁੱਲ ਚੜ੍ਹਾਉਂਦੇ ਹੋਏ ਪੰਜਾਬ ਪੁਲੀਸ ਦੀ ਸਪੈਸ਼ਲ ਸੁਰੱਖਿਆ ਹੇਠ ਨਰਕਧਾਰੀ ਬਾਬੇ ਨੂੰ ਦਿੱਲੀ ਆਪਣੇ ਆਕਿਆਂ ਦੀ ਗੋਦੀ ਵਿਚ ਉੱਪੜਦਾ ਕਰ ਦਿੱਤਾ । ਨਰਕਧਾਰੀਆਂ ਦੇ ਕੀਤੇ ਜ਼ਖਮਾਂ ਨੇ ਸਾਰੇ ਪੰਜਾਬ ਦਾ ਪਿੰਡਾ ਲੂਹ ਸੁੱਟਿਆ ਸੀ । ਸਰੀਰਾਂ ਦੇ ਜ਼ਖਮ ਤਾਂ ਹੌਲੀ-ਹੌਲੀ ਭਰ ਰਹੇ ਸਨ । ਪਰ ਜ਼ਖਮੀ ਸਿੱਖ ਮਾਨਸਿਕਤਾ ਦਾ ਨੇੜ ਭਵਿੱਖ ਵਿੱਚ ਕੋਈ ਇਲਾਜ ਦਿਖਾਈ ਨਹੀਂ ਦੇ ਰਿਹਾ ਸੀ । ਅਜਿਹੀ ਮਾਨਸਿਕਤਾ ਦਾ ਸ਼ਿਕਾਰ ਗੁਰਬਚਨ ਸਿੰਘ ਪੁੱਤਰ ਸਰਦਾਰ ਆਤਮਾ ਸਿੰਘ ਵੀ ਹੋ ਚੁੱਕਾ ਸੀ ਜੋ ਤਰਨਤਾਰਨ ਨੇੜੇ ਪਿੰਡ ਮਾਨੋਚਾਹਲ ਕਲਾਂ ਦਾ ਰਹਿਣ ਵਾਲਾ ਸੀ । ਗੁਰਬਚਨ ਸਿੰਘ ਭਿੰਡਰਾਂਵਾਲੇ ਜੱਥੇ ਦਾ ਅੰਮ੍ਰਿਤਧਾਰੀ ਸਿੰਘ ਅਤੇ ਸੰਤ ਗਿਆਨੀ ਕਰਤਾਰ ਸਿੰਘ ਦੇ ਨੇੜਲੇ ਸਾਥੀਆਂ ਵਿਚੋਂ ਇਕ ਸੀ । ਗੁਰੂ ਅਰਜਨ ਦੇਵ ਜੀ ਦੀ ਵਰੋਸਾਈ ਨਗਰੀ ਤਰਨਤਾਰਨ ਦੀ ਸਿੱਖ ਇਤਿਹਾਸ ਵਿਚ ਖਾਸ ਮਹੱਤਤਾ ਹੈ । ਇਸੇ ਦੇ ਨੇੜੇ ਹੀ ਪਿੰਡ ਮਾਨੋਚਾਹਲ ਕਲਾਂ ਵਿਚ ਇਕ ਆਮ ਕਿਸਾਨ ਆਤਮਾ ਸਿੰਘ ਦਾ ਘਰ ਸੀ। ਜਿਥੇ ਗੁਰਬਚਨ ਸਿੰਘ ਦਾ ਜਨਮ ਹੋਇਆ । ਪਰਿਵਾਰ ਦੇ ਵੱਡੇ-ਵਡੇਰੇ ਯੋਧਾ ਬਿਰਤੀ ਦੇ ਲੋਕ ਸਨ । ਸਰਦਾਰ ਆਤਮਾ ਸਿੰਘ ਹੋਰਾਂ ਦਾ ਇਕ ਚਾਚਾ ਜੈਤੋ ਦੇ ਮੋਰਚੇ ਵਿੱਚ ਅੰਗਰੇਜ਼ਾਂ, ਵਿਰੁੱਧ ਸੰਘਰਸ਼ ਕਰਦਾ ਸ਼ਹੀਦ ਹੋਇਆ ਸੀ । ਵੱਡੇ-ਵਡੇਰੇ ਲੋਕਾਂ ਦੇ ਬੱਕਰੇ ਚੁੱਕ ਕੇ ਝਟਕਾ ਕੇ ਛਕ ਜਾਇਆ ਕਰਦੇ ਸਨ । ਗੁਰਬਚਨ ਸਿੰਘ, ਸਰਦਾਰ ਆਤਮਾ ਸਿੰਘ ਹੋਰਾਂ ਦੀ ਜੇਠੀ ਉਲਾਦ ਸੀ, ਹੱਡਾਂ ਦਾ ਖੁੱਲਾ-ਭਲਵਾਨੀ ਡੀਲ-ਡੌਲ ਨਿੱਕੇ ਹੁੰਦੇ ਦੇ ਪੱਟਾਂ ਵਿਚ ਘੁੱਗੀਆਂ ਪੈਣ ਲੱਗ ਪਈਆਂ। ਪਹਿਲਵਾਨੀ ਦਾ ਸ਼ੌਕ ਵਿਰਾਸਤ ਵਿਚੋਂ ਹੀ ਨਸੀਬ ਹੋਇਆ । ਪੰਜਾਬ ਦੇ ਪੇਂਡੂ ਸੁਭਾਅ ਦੇ ਸਾਰੇ ਗੁਣਾਂ ਨਾਲ ਬਚਪਨ ਤੋਂ ਹੀ ਭਰਪੂਰ । ਪੰਜਾਂ ਸਾਲਾਂ ਦਾ ਹੋਇਆ ਤਾਂ ਮਾਪਿਆਂ ਨੇ ਸਕੂਲ ਪੜ੍ਹਨੇ ਪਾ ਦਿੱਤਾ । ਨਾਨਕੇ ਬਾਹਰ ਗਏ ਹੋਣ ਕਰਕੇ ਘਰ ਦੀ ਸਾਂਭ-ਸੰਭਾਲ ਕਰਨ ਲਈ ਸਾਰਾ ਪਰਿਵਾਰ ਮਾਨੋਚਾਹਲ ਤੋਂ ਨੌਸ਼ਹਿਰਾ ਪੰਨੂਆਂ ਆ ਵਸਿਆ ।

"ਭਾਊ ਆਤਮਾ ਸਿੰਹਾਂ ਮੁੰਡਾ ਤਾਂ ਤੇਰਾ ਭਲਵਾਨੀ ਡੁੱਸ ਵਾਲਾ ਨਿਕਲਦਾ ਆਉਂਦੈ ਇਹਨੂੰ ਸੇਰੋਂ ਵਾਲੇ ਧਿਆਨੇ ਹੋਰਾਂ ਦੇ 'ਖਾੜੇ ਦਾ ਪੱਠਾ ਬਣਾ ਦਈਂ ਦਾਰੇ ਅੰਗੂ ਸਾਰੇ ਖਾਨਦਾਨ ਦਾ ਨਾਮ ਰੌਸ਼ਨ ਕਰੂਗਾ" ਗੁਰਬਚਨ ਸਿੰਘ ਦੇ ਪਿਤਾ ਨੂੰ ਆਮ ਤੌਰ 'ਤੇ

ਪਿੰਡ ਦੇ ਲੋਕ ਸਲਾਹਾਂ ਦਿੰਦੇ।

ਪਰ ਉਸਦੀ ਮਨਸ਼ਾ ਗੁਰਬਚਨ ਸਿੰਘ ਨੂੰ ਫੌਜ ਵਿਚ ਭਰਤੀ ਕਰਵਾਉਣ ਦੀ ਸੀ। ਸਮਾਂ ਆਪਣੀ ਟੋਰ ਟੁਰਦਾ ਰਿਹਾ, ਗੁਰਬਚਨ ਸਿੰਘ ਦਸਵੀਂ ਵਿੱਚ ਪਹੁੰਚ ਗਿਆ। ਇਕ ਦਿਨ ਜਮਾਤ ਵਿੱਚ ਇਕ ਸ਼ਰਾਰਤੀ ਲੜਕੇ ਨੇ ਕੁਝ ਕੁੜੀਆਂ ਨੂੰ ਛੇੜ ਦਿੱਤਾ ਤਾਂ ਡੀਲ-ਡੌਲ ਵਿੱਚ ਚੰਗਾ ਹੋਣ ਕਰਕੇ ਗੁਰਬਚਨ ਸਿੰਘ ਨੇ ਉਸਦੀ ਛਿੱਤਰ ਪਰੇਡ ਕਰ ਦਿੱਤੀ। ਗੱਲ ਅਧਿਆਪਕਾਂ ਤੱਕ ਗਈ ਤਾਂ ਗੁਰਬਚਨ ਸਿੰਘ ਦੀ ਸਾਰੀ ਜਮਾਤ ਸਾਹਮਣੇ ਇੰਚਾਰਜ ਅਧਿਆਪਕ ਨੇ ਪੇਸ਼ੀ ਲਈ।

"ਹਾਂ ਬਈ ਗੁਰਬਚਨ ਸਿੰਹਾਂ ਤੂੰ ਇਨੂੰ ਕਿਉਂ ਮਾਰਿਐ....?" ਅਧਿਆਪਕ ਦਾ ਸਵਾਲ ਸੀ।

"ਮਾਸਟਰ ਜੀ ਇਹ ਬੀਬੀਆਂ ਨੂੰ ਛੇੜਦਾ ਸੀ, ਧੀਆਂ-ਭੈਣਾਂ ਤਾਂ ਸਭ ਦੀਆਂ ਸਾਂਝੀਆਂ ਹੁੰਦੀਆਂ ਨੇ, ਮੈਥੋਂ ਰਿਹਾ ਨਾ ਗਿਆ ਤੇ ਆਪਾਂ ਕਾਰਵਾਈ ਕਰ ਦਿੱਤੀ" ਗੁਰਬਚਨ ਸਿੰਘ ਦਾ ਜਵਾਬ ਸੁਣਕੇ ਮਾਸਟਰ ਸਮੇਤ ਸਾਰੀ ਜਮਾਤ ਖਿੜ ਖਿੜਾ ਕੇ ਹੱਸ ਪਈ। ਅਸਲ ਵਿਚ "ਬੀਬੀਆਂ" ਸ਼ਬਦ ਸਾਰੇ ਜਣਿਆਂ ਦਾ ਹੱਸਣ ਦਾ ਕਾਰਨ ਸੀ।

"ਅੱਛਾ ਇਹ ਬੀਬੀਆਂ ਹੋਈਆਂ ਤੇ ਤੁਸੀਂ ਹੋਏ ਬਾਬਾ ਜੀ। ਅੱਜ ਤੋਂ ਸਾਰੇ ਨਿਆਣਿਓ ਗੁਰਬਚਨ ਸਿੰਘ ਨੂੰ ਬਾਬਾ ਜੀ ਕਿਹਾ ਕਰੋ ਉਏ...." ਮਾਸਟਰ ਨੇ ਹੱਸਦਿਆਂ ਹੋਇਆਂ ਗੁਰਬਚਨ ਸਿੰਘ ਨੂੰ ਬੈਠਣ ਲਈ ਕਹਿ ਦਿੱਤਾ। ਬੱਸ ਉਸ ਦਿਨ ਤੋਂ ਪਹਿਲਵਾਨੀ ਡੀਲ-ਡੌਲ ਵਾਲਾ ਇਹ ਨੌਜਵਾਨ "ਬਾਬਾ" ਤਖੱਲਸ ਨਾਲ ਮਸ਼ਹੂਰ ਹੋ ਗਿਆ। ਸਾਰੇ ਵਿਦਿਆਰਥੀ "ਬਾਬਾ-ਬਾਬਾ" ਕਰਕੇ ਉਸ ਨੂੰ ਬੁਲਾਉਣ ਲੱਗੇ ਸਾਰੀ ਜ਼ਿੰਦਗੀ ਇਹ ਤਖੱਲਸ ਉਸ ਦੇ ਨਾਲ-ਨਾਲ ਚੱਲਦਾ ਰਿਹਾ। "ਬਾਬਾ-ਬਾਬਾ" ਦੀ ਅੱਲ ਸਾਰੇ ਇਲਾਕੇ ਵਿੱਚ ਮਸ਼ਹੂਰ ਹੋ ਗਈ। ਘਰ ਦੇ ਮੈਂਬਰ ਵੀ ਬਾਬਾ ਕਹਿਕੇ ਬੁਲਾਉਣ ਲੱਗ ਪਏ। ਖੇਤੀ ਦੇ ਕੰਮ ਵਿਚ ਧੱਕੜ ਗੁਰਬਚਨ ਸਿੰਘ ਮੈਟ੍ਰਿਕ ਪਾਸ ਕਰ ਗਿਆ। ਪਿਤਾ ਸ੍ਰ. ਆਤਮਾ ਸਿੰਘ ਦੀ ਰੀਝ ਪੂਰੀ ਹੋਣ ਦੇ ਦਿਨ ਨੇੜੇ ਆ ਗਏ। ਪੰਜਾਬ ਵਿਚ ਜਨਮੇ ਹਰ ਗੱਭਰੂ ਦੇ ਮਨ ਵਿਚ ਇਕ ਵਾਰ ਫੌਜ ਵਿਚ ਭਰਤੀ ਹੋਣ ਦੀ ਰੀਝ ਜ਼ਰੂਰ ਉਮੜਦੀ ਹੈ। ਮਾਝੇ ਦੀ ਧਰਤੀ ਦਾ ਹਰੇਕ ਬਾਪ ਆਪਣੇ ਫਰਜ਼ੰਦ ਦੇ ਹੱਥ ਵਿਚ ਰਾਈਫਲ ਫੜੀ ਜ਼ਰੂਰ ਦੇਖਣਾ ਚਾਹੁੰਦਾ ਹੈ। ਇਹੋ ਰੀਝ ਸਰਦਾਰ ਆਤਮਾ ਸਿੰਘ ਦੇ ਮਨ ਵਿਚ ਵੀ ਖੌਰੂ ਪਾ ਰਹੀ ਸੀ। ਇਕ ਦਿਨ ਉਸ ਨੇ ਗੁਰਬਚਨ ਸਿੰਘ ਨੂੰ ਸੁਣਾਉਂਦਿਆਂ ਕਿਹਾ "ਹੁਣ ਫਿਰ ਜਵਾਨਾ ਤੇਰੀ ਪੜ੍ਹਾਈ ਤਾਂ ਪੂਰੀ ਹੋ ਈ ਗਈ ਐ ਮੇਰੀ ਚਿਰੋਕੀ ਰੀਝ ਰਹੀ ਐ ਤੇਰੇ ਜੁੱਸੇ ਤੇ ਵਰਦੀ ਵੇਖਣ ਦੀ...ਮੈਨੂੰ ਭਾਊ ਨਿਰੰਜਣ ਸਿੰਘ ਨੇ ਦੱਸਿਐ ਕਿ ਕੱਲ ਨੂੰ ਅੰਬਰਸਰ ਭਰਤੀ ਵਾ ਫੌਜ ਦੀ...ਤੂੰ ਮੇਰਾ ਸ਼ੇਰ ਬਣ ਕੇ ਪਹਿਲੀ ਬੱਸ ਚੜ੍ਹ ਕੇ ਸੰਦੇਹਾ ਹੀ ਨਿਕਲ ਜਾਹ ਅੰਬਰਸਰ ਵੱਲ ਨੂੰ....ਜੇ ਆਪਣਾ ਇਕ ਅੱਧ ਮੁੰਡਾ ਫੌਜ ਵਿਚ ਭਰਤੀ ਨਾ ਹੋਏ ਤਾਂ ਸੂਰਮੇ ਕਾਹਦੇ ਹੋਏ...."?

"ਠੀਕ ਐ ਬਾਪੂ ਜੀ ਮੈਂ ਤਾਂ ਆਪ ਵੀ ਇਹੋ ਚਾਹੁੰਨੈ ਬਈ ਦੇਸ ਕੌਮ ਲਈ ਜੂਝ ਕਰ ਮਰੀਏ ਤਾਂ ਹੀ ਜੀਵਨ ਸਫਲ ਐ ਨਹੀਂ ਤਾਂ ਐਵੇਂ ਕੀੜੇ-ਮਕੌੜਿਆਂ ਵਾਂਗ ਤਾਂ ਸਾਰੀ ਲੋਕਾਈ ਹੀ ਜੀਵੀ ਜਾਂਦੀ ਐ । ਮੈਂ ਮੂੰਹ ਝਾਖਰੇ ਹੀ ਅੰਬਰਸਰ ਵੱਲੀਂ ਚਾਲੇ ਪਾ ਦਿੰਨਾ...ਤੁਸੀਂ ਫਿਕਰ ਨਾ ਕਰੋ ਹੁਣ ਮੈਂ ਭਰਤੀ ਹੋ ਕੇ ਹੀ ਮੁੜੂੰ...." ਗੁਰਬਚਨ ਸਿੰਘ ਨੇ ਬਜ਼ੁਰਗਾਂ ਦੀ ਇੱਛਾ ਅੱਗੇ ਸੀਸ ਝੁਕਾ ਦਿੱਤਾ ।

ਦੂਸਰੇ ਦਿਨ ਗੁਰਬਚਨ ਸਿੰਘ ਸਵੇਰੇ ਨੌਂ ਵਜਦੇ ਨੂੰ ਅੰਮ੍ਰਿਤਸਰ ਜਾ ਪਹੁੰਚਿਆ । ਸਭ ਤੋਂ ਪਹਿਲਾਂ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਜਾ ਸੀਸ ਨਿਵਾਇਆ । ਦਰਸ਼ਨ ਇਸ਼ਨਾਨ ਉਪਰੰਤ ਭਰਤੀ ਸਥਾਨ 'ਤੇ ਪਹੁੰਚ ਗਿਆ। ਸਾਰੇ ਮੈਡੀਕਲ ਟੈਸਟ ਬੜੀ ਅਸਾਨੀ ਨਾਲ ਪਾਸ ਕਰ ਲਏ। ਫਿਜ਼ੀਕਲ ਟੈਸਟਾਂ ਵਿਚੋਂ ਪਹਿਲਾ ਸਥਾਨ ਹਾਸਲ ਕੀਤਾ ।

"ਵੈੱਲ ਨੌਜਵਾਨ ਤੁਮ ਤੋ ਘਰ ਮੇਂ ਖੂਬ ਐਕਸਰਸਾਈਜ਼ ਕਰਤੇ ਰਹੇ ਲਗਤੇ । ਵਾਹ ਕਿਆ ਸ਼ੋਲਡਰ ਹੈ, ਚਿਸਟ....ਵਾਹ ਕਿਆ ਖੂਬ...." ਫੌਜੀ ਅਫਸਰ ਗੁਰਬਚਨ ਸਿੰਘ ਦੇ ਸਰੀਰ ਨੂੰ ਦੇਖਕੇ ਅਸ਼-ਅਸ਼ ਕਰ ਉੱਠਿਆ। ਉਸ ਨੇ ਬਿਨਾ ਹੀਲ ਹੁੱਜਤ ਮਾਨੋਚਾਹਲ ਨੂੰ ਏ ਗਰੇਡ ਦਿੰਦੇ ਹੋਏ ਭਰਤੀ ਕਰ ਲਿਆ । ਗੁਰਬਚਨ ਸਿੰਘ ਨੇ ਗੁਰੂ ਰਾਮਦਾਸ ਜੀ ਦਾ ਕੋਟ-ਕੋਟ ਸ਼ੁਕਰਾਨਾ ਕੀਤਾ ।

ਦੂਸਰੇ ਦਿਨ ਵਾਪਸ ਘਰੇ ਪਰਤਦਿਆਂ ਹੀ ਬਾਪੂ ਆਤਮਾ ਸਿੰਘ ਨੂੰ ਭਰਤੀ ਹੋਣ ਦੀ ਖ਼ਬਰ ਜਾ ਸੁਣਾਈ "ਬਾਪੂ ਜੀ ਮੈਨੂੰ ਪਹਿਲੇ ਦਰਜੇ ਵਿਚ ਪਾਸ ਕਰ ਦਿੱਤਾ ਗਿਐ ਤੇ ਭਰਤੀ ਵੀ ਕਰ ਲਿਐ । ਅਗਲੇ ਹਫਤੇ ਰੰਗਰੂਟੀ ਲਈ ਚਲਿਆ ਜਾਣੈ ।"

"ਉਇ ਬੱਲੇ ਮੇਰੇ ਸ਼ੇਰ ਪੁੱਤ ਦੇ....ਪੁੱਤਰ ਕੀਹਦਾ ਹੋਇਆ....ਅਜ਼ਾਦੀ ਸੰਗਰਾਮੀਆਂ ਦਾ ਲਹੂ ਦੌੜਦੈ ਆਪਣੀਆਂ ਰਗਾਂ ਵਿਚ...ਭਰਤੀ ਕਿਵੇਂ ਨਾ ਹੁੰਦਾ ?" ਬਾਪੂ ਆਤਮਾ ਸਿੰਘ ਨੇ ਆਪਣੇ ਲਾਇਕ ਸਪੁੱਤਰ ਨੂੰ ਛਾਤੀ ਨਾਲ ਲਗਾ ਕੇ ਪਿਆਰ ਦਿੱਤਾ ।

ਅਗਲੇ ਹਫਤੇ ਗੁਰਬਚਨ ਸਿੰਘ ਰੰਗਰੂਟੀ ਕਰਨ ਲਈ ਰਾਮਗੜ੍ਹ ਵੱਲ ਨੂੰ ਰਵਾਨਾ ਹੋ ਗਿਆ । ਜਾਂਦੇ ਸਮੇਂ ਬਾਪੂ ਨੇ ਸ਼ੁਭ ਅਸੀਸਾਂ ਦਿੱਤੀਆਂ ਤੇ ਮਾਤਾ ਨੇ ਪੰਜੀਰੀ ਦਾ ਪੀਪਾ ਬਣਾਕੇ ਨਾਲ ਲਿਜਾਣ ਨੂੰ ਦੇ ਦਿੱਤਾ ।

"ਬੇਬੇ ਐਨਾ ਭਾਰ ਮੈਥੋਂ ਨਹੀਓਂ ਚੁੱਕ ਹੋਣਾ....ਸਫ਼ਰ ਲੰਮਾ ਐ...." ਗੁਰਬਚਨ ਸਿੰਘ ਨੇ ਮੂੰਹ ਬੱਚਿਆਂ ਵਰਗਾ ਬਣਾਕੇ ਬੇਬੇ ਨੂੰ ਸੰਬੋਧਨ ਕੀਤਾ। "ਨਾ ਮੇਰਾ ਚੰਨ ਪੁੱਤ....ਉਥੇ ਤੈਨੂੰ ਘਿਉ ਖਵਾਉਣ ਵਾਲੀ ਕਿਹੜੀ ਮਾਂ ਬੈਠੀ ਐ....ਜੇ ਖੁਰਾਕ ਦਾ ਖਿਆਲ ਨਾ ਰੱਖਿਆ ਤਾਂ ਸਰੀਰ ਠੀਕ ਨਹੀਂ ਰਹਿਣਾ ਫੇਰ ਵਧੀਆ ਜਵਾਨ ਕਿਵੇਂ ਬਣੇਗਾਂ ? ਲੈ ਜਾ ਮੇਰਾ ਸ਼ੇਰ ਪੁੱਤ...." ਬੇਬੇ ਨੇ ਸਿਰ ਪਲੋਸਦਿਆਂ ਪੀਪਾ ਹੱਥ ਵਿਚ ਫੜਾ ਦਿੱਤਾ। ਮਾਨੋਚਾਹਲ ਅੰਮ੍ਰਿਤਸਰ ਤੋਂ ਟਰੇਨ ਚੜ੍ਹਕੇ ਰਾਮਗੜ੍ਹ-ਰਾਂਚੀ ਰੰਗਰੂਟੀ ਲਈ ਪਹੁੰਚ ਗਿਆ ।

ਜਿੰਨਾਂ ਨੇ ਫੌਜ ਦੀ ਭਰਤੀ ਦੇਖੀ ਹੈ, ਉਹੀ ਜਾਣ ਸਕਦੇ ਹਨ ਕਿ ਰੰਗਰੂਟੀ

ਪਾਸ ਕਰਨੀ ਕੋਈ ਖਾਲਾ ਜੀ ਦਾ ਵਾੜਾ ਨਹੀਂ ਹੈ ਪਰ ਜਿਹੜਾ ਇਸ ਕੁਠਾਲੀ ਵਿਚੋਂ ਇਕੇਰਾਂ ਲੰਘ ਗਿਆ ਉਹ ਕੁੰਦਨ ਹੋ ਨਿਬੜਦਾ ਹੈ । ਜ਼ਿਆਦਾ ਤਰ ਭਾਦੋਂ ਦੀ ਧੁੱਪ ਦਾ ਸਤਾਇਆ ਜੱਟ ਸਾਧ ਹੁੰਦਾ ਹੈ ਤੇ ਰੰਗਰੂਟੀ ਦਾ ਸਤਾਇਆ ਫੌਜੀ ਭਗੌੜਾ । ਪਰ ਗੁਰਬਚਨ ਸਿੰਘ ਮਾਨੋਚਾਹਲ ਭਗੌੜਿਆਂ ਦੀ ਸ਼ਰੇਣੀ ਵਿਚੋਂ ਨਹੀਂ ਸੀ, ਉਹ ਤਾਂ ਲੜ ਮਰਨ ਦਾ ਚਾਅ ਲੈ ਕੇ ਜੂਝਣ ਵਾਲੇ ਸੂਰਮਿਆਂ ਦੀ ਜੱਦ ਵਿਚੋਂ ਸੀ । ਏਧਰ ਫੌਜ ਦੀ ਰੰਗਰੂਟੀ ਸ਼ੁਰੂ ਹੋਈ, ਉਧਰ ਗੁਰਬਚਨ ਸਿੰਘ ਦੇ ਚਿਹਰੇ 'ਤੇ ਲਾਲੀਆਂ ਭਖਣ ਲੱਗੀਆਂ ਉਹਦੇ ਨਾਲ ਦੇ ਰੰਗਰੂਟ ਨਿੱਤ ਦੀ ਸਾਵਧਾਨ....ਬੇਸ਼ਰਾਮ ਤੋਂ ਤੰਗ ਹੋ ਕੇ ਦਿਨੋ-ਦਿਨ ਸੁੱਕਦੇ ਜਾ ਰਹੇ ਸਨ ਪਰ ਗੁਰਬਚਨ ਸਿੰਘ ਨੂੰ ਬੇਬੇ ਦੀ ਪੰਜੀਰੀ ਦਾ ਘਿਉ ਦੂਣ ਸਵਾਇਆ ਕਰ ਰਿਹਾ ਸੀ । ਬੇਸ਼ੱਕ ਸਖ਼ਤ ਕਸਰਤ ਕਰਕੇ ਕੂਹਣੀਆਂ ਗੋਡੇ ਭਾਵੇਂ ਨਿੱਤ ਪ੍ਰਤੀ ਦਿਨ ਰਗੜੇ ਜਾ ਰਹੇ ਸਨ ਪਰ ਚੇਹਰੇ ਦੀਆਂ ਲਾਲੀਆਂ ਦੂਣੀਆਂ ਚੌਣੀਆਂ ਹੋਣ ਲੱਗੀਆਂ ਸਨ ।

"ਬਾਈ ਗੁਰਬਚਨ ਸਿੰਹਾਂ ਅਸੀਂ ਤਾਂ ਇਥੇ ਦਿਨੋ ਦਿਨ ਘਸਦੇ ਹੀ ਜਾਨੇ ਆਂ, ਤੂੰ ਏ ਕਿ ਹਰ ਰੋਜ਼ ਤੈਨੂੰ ਨਵਾਂ ਵਾਰ ਆਉਂਦੈ । ਪਤੰਦਰਾ ਰੋਜ਼ ਦੀ ਰੋਜ਼ ਹੋਰ ਖਿੜਦਾ ਈ ਜਾਨੈ ਕੀ ਖਾਂਦਾ ਹੁੰਨੈ....?" ਗੁਰਬਚਨ ਸਿੰਘ ਦੇ ਸਾਥੀ ਰੰਗਰੂਟ ਨੱਥਾ ਸਿੰਘ ਲੁਧਿਆਣੀਏ ਨੇ ਗੁਰਬਚਨ ਸਿੰਘ ਦੇ ਘੁੱਗੀਆਂ ਵਾਲੇ ਪੱਟਾਂ ਨੂੰ ਦੇਖਕੇ ਸੁਆਲ ਕੀਤਾ।

"ਐਵੇਂ ਨੀਂ ਬਈ ਬਾਈ ਲੁਧਿਆਣੀਆਂ ਮੈਂ ਸ਼ੀਹਣੀ ਮਾਂ ਦਾ ਦੁੱਧ ਢੁੱਡਾਂ ਮਾਰ-ਮਾਰ ਚੁੰਘਿਐ 'ਤੇ ਬਾਪੂ ਆਪਣੇ ਨੇ ਵੀ ਖਾਧ-ਖੁਰਾਕ ਵਿਚ ਕੋਈ ਕਮੀ ਕਿਤੇ ਰਹਿਣ ਨਹੀਂ ਦਿੱਤੀ । ਇਹ ਸਭ ਉਨ੍ਹਾਂ ਦੀਆਂ ਅਸੀਸਾਂ ਦੀਆਂ ਬਰਕਤਾਂ ਨੇ ਭਰਾਵਾ".... ਗੁਰਬਚਨ ਸਿੰਘ ਦੇ ਬੋਲਾਂ ਵਿਚੋਂ ਮਾਂ-ਬਾਪ ਪ੍ਰਤੀ ਸਤਿਕਾਰ ਉਮੜ-ਉਮੜ ਪੈਂਦਾ ਸੀ। "ਲੈਫਟ ਰਾਇਟ, ਲੈਫਟ ਰਾਇਟ" ਸਾਵਧਾਨ ਬੇਸ਼ਰਾਮ ਦੀਆਂ ਹੇਕਾਂ ਸੁਣਦਿਆਂ ਰੰਗਰੂਟੀ ਦਾ ਸਮਾਂ ਗੁਜ਼ਰ ਗਿਆ । ਗੁਰਬਚਨ ਸਿੰਘ ਮਾਨੋਚਾਹਲ ਨੇ ਇਥੇ ਵੀ ਆਪਣਾ ਨਿਤਨੇਮ ਨਹੀਂ ਖੁੰਝਣ ਦਿੱਤਾ ਸੀ 'ਤੇ ਉਹ ਇਥੇ ਵੀ "ਬਾਬਾ" ਤਖੱਲਸ ਨਾਲ ਜਾਣਿਆ ਜਾਣ ਲੱਗਾ। ਰੰਗਰੂਟੀ ਖਤਮ ਹੋਈ ਤਾਂ ਉਸਦੀ ਡਿਊਟੀ ਅੰਬਾਲਾ ਕੈਂਟ ਵਿਚ ਲੱਗ ਗਈ। ਛੇ ਫੁੱਟ ਲੰਮਾ ਕੱਦ, ਸਿਰ ਤੇ ਦੂਹਰੀ ਫੌਜੀ ਦਸਤਾਰ, ਚਾੜ੍ਹੀ ਹੋਈ ਦਾਹੜੀ, ਹੱਥ ਵਿਚ ਐਸ. ਐਲ. ਆਰ. ਮਨੋਚਾਹਲ ਨੂੰ ਦੇਖਣ ਵਾਲੀ ਹਰ ਅੱਖ ਇਕ ਵਾਰੀ ਤਾਂ ਦੇਖਦੀ ਹੀ ਰਹਿ ਜਾਂਦੀ । ਫੌਜ ਦੇ ਨਿਯਮਾਂ ਅਨੁਸਾਰ ਹਰ ਫੌਜੀ ਨੂੰ ਸਹੀ ਸਮੇਂ ਪਰੇਡ ਵਿਚ ਹਾਜ਼ਰੀ ਲਗਾਉਣੀ ਜ਼ਰੂਰੀ ਹੁੰਦੀ ਹੈ । ਬਾਬਾ ਬਚਪਨ ਤੋਂ ਹੀ ਧਾਰਮਿਕ ਰੁਚੀਆਂ ਦਾ ਮਾਲਕ ਸੀ । ਉਹ ਕਦੇ ਵੀ ਪੰਜ ਬਾਣੀਆਂ ਦਾ ਨਿਤਨੇਮ ਖੁੰਝਣ ਨਹੀਂ ਦਿੰਦਾ ਸੀ ਇਕ ਦਿਨ ਨਿਤਨੇਮ ਵਿਚ ਬੈਠਿਆਂ ਉਸਦੀ ਸੁਰਤੀ ਸ਼ਬਦ ਨਾਲ ਜੁੜ ਗਈ । ਸਮੇਂ ਦਾ ਪਤਾ ਹੀ ਨਾ ਚੱਲਿਆ ਪਰੇਡ ਦਾ ਸਾਰਾ ਸਮਾਂ ਬਾਬਾ ਅੱਖਾਂ ਮੀਟਕੇ ਸਮਾਧੀ ਸਥਿਤ ਬੈਠਾ ਰਿਹਾ । ਇੰਸਪੈਕਟਰ (ਪਰੇਡ ਇੰਚਾਰਜ) ਇਕ ਮੁਤੱਸਵੀ ਕਿਸਮ ਦਾ ਹਿੰਦੂ ਅਫਸਰ ਸੀ । ਉਹ ਅੰਦਰੋਂ-ਅੰਦਰ ਸਿੱਖਾਂ ਨਾਲ ਖੁਣਸ ਖਾਂਦਾ ਸੀ। ਬਾਬਾ ਗੁਰਬਚਨ ਸਿੰਘ ਨੂੰ ਪਰੇਡ ਵਿਚ ਨਾ ਦੇਖਕੇ ਉਹ ਅੱਗ ਬਬੂਲਾ ਹੋ ਉਠਿਆ ।

"ਵੋਹ ਆਜ ਕਿਉਂ ਨਹੀਂ ਆਇਆ ਪਰੇਡ ਮੇਂ ਕਿਆ ਨਾਮ ਹੈ ਉਸਦਾ ਜਿਸੇ ਤੁਮ ਸਭ ਬਾਬਾ ਬੋਲਤੇ ਹੋ, ਹਾਂ ਵੋਹੀ ਗੁਰਬਚਨ ਸਿੰਘ ਮਾਨੋਚਾਹਲ ਕਹਾਂ ਹੈ ਵੋਹ ?" ਪਰੇਡ ਇੰਚਾਰਜ ਨੇ ਬਾਬੇ ਦੇ ਸਾਥੀ ਨੱਥਾ ਸਿੰਘ ਨੂੰ ਸਵਾਲ ਕੀਤਾ ।

"ਸਾਬ੍ਹ ਵੋਹ ਸੰਤ ਪੁਰਸ਼ ਹੈ, ਆਜ ਸਵੇਰੇ ਢਾਈ ਵਜੇ ਕਾ ਇਬਾਦਤ ਕਰ ਰਹਾ ਹੈ ਔਰ ਉਠਾ ਨਹੀਂ ਇਸੀ ਲਿਏ ਪਰੇਡ ਮੇਂ ਨਹੀਂ ਆ ਸਕਾ" ਨੱਥਾ ਸਿੰਘ ਨੇ ਉੱਤਰ ਦਿੱਤਾ ।

"ਹੂੰ ਭਗਤ ਹੈ ਤੋ ਜੰਗਲ ਮੇਂ ਜਾਕਰ ਤਪੱਸਿਆ ਕਰੇ ਜਹਾਂ ਭਰਤੀ ਕਿਉਂ ਹੋਇਆ ਹੈ....? ਮੈਂ ਦੇਖਤਾ ਹੂੰ ਕਹਾਂ ਬੈਠਾ ਹੈ ਵੋਹ? ਨਾ ਜਾਨੇ ਕਹਾਂ-ਕਹਾਂ ਸੇ ਆ ਜਾਤੇ ਹੈਂ" ਪਰੇਡ ਇੰਚਾਰਜ ਅਵਾ-ਤਵਾ ਬੋਲਦਾ ਹੋਇਆ ਉਥੇ ਪਹੁੰਚ ਗਿਆ ਜਿਥੇ ਬਾਬਾ ਮਾਨੋਚਾਹਲ ਸ਼ਬਦ ਸੁਰਤ ਲਿਵਲੀਨ ਹੋਇਆ ਇਕ ਚਿੱਤ ਵਾਹਿਗੁਰੂ ਵਾਹਿਗੁਰੂ ਦੇ ਅਭਿਆਸ ਵਿੱਚ ਮਗਨ ਸੀ ।

"ਯਹ ਕਿਆ ਹੋ ਰਹਾ ਹੈ....? ਗੁਰਬਚਨ ਸਿੰਘ ਯਹ ਕਿਆ ਹੋ ਰਿਹਾ ਹੈ?" ਅਫਸਰ ਚੀਕਿਆ । ਪਰ ਗੁਰਬਚਨ ਸਿੰਘ ਦੇ ਨੇਤਰ ਮੁੰਦੇ ਹੀ ਰਹੇ। ਗੁਰਬਚਨ ਸਿੰਘ ਦਾ ਸਰੀਰ ਹੀ ਸਿਰਫ਼ ਧਰਤੀ ਉਪਰ ਸੀ ਪਰ ਰੂਹ ਕਿਸੇ ਅਗੰਮੀ ਦੇਸ ਦੀਆਂ ਸੈਰਾਂ ਨੂੰ ਗਈ ਹੋਈ ਸੀ, ਇਸ ਲਈ ਨਾ ਹੀ ਗੁਰਬਚਨ ਸਿੰਘ ਨੂੰ ਕੋਈ ਸਵਾਲ ਸੁਣਿਆ ਤੇ ਨਾ ਹੀ ਉਸਨੇ ਕੋਈ ਜਵਾਬ ਦਿੱਤਾ।

"ਮੈਂ ਪੂਛ ਰਹਾਂ ਹੂੰ, ਯਹ ਕਿਆ ਹੋ ਰਿਹਾ ਹੈ ? ਤੁਮ ਪਰੇਡ ਮੇਂ ਕਿਉਂ ਨਹੀਂ ਆਏ....?" ਜਵਾਬ ਨਾ ਮਿਲਣ ਕਰਕੇ ਅਫ਼ਸਰ ਹੋਰ ਔਖਾ ਹੋ ਗਿਆ। ਉਸਨੇ ਚੌਕੜੀ ਮਾਰੀ ਬੈਠੇ ਬਾਬੇ ਦੇ ਲੱਤ ਕੱਢ ਮਾਰੀ । ਲੱਤ ਵੱਜਣ ਕਰਕੇ ਬਾਬੇ ਦੀ ਸੁਰਤੀ ਭੰਗ ਹੋਈ ਤਾਂ ਉਸਨੇ ਆਪਣੀਆਂ ਅੱਖਾਂ ਖੋਹਲੀਆਂ।

"ਤੁਮ ਪਰੇਡ ਮੇਂ ਕਿਉਂ ਨਹੀਂ ਆਏ, ਤੁਮਾਰੇ ਬਾਪ ਕਾ ਰਾਜ ਨਹੀਂ ਹੈ" ਅਫਸਰ ਅੱਗ ਬਬੂਲਾ ਹੋ ਉਠਿਆ।

"ਸਾਹਬ ਮੇਰੀ ਗੁਰਬਾਣੀ ਪਾਠ ਕਰਤੇ ਸਮੇਂ ਸੁਰਤੀ ਲੱਗ ਗਈ ਥੀ ਈਸੀ ਲੀਏ ਗਲਤੀ ਹੋ ਗਈ, ਮਾਫੀ ਦੇ ਦੇਵੋ" ਬਾਬਾ ਗੁਰਬਚਨ ਸਿੰਘ ਨੇ ਨਿਮਰਤਾ ਨਾਲ ਹੱਥ ਜੋੜ ਦਿੱਤੇ ।

"ਗੁਰਬਾਣੀ....ਹੂੰ ਗੁਰਬਾਣੀ ਕਿਯਾ ਹੋਤੀ ਹੈ ਗੁਰਬਾਣੀ....? ਕਿਹੜੇ ਗੁਰੂ ਕੀ ਬਾਣੀ? ਕੌਣ ਸੇ ਗੁਰੂ ਕੀ ਬਾਣੀ ? ਉਸੀ ਗੁਰੂ ਕੀ ਜਿਸੇ ਜ਼ੇਲ੍ਹ ਮੇਂ ਬਾਬਰ ਕੀ ਚੱਕੀ ਪੀਸਨੀ ਪੜੀ....? ਯਾ ਉਸ ਕੀ ਜਿਸੇ ਗਵਾਲੀਆਰ ਮੇਂ ਕੈਦ ਕਾਟਨੀ ਪੜੀ....? ਯਾ ਉਸ ਕੀ ਜਿਸੇ ਘਰ-ਬਾਰ ਛੋੜ ਕਰ ਮਾਛੀਵਾੜੇ ਕੇ ਜੰਗਲੋਂ ਮੇ ਛੁਪਨਾ ਪੜਾ....? ਤੁਮਾਰੇ ਗੁਰੂ ਵੀ ਤੁਮਾਰੇ ਲੋਗੋਂ ਜੈਸੇ ਜ਼ਰਾਇਮ ਪੇਸ਼ਾ ਹੀ ਤੋ ਥੇ....?" ਅਫਸਰ ਨੇ ਨੱਕ ਵਿਚੋਂ ਠੂੰਹੇ ਡੇਗੇ । ਉਸਦੀ ਕੁਫਰ ਭਰੀ ਭਾਸ਼ਾ ਬਾਬਾ ਗੁਰਬਚਨ ਸਿੰਘ ਦਾ ਹਿਰਦਾ ਚੀਰ ਗਈ। ਗੁਰੂ ਸਾਹਿਬਾਨ ਪ੍ਰਤੀ ਵਰਤੀ ਅਯੋਗ ਸ਼ਬਦਾਵਲੀ ਨੇ ਸਮਾਧੀ ਲਗਾ ਕੇ ਬੈਠਣ ਵਾਲੇ ਸੰਤ ਦਾ ਬੀਰ ਰਸ ਜਾਗ੍ਰਿਤ ਕਰ ਦਿੱਤਾ ।

"ਖੜ ਤੇਰੀ ਕੁੜੀ ਨੂੰ....ਤੂੰ ਸਤਿਗੁਰਾਂ ਪ੍ਰਤੀ ਅਜਿਹੇ ਬੋਲ ਬੋਲੇ ਸਾਡਾ ਮਰਨ ਨਾ ਹੋ ਜੇ...." ਕਹਿੰਦਿਆਂ ਹੋਇਆਂ ਬਾਬੇ ਮਾਨੋਚਾਹਲ ਨੇ ਅਫ਼ਸਰ ਨੂੰ ਬੱਕਰੇ ਵਾਂਗ ਭੁੰਜੇ ਸੁੱਟ ਲਿਆ ।

"ਚੌਰਿਆ ਤੂੰ ਉਈਂ ਸਮਝਿਆ ਸਾਨੂੰ? ਕੱਢਦਾਂ ਤੇਰੀ ਲਿੱਦ...." ਦੇਹ ਗੋਡੇ 'ਤੇ ਗੋਡਾ, ਦੇਹ ਹੂਰੇ 'ਤੇ ਹੂਰਾ, ਦੇਹ ਘਸੁੰਨ 'ਤੇ ਘਸੁੰਨ ਬਾਬੇ ਨੇ ਗੋਡੇ ਮਾਰ ਮਾਰਕੇ ਅਫਸਰ ਨੂੰ ਬੌਰਾ ਕਰ ਦਿੱਤਾ।

"ਮੁਝੇ ਇਸ ਰਾਖਸ਼ਸ਼ ਸੇ ਬਚਾਓ ਯੇਹ ਮਾਰ ਡਾਲੇਗਾ ਮੁਝੇ...." ਅਫਸਰ ਨੇ ਲ੍ਹੇਲੜੀ ਕੱਢਦਿਆਂ ਸਹਾਇਤਾ ਲਈ ਸਿਪਾਹੀਆਂ ਨੂੰ ਆਵਾਜ਼ ਮਾਰੀ ਤਾਂ ਬਾਬੇ ਨੇ ਅਫਸਰ ਦੀਆਂ ਰਗਾਂ ਮਲ ਦਿੱਤੀਆਂ ਤੇ ਉਹਦੀ ਆਵਾਜ਼ ਹਲਕ ਵਿਚ ਹੀ ਰੁਕ ਗਈ । ਕੋਈ ਪੰਦਰਾਂ ਮਿੰਟ ਦੇ ਕਰੀਬ ਘਰੋੜੀ ਧਰਤੀ ਤੇ ਅਫਸਰ ਦੀ ਖ਼ੂਬ ਰਗੜਾਈ ਹੁੰਦੀ ਰਹੀ। ਜੂਨੀਅਰ ਸਿਪਾਹੀਆਂ ਵਿਚੋਂ ਕਿਸੇ ਨੇ ਵੀ ਬਾਬੇ ਹੱਥੋਂ ਅਫ਼ਸਰ ਨੂੰ ਨਾ ਛੁਡਾਇਆ ਸਗੋਂ ਦੂਰ ਖੜ੍ਹੇ ਤਮਾਸ਼ਾ ਦੇਖਦੇ ਰਹੇ ਕਿਉਂਕਿ ਇਹ ਹੈਂਕੜਬਾਜ਼ ਅਫ਼ਸਰ ਸਾਰੇ ਸਿੱਖ ਸਿਪਾਹੀਆਂ ਨੂੰ ਦੁਖੀ ਕਰਦਾ ਰਹਿੰਦਾ ਸੀ। ਸੀਨੀਅਰ ਅਫ਼ਸਰਾਂ ਨੇ ਆ ਕੇ ਪਰੇਡ ਇੰਚਾਰਜ ਨੂੰ ਬਾਬੇ ਕੋਲੋਂ ਛੁਡਵਾਇਆ। ਉਸਦੀ ਹਾਲਤ ਮਰਨਊ ਹੋ ਚੁੱਕੀ ਸੀ । ਉਸਦੀ ਬਾਂਹ ਦੋ ਥਾਵਾਂ ਤੋਂ ਟੁੱਟ ਗਈ ਤੇ ਨੱਕ ਦੀ ਹੱਡੀ ਬਾਬੇ ਦੀ ਬਾਂਹ ਵਿਚ ਪਹਿਨੇ ਸਾਢੇ ਚਾਰ ਸੌ ਗਰਾਮ ਦੇ ਕੜੇ ਦੀ ਭੇਟਾ ਚੜ੍ਹ ਗਈ । ਨੱਕ ਵਿਚੋਂ ਵਗਦੇ ਲਹੂ ਨੇ ਬਾਬੇ ਦੇ ਪਹਿਨਿਆਂ ਚਿੱਟਾ ਕੁੜਤਾ ਪਜਾਮਾ ਰੱਤਾ ਕਰ ਦਿੱਤਾ । ਇਸ ਘਟਨਾ ਤੋਂ ਬਾਅਦ ਬਾਬਾ ਗੁਰਬਚਨ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਗਿਆ । ਫੌਜੀ ਕੋਰਟ ਨੇ ਬਾਬੇ ਨੂੰ ਇਕ ਸਾਲ ਬਾ-ਮੁਸ਼ੱਕਤ ਦੀ ਸਜ਼ਾ ਸੁਣਾ ਦਿੱਤੀ । ਸਜ਼ਾ ਦੀ ਸਮਾਪਤੀ ਤੋਂ ਬਾਅਦ ਬਾਬਾ ਫੌਜ ਦੀ ਨੌਕਰੀ ਛੱਡ ਘਰ ਨੂੰ ਪਰਤ ਆਇਆ । ਉਸ ਨੇ ਮਨ ਵਿਚ ਪੱਕਾ ਨਿਸ਼ਚਾ ਕਰ ਲਿਆ ਸੀ ਕਿ ਹੁਣ ਝੂਠੀ ਸਰਕਾਰ ਦੀ ਨੌਕਰੀ ਨਹੀਂ ਕਰਨੀ। ਹੁਣ ਜੇ ਕੀਤੀ ਤਾਂ ਸੱਚੀ ਸਰਕਾਰ ਦੀ ਨੌਕਰੀ ਹੀ ਕਰਾਂਗੇ । ਬਾਬਾ ਫੌਜ ਨੂੰ ਅਲਵਿਦਾ ਆਖ ਕੇ ਘਰੇ ਖੇਤੀਬਾੜੀ ਦੇ ਕੰਮ-ਕਾਰ ਵਿੱਚ ਜੁਟ ਗਿਆ ਅਤੇ ਰੱਬ ਦੀ ਭਗਤੀ ਹੁਣ ਉਸਦਾ ਜੀਵਨ ਮਨੋਰਥ ਬਣ ਗਈ ।

• • •

# ਕਾਂਡ ੪

## ਸੰਤਾਂ ਸੰਗਤ ਪਾਈਐ ਤਉ ਜਮ ਕੈ ਪੰਥ ਨ ਜਾਈਐ

ਗੁਰਮਤਿ ਅਨੁਸਾਰ ਸਤਿਸੰਗਤ ਦੀ ਮਹਿਮਾ ਅਕੱਥ ਹੈ । ਰੱਬ ਦੇ ਪਿਆਰਿਆਂ ਦੀ ਸੰਗਤ ਅਧਮ ਤੇ ਨੀਚ ਬਿਰਤੀ ਦੇ ਲੋਕਾਂ ਨੂੰ ਵੀ ਤਾਰ ਦਿਆ ਕਰਦੀ ਹੈ। "ਅਨਹਦ ਬਾਣੀ ਪੂੰਜੀ ਸੰਤਨ ਹਥ ਰਾਖੀ ਕੂੰਜੀ" ਅਕਾਲ ਪੁਰਖ ਦੇ ਨਾਮ ਦੀ ਪੂੰਜੀ ਦੀ ਕੁੰਜੀ ਸਤਿਸੰਗਤ ਵਿਚੋਂ ਹੀ ਲੱਭਦੀ ਹੈ । ਅਕਾਲ ਪੁਰਖ ਦੇ ਦਰ ਨੂੰ ਜਾਣ ਵਾਲਾ ਰਸਤਾ ਗੁਰੂ ਕੀ ਸੰਗਤ ਦੇ ਜੋੜਿਆਂ ਵਿਚੋਂ ਹੀ ਹੋ ਕੇ ਗੁਜ਼ਰਦਾ ਹੈ । ਪਰ ਅਸਲੀ ਸਤਿਸੰਗਤ ਦੀ ਪ੍ਰਾਪਤੀ ਵੱਡੇ ਭਾਗਾਂ ਤੋਂ ਬਿਨਾਂ ਨਹੀਂ ਹੁੰਦੀ ਅਤੇ ਸਤਿਸੰਗਤ ਤੋਂ ਬਗੈਰ ਮਨੁੱਖੀ ਮਨ 'ਤੇ ਲੱਗੀ, ਜਨਮਾਂ-ਜਨਮਾਂ ਦੇ ਕੀਤੇ ਕਰਮਾਂ ਦੀ ਗੱਲ ਨਹੀਂ ਉਤਰਦੀ । ਅਸਲ ਵਿਚ ਜਿਥੇ ਸਤਿਨਾਮ ਦੀ ਗੱਲ ਹੁੰਦੀ ਹੋਵੇ ਉਸ ਨੂੰ ਹੀ ਸਤਿਸੰਗ ਕਿਹਾ ਜਾ ਸਕਦਾ ਹੈ । "ਸਤਿਸੰਗਤ ਕੈਸੀ ਜਾਣੀਐ ਜਿਥੈ ਏਕੋ ਨਾਮ ਵਖਾਣੀਐ"। ਗੁਰਬਚਨ ਸਿੰਘ ਭਾਵੇਂ ਗੁਰਬਾਣੀ ਪਾਠ ਦਾ ਨਿਤਨੇਮੀ ਤਾਂ ਸੀ ਪਰ ਹਾਲੇ ਤਕ ਗੁਰੂ ਵਾਲਾ ਨਹੀਂ ਬਣਿਆ ਸੀ । ਪੂਰਬਲੇ ਕਰਮ ਹਾਲੇ ਉਦੈ ਨਹੀਂ ਹੋਏ ਸਨ ਪਰ ਮਨ ਵਿਚ ਰੱਬ ਦੀ ਭਗਤੀ ਦਾ ਚਾਅ ਬਹੁਤ ਸੀ । ਇੱਕ ਦਿਨ ਉਸ ਦੇ ਕਿਸੇ ਸਾਥੀ ਨੇ ਦੱਸ ਪਾਈ ਕਿ ਅੱਜ ਰਾਤੀ ਆਪਣੇ ਪਿੰਡ ਦੇ ਸਕੂਲ ਦੀ ਗਰਾਊਂਡ ਵਿੱਚ ਭਿੰਡਰਾਂ ਵਾਲੇ ਸੰਤ ਕਰਤਾਰ ਸਿੰਘ ਹੋਰਾਂ ਦੇ ਦੀਵਾਨ ਲੱਗਣੇ ਹਨ । ਬਾਬਾ ਗੁਰਬਚਨ ਸਿੰਘ ਸਾਧੂ ਸੰਤਾਂ ਉਪਰ ਪਹਿਲਾਂ ਵੀ ਸ਼ਰਧਾ ਰੱਖਦਾ ਹੁੰਦਾ ਸੀ । ਸੋ ਸੰਤਾਂ ਦੇ ਦੀਵਾਨ ਸੁਨਣ ਦਾ ਵੀਚਾਰ ਬਣ ਗਿਆ । ਸੰਤ ਗਿਆਨੀ ਕਰਤਾਰ ਸਿੰਘ ਜੀ ਦਮਦਮੀ ਟਕਸਾਲ ਦੇ ਤੇਰਵੇਂ ਮੁਖੀ ਸਨ। ਸੰਤ ਜੀ ਇਕ ਬਖਸ਼ੀ ਹੋਈ ਰੂਹ ਸਨ । ਮਾਝਾ ਖੇਤਰ ਵਿਚ ਉਹਨਾਂ ਨੇ ਗੁਰਮਤਿ ਪ੍ਰਚਾਰ ਦਾ ਬੀੜਾ ਚੁਕਿਆ ਹੋਇਆ ਸੀ। ਆਪ ਜੀ ਦੀ ਰਸਨਾ ਉਪਰ ਅਕਾਲ ਪੁਰਖ ਵਾਸ ਕਰਦਾ ਸੀ । ਸੰਤ ਜੀ ਗੁਰਬਾਣੀ ਕਥਾ ਦੇ ਬੜੇ ਮਨੋਹਰ ਕਥਾਵਾਚਕ ਸਨ । ਸੰਤਾਂ ਦੇ ਮੁਖਾਰਬਿੰਦ ਵਿਚੋਂ ਨਿਕਲੇ ਬਚਨ ਪੱਥਰਾਂ ਨੂੰ ਵੀ ਮੋਮ ਕਰਦਿਆ ਕਰਦੇ ਸਨ । ਆਪ ਜੀ ਆਪਣੀ ਕਥਾ ਵਿੱਚ ਗੁਰਬਾਣੀ ਵਿਆਖਿਆ ਹੀ ਕਰਿਆ ਕਰਦੇ ਸਨ। ਗੁਰਬਾਣੀ ਤੋਂ ਬਾਹਰ ਦੀਆਂ ਅਟਕਲ-ਪੱਚੂ ਗੱਲਾਂ ਦੇ ਆਪ ਜੀ ਸਖ਼ਤ ਵਿਰੋਧੀ ਸਨ। ਸੰਤਾਂ ਦੀ ਸੰਗ਼ਤ ਨੇ ਵੱਡੇ-ਵੱਡੇ ਨਾਸਤਿਕ ਬਿਰਤੀ ਦੇ ਪੁਰਸ਼ਾਂ ਨੂੰ ਗੁਰੂ ਘਰ ਨਾਲ ਜੋੜ ਦਿੱਤਾ ।

੧੯੬੯-੭੦ ਦੇ ਦਿਨਾਂ ਵਿਚ ਪੰਜਾਬ ਵਿਚ ਮਾਰਕਸਵਾਦੀ ਵਿਚਾਰਧਾਰਾ ਨੂੰ ਸਮਰਪਿਤ ਇੱਕ ਲੋਕ ਲਹਿਰ ਨੇ ਜਨਮ ਲਿਆ ਜਿਸ ਨੂੰ ਨਕਸਲਾਈਟ (ਨਕਸਲਬਾੜੀ) ਲਹਿਰ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਜਦੋਂ ਲਹਿਰ ਸਰਕਾਰੀ ਤਸ਼ੱਦਦ ਨੇ ਕੁਚਲ

ਦਿੱਤੀ. ਤਾਂ ਇਸ ਦੇ ਕਾਰਕੁੰਨ ਖਿੰਡ-ਪੁੰਡ ਗਏ। ਇਨ੍ਹਾਂ ਵਿਚੋਂ ਮਾਲਵੇ ਇਲਾਕੇ ਦੇ ਸੰਗਰੂਰ ਜ਼ਿਲ੍ਹੇ ਦਾ ਰਹਿਣ ਵਾਲਾ ਇਕ ਨਕਸਲਬਾੜੀਆ ਆਪਣਾ ਨਾਂ ਬਦਲਕੇ ਮਾਝਾ ਖੇਤਰ ਵਿਚ ਰਹਿਣ ਲੱਗ ਗਿਆ ਲਹਿਰ ਦੇ ਟੁੱਟ ਜਾਣ ਅਤੇ ਆਪਣੇ ਸਾਥੀਆਂ ਦੇ ਮਾਰੇ ਜਾਣ ਦਾ ਗ਼ਮ ਉਸਦੇ ਹੱਡਾਂ ਨੂੰ ਰੋਗ ਬਣਕੇ ਚੁੰਬੜ ਗਿਆ । ਵਿਚਾਰਾਂ ਵਿੱਚ ਨਾਸਤਿਕ ਬਿਰਤੀ ਭਾਰੂ ਸੀ । ਇਨਕਲਾਬ ਨੇੜ ਭਵਿੱਖ ਵਿੱਚ ਕਿਧਰੇ ਦਿਖਾਈ ਨਹੀਂ ਦੇ ਰਿਹਾ ਸੀ । ਨਕਸਲੀ ਗੁਰਜੀਤ ਸਿੰਘ ਸਮੇਂ ਦੇ ਥਪੇੜਿਆਂ ਦਾ ਝੰਬਿਆ ਹੋਇਆ ਨਸ਼ੇ ਵੱਲ ਨੂੰ ਰੁਚਿਤ ਹੋ ਗਿਆ । ਅਫੀਮ ਖਾਣ ਦੀ ਮਾੜੀ ਆਦਤ ਹੱਡਾਂ ਵਿਚ ਘਰ ਕਰ ਗਈ । ਮਾਰੇ ਗਏ ਹਾਣੀਆਂ ਦੀਆਂ ਰੂਹਾਂ ਰਾਤ ਨੂੰ ਚੱਜ ਨਾਲ ਸੌਣ ਨਹੀਂ ਦਿੰਦੀਆਂ ਸਨ । ਰਾਤਾਂ ਦੀ ਨੀਂਦ ਨੂੰ ਮੋੜ ਲਿਆਉਣ ਲਈ ਸ਼ਰਾਬ ਦਾ ਸਹਾਰਾ ਲੈਣਾ ਪਿਆ । ਪਰ "ਮਰਜ ਬੜਤਾ ਗਿਆ ਜੂੰ ਜੂੰ ਦਵਾ ਕੀ....." ਅਖੀਰ ਖਰਚ ਪਾਣੀ ਖੁਣੋ ਤੰਗ ਆਇਆ ਗੁਰਜੀਤ ਸਿੰਘ ਅਫੀਮ ਦੀ ਬਲੈਕ ਦੇ ਧੰਦੇ ਵਿੱਚ ਗ੍ਰਸਤ ਹੋ ਗਿਆ । ਸਰੀਰ ਵਿੱਚ ਨਸ਼ਿਆ ਨੇ ਆਪਣਾ ਪੱਕਾ ਅੱਡਾ ਬਣਾ ਲਿਆ । ਇਨਕਲਾਬੀ ਵਿਚਾਰਧਾਰਾ ਅਤੇ ਕੁੰਦਨ ਵਰਗੀ ਦੇਹੀ ਸ਼ਰਾਬ ਦੇ ਹੜ੍ਹ ਵਿੱਚ ਰੁੜਨ ਲੱਗੀ ।

ਇਕ ਦਿਨ ਕਿਧਰੇ ਮਾਝੇ ਦੇ ਕਿਸੇ ਪਿੰਡ ਦੇ ਗੁਰਦੁਆਰਾ ਸਾਹਿਬ ਅੰਦਰ ਸੰਤ ਕਰਤਾਰ ਸਿੰਘ ਕਥਾ ਕਰ ਰਹੇ ਸਨ । ਸੰਤਾਂ ਨੇ ਗੁਰਬਾਣੀ ਦੇ ਸ਼ਬਦ ਦੀ ਟੇਕ ਲੈ ਕੇ ਕਥਾ ਆਰੰਭ ਕੀਤੀ ਹੋਈ ਸੀ "ਚੋਰ ਯਾਰ ਜੂਆਰ ਪੀੜੈ ਘਾਣੀਐ, ਨਿੰਦਕ ਲਾਇਏਤਾਰ ਮਿਲੈ ਹੜਵਾਣੀਐ ।"

ਸੰਤਾਂ ਦੀ ਮਿਸਰੀ ਵਰਗੀ ਅਵਾਜ਼ ਵਾਤਾਵਰਣ ਨੂੰ ਮਧੁਰਤਾ ਪ੍ਰਦਾਨ ਕਰ ਰਹੀ ਸੀ । ਗੁਰੂ-ਘਰ ਵਿੱਚ ਸਾਰੀ ਸੰਗਤ ਕਿਸੇ ਅਗੰਮੀ ਸਰੂਰ ਅੰਦਰ ਮਦਮਸਤ ਬੈਠੀ ਪ੍ਰਵਚਨ ਸ੍ਰਵਨ ਕਰ ਰਹੀ ਸੀ । ਨਕਸਲਾਇਟ ਗੁਰਜੀਤ ਸਿੰਘ ਕਿਸੇ ਲਾਗਲੇ ਪਿੰਡੋਂ ਅਫੀਮ ਵੇਚ ਕੇ ਵਾਪਿਸ ਆਪਣੇ ਟਿਕਾਣੇ ਨੂੰ ਮੁੜ ਰਿਹਾ ਸੀ ਕਿ ਅਚਾਨਕ ਗੁਰਦੁਆਰਾ ਸਾਹਿਬ ਕੋਲ ਉਸਦਾ ਮੋਟਰਸਾਇਕਲ ਹਵਾ ਲੈ ਗਿਆ।

"ਇਹਨੇ ਵੀ ਮਾਂ ਦੇ ਖਸਮ ਨੇ ਹੁਣੇ ਈ ਰੁਕਣਾ ਸੀ....? ਉਤੋਂ ਆਹ ਸਾਧ ਪਤਾ ਨੀ ਕੀ ਬੋਲੀ ਜਾਦੈਂ...." ਗੁਰਜੀਤ ਨੇ ਧਾਹ ਮਾਰੀ । ਉਹ ਮੋਟਰਸਾਇਕਲ ਸਟੈਂਡ 'ਤੇ ਲਗਾਉਂਦਾ ਹੋਇਆ ਸ਼ਰਾਬ ਦੇ ਨਸ਼ੇ ਵਿੱਚ ਟੁੱਲ ਹੋਣ ਕਰਕੇ ਲੜਖੜਾ ਗਿਆ ।

"ਭਾਈ ਮਨੁੱਖ ਦੇਹੀ ਚੰਗੇ ਭਾਗਾਂ ਨਾਲ ਮਿਲੀ ਹੈ ਇਸ ਤੋਂ ਲਾਹਾ ਲੈਣਾ ਚਾਹੀਦਾ ਹੈ.....ਚੋਰੀ ਯਾਰੀ ਠੱਗੀ ਇਤਿਆਦਕ ਮਾੜੇ ਕਰਮ ਸਮਾਜ ਵਿੱਚ ਅਫਰਾ-ਤਫਰੀ ਫੈਲਾਉਂਦੇ ਨੇ ਤੇ ਸੱਚੇ ਰੱਬ ਦੀ ਕ੍ਰਿਪਾ ਤੋਂ ਮਨੁੱਖ ਨੂੰ ਦੂਰ ਲੈ ਜਾਂਦੇ ਹਨ। ਸੰਸਾਰ ਵਿੱਚ ਆਉਣ ਦਾ ਤਾਂ ਹੀ ਕੋਈ ਲਾਭ ਹੈ ਜੇ ਮਨੁੱਖ ਮਨੁੱਖ ਦੇ ਕਿਸੇ ਕੰਮ ਆ ਸਕੇ। ਜੇ ਕਿਸੇ ਦਾ ਭਲਾ ਨਹੀਂ ਕਰ ਸਕਦਾ ਤਾਂ ਕਿਸੇ ਦੇ ਰਸਤੇ ਵਿਚ ਕੰਡੇ ਨਾ ਬੀਜ- ਇਹ ਤਾਂ ਭਾਈ ਹੱਥ ਨੂੰ ਹੱਥ ਹੈ ਜੋ ਬੀਜਦੈਂ ਉਹ ਵੱਢਣਾ ਵੀ ਹਰ ਹਾਲਤ ਵਿੱਚ ਪਵੇਗਾ ਹੀ.....ਜ਼ਹਿਰ ਦੇ ਬੀਜ ਬੀਜਕੇ ਮਨੁੱਖ ਅੰਮ੍ਰਿਤ ਦੀ ਆਸ ਨਹੀਂ ਕਰ

ਸਕਦਾ.....ਜੇ ਬਿਖ ਵੰਡੋਗੇ, ਜੇ ਬਿਖ ਬੀਜੋਗੇ ਤਾਂ ਅੰਮ੍ਰਿਤ ਪ੍ਰਾਪਤ ਨਹੀਂ ਹੋ ਸਕਦਾ....ਪ੍ਰਾਣੀ ਤੂੰ ਆਇਓ ਲਾਹਾ ਲੈਣ, ਲੱਗਾ ਕਿਤ ਕੁਫੱਕੜੇ ਸਭ ਮੁੱਕਦੀ ਚੱਲੀ ਰੈਣ.....ਜ਼ਿੰਦਗੀ ਰੂਪੀ ਰਾਤ ਨੇ ਮੁੱਕ ਜਾਣਾ ਹੈ ਤੇ ਲਾਹਾ ਨਹੀਂ ਲੈ ਹੋਣਾ......" ਸੰਤਾਂ ਦੇ ਬੋਲ ਗੁਰਜੀਤ ਸਿੰਘ ਦੇ ਹਿਰਦੇ ਨੂੰ ਵਿੰਨ ਗਏ।

"ਕੀ ਅਫੀਮ ਵੇਚਣਾ ਜ਼ਹਿਰ ਵੰਡਣਾ ਤਾਂ ਨਹੀਂ ਹੈ ? ਸਮਾਜ ਨੂੰ ਸੁਧਾਰਨ ਦੇ ਲਈ ਗੰਨ ਚੁੱਕਕੇ ਲੜਣ ਵਾਲਾ ਅੱਜ ਸਮਾਜ ਦਾ ਦੋਖੀ ਕਿਵੇਂ ਬਣ ਗਿਆ। ਸਮੇਂ ਦੇ ਚੱਕਰ ਨੇ ਮੈਨੂੰ ਕਿਥੇ ਲਿਆ ਖੜ੍ਹਾ ਕੀਤਾ ?" ਗੁਰਜੀਤ ਦਾ ਮਨ ਅਫ਼ਸੋਸ ਨਾਲ ਭਰ ਆਇਆ।

"ਲਾਹਨਤ ਐ ਐਸੀ ਜ਼ਿੰਦਗੀ ਦੇ, ਕਿੱਥੇ ਸੂਰਬੀਰ ਇਨਕਲਾਬੀ ਜੀਵਨ ਤੇ ਕਿੱਥੇ ਸ਼ਰਾਬੀ ਅਫੀਮਚੀ ਬਲੈਕੀਆ....?" ਗੁਰਜੀਤ ਨੂੰ ਆਪਣੇ ਤੋਂ ਕਚਿਆਣ ਜਿਹੀ ਮਹਿਸੂਸ ਹੋਈ ।

"ਇਹ ਸੰਤਪੁਰਸ਼ ਕੌਣ ਹੋਏ ਜਿਹਨਾਂ ਦੇ ਬਾਣ ਹਿਰਦੇ ਨੂੰ ਵੇਧੀ ਜਾਂਦੇ ਨੇ" ? ਉਸ ਨੂੰ ਕਥਾਕਾਰ ਸੰਤ ਕਰਤਾਰ ਸਿੰਘ ਨੂੰ ਮਿਲਣ ਦੀ ਰੁਚੀ ਪ੍ਰਗਟ ਹੋਈ । ਅੱਧਾ ਕੁ ਨਸ਼ਾ ਤਾਂ ਉਸਦਾ ਲਹਿ ਹੀ ਗਿਆ ਸੀ । ਪਰ ਉਸਦੇ ਸ਼ਰਾਬ ਦੀ ਬੋਅ ਆਪਣੇ ਬਦਨ ਵਿਚੋਂ ਮਹਿਸੂਸ ਕੀਤੀ ਉਹ ਗੁਰਦੁਆਰਾ ਸਾਹਿਬ ਦੇ ਅੰਦਰ ਜਾਣ ਤੋਂ ਹਿਚਕਿਚਾਇਆ ਅਤੇ ਜੋੜਿਆਂ ਵਿੱਚ ਸਿਰ ਸੁੱਟ ਕੇ ਬੈਠ ਗਿਆ । ਅੰਦਰ ਸੰਤ ਕਰਤਾਰ ਸਿੰਘ ਗੁਰਬਾਣੀ ਦੀ ਕਥਾ ਕਰਦੇ ਰਹੇ ਤੇ ਬਾਹਰ ਉਹ ਜੋੜਿਆਂ ਵਿੱਚ ਬੈਠਾ ਰੋਂਦਾ ਰਿਹਾ । ਕਥਾ ਦੀ ਸਮਾਪਤੀ ਤੇ ਸੰਤ ਲੰਗਰ ਵਿਚ ਪ੍ਰਸ਼ਾਦਾ ਛਕਣ ਲੱਗੇ ਤਾਂ ਜੋੜਿਆਂ ਵਾਲੇ ਪਾਸਿਓਂ ਰੌਲੇ ਦੀ ਅਵਾਜ਼ ਸੁਣਾਈ ਦਿੱਤੀ । ਗੁਰਜੀਤ ਸਿੰਘ ਨੂੰ ਸ਼ਰਾਬੀ ਹੋਣ ਕਰਕੇ ਕੁਝ ਸਿੰਘ ਗੁਰਦੁਆਰਾ ਸਾਹਿਬ ਤੋਂ ਬਾਹਰ ਕੱਢਣ ਦੀ ਕੋਸ਼ਿਸ਼ ਕਰ ਰਹੇ ਸਨ ।

"ਨਾ ਤੈਨੂੰ ਪਤਾ ਨੀ..? ਤੂੰ ਅਕਲ ਦਾ ਅੰਨੈ ਤੂੰ....ਦਾਰੂ ਪੀ ਕੇ ਗੁਰਦੁਆਰਾ ਸਾਹਿਬ ਵਿੱਚ ਆ ਗਿਆ ਉਏ.......?" ਇਕ ਗੋਲ ਕੇਸਰੀ ਦਸਤਾਰ ਵਾਲਾ ਸਿੰਘ ਗੁਰਜੀਤ ਨੂੰ ਗਲਾਂਵੇਂ ਤੋਂ ਫੜਕੇ ਖਿਚਿਦਿਆਂ ਬੋਲਿਆ। "ਭਾਅ.... ਮੈਂ ਸੰਤਾਂ ਦੀ ਕਥਾ ਸੁਣਕੇ, ਤੁਰਿਆ ਜਾਂਦਾ ਰੁਕ ਗਿਆ... ਮ... ਮ... ਮ... ਮੈਂ ਜੁੱਤੀਆਂ ਤੋਂ ਅੱਗੇ ਨ੍ਹੀ ਗਿਆ, ਮੈਂ-ਮੈਂ ਕੋਈ ਕਮਲਾ ਨਹੀਂ ਮੈਨੂੰ ਸਮਝ ਹੈਗੀ ਏ.....ਮ ਮੈਂ ਸੰਤਾਂ ਨੂੰ ਮਿਲਣਾ ਚਾਹੁੰਨਾਂ ਹਾਂ....." ਗੁਰਜੀਤ ਨੇ ਆਪਣੀ ਗੱਲ ਕਹਿਣ ਦੀ ਕੋਸ਼ਿਸ਼ ਕੀਤੀ।

"ਲੈ ਮਿਲਣਾ ਇਹਨੇ ਵੱਡੇ ਲਾਟ ਸਾਹਬ ਨੇ ਮਹਾਂਪੁਰਸ਼ਾਂ ਨੂੰ ਕਿਲੋ ਕਿਲੋ ਮੂਤ ਡੱਫ ਕੇ......ਹਵਾੜ ਮਾਰ ਰਹੀ ਐ ਸ਼ਰਾਬ ਦੀ ਕੋਲੋਂ" ਇਕ ਉੱਚੇ ਸਾਰੇ ਦੁਮਾਲੇ ਵਾਲੇ ਸਿੰਘ ਨੇ ਗੁਰਜੀਤ ਨੂੰ ਗੁੱਟ ਤੋਂ ਫੜ ਕੇ ਬਾਹਰ ਨੂੰ ਘੜੀਸਣਾ ਸ਼ੁਰੂ ਕਰ ਦਿੱਤਾ ।

"ਮੈਂ ਤਾਂ ਬਈ ਮਿਲੂੰਗਾ ਫੇਰ.....ਮੈਂ ਸੰਤਾਂ ਨਾਲ ਵਿਚਾਰ ਕਰਨੀ ਚਾਹੁੰਦਾ ਹਾਂ ਯੂ ਨੋ ਆਈ ਐਮ ਇਨ ਸਿੰਸ..? ਮੈਨੂੰ ਪੂਰੀ ਹੋਸ਼ ਹੈ......ਤੁਸੀਂ ਮੈਨੂੰ ਸ਼ਰਾਬੀ ਸਮਝਦੇ ਓਂ...? ਮੈਂ ਸੰਤਾਂ ਨਾਲ ਵਿਚਾਰ ਸਾਂਝੇ ਕਰਨੇ ਚਾਹੁੰਦਾ ਹਾਂ...ਸ਼ਰਾਬ ਪੀਣਾ ਹੋਰ ਗੱਲ ਐ..ਤੇ ਵੀਚਾਰ ਸਾਂਝੇ ਕਰਨਾ ਹੋਰ ਗੱਲ ਐ....ਤੁਸੀਂ ਦਾਰੂ ਪੀਣ ਵਾਲੇ ਸਾਰੇ ਜਾਣਿਆਂ

ਨੂੰ ਇਕੋ ਰੱਸੇ ਨਹੀਂ ਬੰਨ੍ਹ ਸਕਦੇ...? ਕੋਈ ਬੰਦਾ ਦਾਰੂ ਪੀਤੀ ਤੋਂ ਬਗੈਰ ਵੀ ਮਾੜਾ ਹੋ ਸਕਦੈ... ਮ... ਮੈਂ ਸੰਤਾਂ ਨੂੰ ਹਰ ਹੀਲੇ ਮਿ.... ਲੂੰਗਾ.." ਗੁਰਜੀਤ ਅੰਦਰਲਾ ਕਾਮਰੇਡ ਨਿਹੰਗ ਨਾਬਰ ਹੋ ਖਲੋਤਾ ।

"ਹੈਂ ਇਹ ਇੰਜ ਨੀ ਬਣਦਾ ਬੰਦੇ ਦਾ ਪੁੱਤ ਇਹਦੇ ਸੋਧਾ ਲਾਉਣਾ ਈ ਪੈਣੈ...? ਉੱਚੀ ਸਾਰੀ ਪੱਗ ਵਾਲੇ ਸਿੰਘ ਵਿਚਲਾ ਨਿਹੰਗ ਵੀ ਸਿਰ ਚੁੱਕ ਖਲੋਤਾ। ਉਸ ਨੇ ਕਾਮਰੇਡ 'ਤੇ ਫੇਰਨ ਲਈ ਗੁਰਦੁਆਰੇ ਦੇ ਨਿਸ਼ਾਨ ਸਾਹਿਬ ਕੋਲ ਪਿਆ ਨਿੰਮ ਦਾ ਤੈਂਬੜ ਚੁਕ ਲਿਆਂਦਾ ।

"ਉਏ...ਸਿੰਘੋ ਇਹ ਕੀ ਕਰਦੇ ਓਂ ਬਈ..? ਇਸ ਪ੍ਰੇਮੀ ਨੂੰ ਕਿਉਂ ਘੇਰਿਐ...ਛੱਡੋ ਇਹਨੂੰ....ਇਹ ਕੋਈ ਢੰਗ ਐ ਤੁਹਾਡਾ ਕਿਸੇ ਨਾਲ ਗੱਲ ਕਰਨ ਦਾ.....?" ਇਸ ਤੋਂ ਪਹਿਲਾਂ ਕਿ ਉਹ ਸਿੰਘ ਗੁਰਜੀਤ ਦੀ ਕੁੱਟ ਮਾਰ ਕਰਦੇ, ਸੰਤਾਂ ਨੇ ਸਾਰੀ ਕਹਾਣੀ ਨੂੰ ਦੇਖ ਲਿਆ ਸੀ ਤੇ ਉਹਨਾਂ ਨੇ ਸਖ਼ਤੀ ਨਾਲ ਸਿੰਘ ਨੂੰ ਵਰਜ਼ ਦਿੱਤਾ ।

"ਹਾਂ ਬਈ ਪ੍ਰੇਮੀਆ ਕਿਵੇਂ ਮਿਲਣੈ...?" ਸੰਤ ਕਾਮਰੇਡ ਨੂੰ ਸੰਬੋਧਿਤ ਹੋਏ, ਕਾਮਰੇਡ ਨੇ ਸਿੰਘਾਂ ਦੇ ਟੋਲੇ ਕੋਲੋਂ ਆਪਣਾ ਆਪ ਛੁਡਾ ਕੇ ਦੋਨੋਂ ਹੱਥ ਮਹਾਂਪੁਰਸ਼ਾਂ ਅੱਗੇ ਜੋੜ ਦਿੱਤੇ । ਮਹਾਂਪੁਰਸ਼ਾਂ ਦੀ ਚਿਤਾਵਨੀ ਸੁਣ ਕੇ ਸਿੰਘਾਂ ਦਾ ਗੁੱਸਾ ਕੁਝ ਢਿੱਲਾ ਪੈ ਚੁੱਕਾ ਸੀ ।

"ਮੈਂ ਜੀ ਛੀਨੀਵਾਲ ਸੰਗਰੂਰ ਦਾ ਰਹਿਣ ਵਾਲਾ ਮੇਰਾ ਨਾਂ..." ਹਾਲੇ ਇਹ ਸ਼ਬਦ ਗੁਰਜੀਤ ਦੇ ਮੂੰਹ ਵਿਚ ਹੀ ਸਨ ਕਿ ਸੰਤਾਂ ਨੇ ਕਿਹਾ, "ਤੂੰ ਬਈ ਪ੍ਰੇਮੀਆ ਸਾਡੇ ਪਿੱਛੇ-ਪਿੱਛੇ ਸਾਡੇ ਰਹਿਣ ਵਾਲੇ ਕਮਰੇ ਵਿੱਚ ਆ ਜਾਹ..." ਏਨਾ ਆਖਕੇ ਸੰਤ ਆਪਣੇ ਕਮਰੇ ਵੱਲ ਨੂੰ ਹੋ ਤੁਰੇ । ਇਹਨਾਂ ਸਾਰੀ ਸੰਗਤ ਵਿੱਚ ਗੱਲ ਖੋਲ੍ਹਣੀ ਮੁਨਾਸਬ ਨਹੀਂ ਸਮਝੀ ।

"ਹਾਂ ਬਈ ਸਿੰਘਾ ਤੂੰ ਕਿਹੜੀ ਵਿਚਾਰ ਚਰਚਾ ਕਰਨੀ ਐ...ਆ ਜਾ ਇਥੇ ਬੈਠ ਜਾਹ ਤੇਰਾ ਕੀ ਨਾਂ ਐ...?" ਕਮਰੇ ਵਿੱਚ ਜਾ ਕੇ ਸੰਤਾਂ ਨੇ ਆਪਣੇ ਭੂਮ ਆਸਣ ਲਗਾਏ ਬਿਸਤਰੇ ਦੇ ਲਾਗੇ ਬੈਠਾਉਂਦਿਆਂ ਕਾਮਰੇਡ ਨੂੰ ਸਵਾਲ ਕਰ ਦਿੱਤਾ।

"ਬਾਬਾ ਜੀ ਮੇਰਾ ਨਾਲ ਗੁਰਜੀਤ ਸਿੰਘ ਛੀਨੀਵਾਲ ਐ ਮੈਂ ਸੰਗਰੂਰ ਜ਼ਿਲੇ ਦੇ ਛੀਨੀਵਾਲ ਪਿੰਡ ਦਾ ਰਹਿਣ ਵਾਲਾ ਆਂ...ਬਾਬਿਓ ਕੁਝ ਸਾਲ ਪਹਿਲਾਂ ਚੱਲੀ ਨਕਸਲਬਾੜੀ ਲਹਿਰ ਵਿੱਚ ਸਰਗਰਮ ਰਿਹਾ ਆਂ... ਜੇਲ੍ਹ ਵੀ ਕੱਟੀ ਐ । ਇਨਕਲਾਬ ਤਾਂ ਹੁਣ ਅਰਸ਼ ਦਾ ਤਾਰਾ ਹੋ ਗਿਐ । ਸਾਡੇ ਆਪਣਿਆਂ ਨੇ ਹੀ ਸਾਡੀ ਲਹਿਰ ਦਾ ਭੱਠਾ ਬਿਠਾ ਦਿੱਤੈ । ਪਰ ਬਾਬਾ ਜੀ ਮੇਰਾ ਹੁਣ ਦਾ ਜੀਵਨ ਨਰਕ ਬਣ ਚੁੱਕਿਐ। ਅਫੀਮ ਦਾ ਜ਼ਹਿਰ ਲੋਕਾਂ ਦੇ ਪੁੱਤਾਂ ਨੂੰ ਵੰਡਦਾ ਵਾਂ.... ਅੱਜ ਤੁਹਾਡੀ ਕਥਾ ਸੁਣਕੇ ਮੇਰਾ ਅੰਦਰਲਾ ਜਾਗ ਉਠਿਐ ਹੁਣ ਮੈਥੋਂ ਇਹ ਸਭ ਪਾਪ ਹੋਰ ਨੀ ਕਰ ਹੁੰਦਾ ਮਹਾਂਪੁਰਸ਼ੋ...." ਕਾਮਰੇਡ ਫੁੱਟ-ਫੁੱਟ ਕੇ ਰੋ ਪਿਆ ।

"ਕੋਈ ਗੱਲ ਨ੍ਹੀ ਸਿੰਘਾ ਜੇ ਸਵੇਰ ਦਾ ਭੁੱਲਿਆ ਸ਼ਾਮੀਂ ਵਾਪਸ ਮੁੜ ਆਵੇ ਤਾਂ ਉਹਨੂੰ ਭੁੱਲਿਆ ਨਹੀਂ ਕਹਿੰਦੇ ਤੇਰੇ 'ਤੇ ਗੁਰੂ ਪਾਤਸ਼ਾਹ ਦੀ ਮੇਹਰ ਹੋਈ ਐ ਕਿ ਤੂੰ ਆਪਣੀ ਜ਼ਮੀਰ

ਦੀ ਅਵਾਜ਼ ਨੂੰ ਸੁਣਿਐ, ਤੇਰੇ ਇਨਕਲਾਬੀ ਜੀਵਨ ਉਤੇ ਮਾਣ ਕਰਨਾ ਬਣਦਾ ਐ, ਲੋਕਾਂ ਲਈ ਆਪਣਾ ਘਰ-ਬਾਰ ਤਿਆਗ ਕੇ ਸੰਘਰਸ਼ ਕਰਨਾ ਵੀ ਕਿਸੇ ਭਗਤੀ ਨਾਲੋਂ ਘੱਟ ਨ੍ਹੀ ਹੁੰਦਾ; ਆਹ ਰਾਹ ਜਿਹੜਾ ਤੈਂ ਹੁਣ ਫੜਿਐ ਰਾਹ ਨਾ ਤਾਂ ਗੁਰੂ ਗੋਬਿੰਦ ਸਿੰਘ ਦਾ ਰਾਹ ਐ ਤੇ ਨਾਹੀ ਲੈਨਿਨ, ਮਾਓ ਦਾ ਅਤੇ ਨਾ ਹੀ ਇਹ ਰਾਹ ਭਗਤ ਸਿਹੁੰ ਤੇ ਸਰਾਭੇ ਹੋਣਾ ਦਾ ਹੈਗੇ ਇਹ ਰਾਹ ਤਾਂ ਭਰਾਵਾ ਨਰਕਾਂ ਦਾ ਰਾਹ ਐ, ਐਵੇਂ ਚਾਰ ਛਿੱਲੜਾਂ ਤੇ ਨਿਗੂਣੀ ਜ਼ਿੰਦਗੀ ਬਦਲੇ ਲੋਕਾਂ ਦੇ ਪੁੱਤਾਂ ਨੂੰ ਨਸ਼ਿਆਂ ਦੇ ਨਰਕ ਵਿੱਚ ਸੁੱਟਣਾ ਕਿਹੜੀ ਅਕਲਮੰਦੀ ਦਾ ਕੰਮ ਹੋ ਸਕਦੈ....? ....ਰਾਤ ਕਾਰਣ ਧੰਨ ਸੰਚੀਐ ਭੱਲਕੇ ਚੱਲਣ ਹੋਇ....., ਪਾਪ ਕਮਾ ਕੇ ਵਿਹਾਜੀ ਮਾਇਆ ਨਾਲ ਨਹੀਂ ਜਾਂਦੀ..... 'ਬਹੁ ਪਰਪੰਚ ਕਰ ਪਰ ਧਨ ਲਿਆਵੈ, ਸੁਤ ਦਾਰਾ ਪਹਿ ਆਨ ਲੁਟਾਵੈ, ਮਨ ਮੇਰੇ ਭੂਲੇ ਕਪਟੁ ਨ ਕੀਜੈ ਅਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ.....' ਨਾਲੇ ਕਾਮਰੇਡਾ ਗ੍ਰਹਿਸਥੀ ਆਦਮੀ ਤਾਂ ਮਾਇਆ ਲਈ ਪਾਪੜ ਵੇਲਦਾ ਹੋਇਆ ਚੰਗਾ ਵੀ ਲੱਗਦੈ ਪਰ ਮੈਨੂੰ ਤਾਂ ਜਾਪਦੈ ਬਈ ਤੂੰ ਤਾਂ ਛੜਾ-ਛੜਾਂਗ ਈ ਐਂ....ਫਿਰ ਐਵੇਂ ਇਸ ਖਲਜਗਣ ਵਿਚ ਫਸਣ ਦਾ ਕੀ ਲਾਭ''? ਸੰਤਾਂ ਨੇ ਗੱਲ ਕਰਕੇ ਗਹੁ ਨਾਲ ਕਾਮਰੇਡ ਦਾ ਚਿਹਰਾ ਨਿਹਾਰਿਆ। ਉਹ ਨੀਵੀਂ ਪਾਈ ਬੈਠਾ ਛਮ-ਛਮ ਅੱਥਰੂ ਕੇਰੀ ਜਾ ਰਿਹਾ ਸੀ ।

"ਬੱਸ ਬਾਬਾ ਜੀ ਅੱਜ ਤੋਂ ਮਗਰੋਂ ਇਹ ਦਲਦਲ ਤਿਆਗੀ...."

ਕਾਮਰੇਡ ਹੋਰ ਕੁਝ ਨਾ ਬੋਲ ਸਕਿਆ ਤੇ ਫੁੱਟ-ਫੁੱਟ ਕੇ ਫਿਰ ਰੋ ਪਿਆ। ਉਸ ਦਿਨ ਤੋਂ ਕਾਮਰੇਡ ਸੰਤ ਕਰਤਾਰ ਸਿੰਘ ਦਾ ਦੀਵਾਨਾ ਹੋ ਗਿਆ। 'ਉਹ ਮੁੜ ਤੋਂ ਆਪਣੇ ਟਿਕਾਣੇ 'ਤੇ ਨਹੀਂ ਗਿਆ । ਅਫੀਮ ਵੇਚਕੇ ਜਿਹੜਾ ਪੈਸਾ ਉਸ ਨੇ ਜੋੜਿਆ ਸੀ, ਉਹ ਗਰੀਬਾਂ-ਗੁਰਬਿਆਂ ਵਿੱਚ ਵੰਡ ਦਿੱਤਾ । ਦੋ ਕਮਰਿਆਂ ਦਾ ਘਰ ਜਿਹੜਾ ਉਸ ਨੇ ਮਾਲਵਾ ਤਿਆਗਕੇ ਮਾਝੇ ਦੇ ਸਰਹੱਦੀ ਖੇਤਰ ਵਿਚ ਬਣਾਇਆ ਸੀ, ਉਹ ਵੀ ਕਿਸੇ ਲੋੜਵੰਦ ਨੂੰ ਦਾਨ ਕਰ ਦਿੱਤਾ। ਆਪਣੇ ਤੇੜ ਦੇ ਕੱਪੜੇ, ਇਕ ਬੁੱਲਟ ਮੋਟਰਸਾਇਕਲ ਤੇ ਇਕ ਵੈਵਲੇ ਸਕਾਟ ਦਾ ਰੀਵਾਲਵਰ ਹੀ ਹੁਣ ਉਸਦੀ ਬਾਕੀ ਰਹਿੰਦੀ ਪੂੰਜੀ ਸੀ । ਇਨ੍ਹਾਂ ਚੀਜ਼ਾਂ ਨੂੰ ਨਾਲ ਲੈ ਕੇ ਕਾਮਰੇਡ ਗੁਰਜੀਤ ਸੰਤ ਕਰਤਾਰ ਸਿੰਘ ਦੇ ਜੱਥੇ ਵਿਚ ਪੱਕੇ ਤੌਰ 'ਤੇ ਸ਼ਾਮਲ ਹੋ ਗਿਆ । ਹੁਣ ਕਾਮਰੇਡ ਗੁਰਜੀਤ ਸਿੰਘ ਅੰਮ੍ਰਿਤ ਛਕਕੇ ਸਿੰਘ ਸਜ ਗਿਆ । ਉਸਦੀ ਜੀਵਨ ਸ਼ੈਲੀ ਇਕ ਦਮ ਬਦਲ ਗਈ। ਕਾਮਰੇਡ ਤੋਂ ਅਫੀਮਚੀ ਅਤੇ ਅਫੀਮਚੀ ਤੋਂ ਸਿੰਘ ਸਜਿਆ ਟਕਸਾਲ ਦਾ ਇਹ ਵਿਦਿਆਰਥੀ ਹੁਣ ਸਾਰੇ ਜੱਥੇ ਵਿਚ ਦਲਬੀਰ ਸਿੰਘ ਅਭਿਆਸੀ ਦੇ ਨਾਮ ਨਾਲ ਜਾਣਿਆਂ ਜਾਣ ਲੱਗਾ । ਨਾਮ ਬਾਣੀ ਦਾ ਲਗਾਤਾਰ ਅਭਿਆਸ ਕਰਦੇ ਰਹਿਣ ਕਰਕੇ ਸੰਤ ਜੀ ਅਤੇ ਸਾਰੇ ਸਿੰਘ ਇਸ ਨੂੰ ਅਭਿਆਸੀ ਜੀ ਕਹਿਕੇ ਬੁਲਾਉਣ ਲੱਗ ਪਏ ।

ਇਸ ਤਰ੍ਹਾਂ ਦੇ ਕਈ ਲੋਕਾਂ ਦੇ ਜੀਵਨ ਨੂੰ ਬਦਲ ਦੇਣ ਵਾਲੇ ਮਹਾਨ ਪਰਉਪਕਾਰੀ ਸੰਤ ਭਾਈ ਕਰਤਾਰ ਸਿੰਘ ਜੱਥੇ ਸਮੇਤ ਅੱਜ ਗੁਰਬਚਨ ਸਿੰਘ ਮਾਨੋਚਾਹਲ ਦੇ ਨਾਨਕੇ ਪਿੰਡ ਨੌਸ਼ਹਿਰੇ ਪਨੂੰਆ ਵਿਚ ਕਥਾ ਕੀਰਤਨ ਪਰਚਾਰ ਲਈ ਆਏ ਹੋਏ ਸਨ । ਬਾਬਾ ਗੁਰਬਚਨ ਸਿੰਘ ਵਾਹੋਦਾਹੀ ਪਿੰਡ ਦੇ ਸਕੂਲ ਦੀ ਗਰਾਊਂਡ ਵਿਚ ਪਹੁੰਚ ਗਿਆ । ਮਨ ਵਿਚ ਸੇਵਾ ਦੀ ਭਾਵਨਾ ਬਚਪਨ ਤੋਂ ਹੀ ਬਹੁਤ ਪ੍ਰਬਲ ਸੀ । ਸੋ ਸੇਵਾ ਕਰਨ

ਲਈ ਲੰਗਰ ਵਿਚ ਦਾਲਾ ਵਰਤਾਉਣ ਲਈ ਜਦੋਂ ਗੁਰਬਚਨ ਸਿੰਘ ਨੇ ਦਾਲ਼ੇ ਵਾਲੀ ਬਾਲਟੀ ਨੂੰ ਹੱਥ ਪਾਇਆ ਤਾਂ ਕੋਲ਼ ਖੜ੍ਹੇ ਇਕ ਦਰਸ਼ਨੀ ਸਿੰਘ ਨੇ ਦਾਲ਼ ਵਰਤਾਉਣ ਤੋਂ ਮਨ੍ਹਾਂ ਕਰ ਦਿੱਤਾ।

"ਵੀਰ ਜੀ ਕੀ ਤੁਸੀਂ ਅੰਮ੍ਰਿਤਧਾਰੀ ਤੇ ਰਹਿਤ-ਬਹਿਤ ਵਿੱਚ ਪ੍ਰਪੱਕ ਹੋ?" ਉਸਦਾ ਸਵਾਲ ਸੀ।

"ਹਲਾਂ ਗੁਰੂ ਦੀ ਕਿਰਪਾ ਨਹੀਂ ਹੋਈ" ਗੁਰਬਚਨ ਸਿੰਘ ਨੇ ਹੱਥ ਜੋੜ ਦਿੱਤੇ।

"ਫੇਰ ਭਾਈ ਸਾਹਿਬ ਤੁਸੀਂ ਸੇਵਾ ਕਰਨ ਨੂੰ ਰਹਿਣ ਦਿਉ" ਸਿੰਘ ਨੇ ਮਨ੍ਹਾਂ ਕਰ ਦਿੱਤਾ।

"ਜਥੇਬੰਦੀ ਦੇ ਸਿੰਘ ਬੇਅੰਮ੍ਰਿਤੀਏ ਦੇ ਹੱਥ ਦਾ ਬਣਿਆ ਛਕਦੇ ਨਹੀਂ ਇਹ ਰਹਿਤ ਦੇ ਬਹੁਤ ਕੱਟੜ ਐ, ਤੂੰ ਬੁਰਾ ਨਾ ਮੰਨੀ..." ਨਾਲ ਆਏ ਸਿੰਘ ਨੇ ਗੁਰਬਚਨ ਸਿੰਘ ਨੂੰ ਸਮਝਾਇਆ।

"ਨਾ ਭਾਊ ਮੈਂ ਬੁਰਾ ਕਿਉਂ ਮੰਨਣਾ ਹੋਇਆ ਅਸਲ ਵਿੱਚ ਗੁਰੂ ਧਾਰਨ ਕਰਨਾ ਤਾਂ ਜ਼ਰੂਰੀ ਗੱਲ, ਐ ਗਲਤੀ ਤਾਂ ਮੇਰੀ ਈ ਊ..." ਗੁਰਬਚਨ ਸਿੰਘ ਨੂੰ ਆਪਣੇ ਹਲੇ ਤੱਕ ਗੁਰੂ ਵਾਲਾ ਨਾ ਬਣ ਸਕਣ ਕਰਕੇ ਨਮੋਸ਼ੀ ਮਹਿਸੂਸ ਹੋਈ।

"ਚੱਲ ਛੱਡ ਪਰ੍ਹਾਂ ਆ ਆਪਾਂ ਦੀਵਾਨ ਵਿਚ ਬੈਠਕੇ ਮਹਾਂਪੁਰਸ਼ਾਂ ਦੇ ਬਚਨ ਸ੍ਰਵਣ ਕਰੀਏ..." ਨਾਲ ਵਾਲਾ ਉਸ ਨੂੰ ਬਾਂਹ ਫੜਕੇ ਉਧਰ ਲੈ ਤੁਰਿਆ ਜਿੱਥੇ ਦੀਵਾਨ ਦੀ ਸਟੇਜ ਲੱਗੀ ਹੋਈ ਸੀ। ਅੱਗੇ ਕੀਰਤਨੀਏ ਸਿੰਘ ਸ਼ਬਦ ਪੜ੍ਹ ਰਹੇ ਸਨ। ਉਹ ਸਟੇਜ 'ਤੇ ਸਸ਼ੋਭਿਤ ਗੁਰੂ ਗ੍ਰੰਥ ਸਾਹਿਬ ਨੂੰ ਨਮਸਕਾਰ ਕਰਕੇ ਸੰਗਤ ਵਿਚ ਬੈਠ ਗਏ। ਲਗਾਤਾਰ ਘੰਟਾ ਸਵਾ ਘੰਟਾ ਕੀਰਤਨ ਹੁੰਦਾ ਰਿਹਾ। ਫਿਰ ਕੁਝ ਸਮੇਂ ਬਾਅਦ ਇਕ ਗੋਲ ਨੀਲੀ ਪੱਗ ਵਾਲਾ ਸੰਤ ਸਰੂਪ, ਸਿੰਘ ਸਤਿਗੁਰੂ ਸਾਹਿਬ ਦੀ ਤਾਬਿਆ ਜਾ ਬੈਠਾ ਤੇ ਉਸਨੇ ਸਤਿਕਾਰ ਸਹਿਤ ਸ਼ਬਦ ਦੀ ਵਿਆਖਿਆ ਆਰੰਭ ਕਰ ਦਿੱਤੀ।

"ਭਾਉ ਗੁਰਬਚਨ ਸਿੰਘਾ ਇਹੋ ਈ ਨੇ ਸੰਤ ਗਿਆਨੀ ਕਰਤਾਰ ਸਿੰਘ ਜੀ.." ਨਾਲ ਵਾਲੇ ਸਾਥੀ ਨੇ ਗੁਰਬਚਨ ਸਿੰਘ ਨੂੰ ਸੰਤਾਂ ਬਾਬਤ ਦੱਸਿਆ।

"ਹਲਾਂ ਬਈ ਚਿਹਰਾ ਤਾਂ ਦਗ ਦਗ ਕਰਦਾ ਪਿਐ ਵਾਹਵਾ ਰੰਗ ਰੱਤੜੀ ਰੂਹ ਜਾਪਦੀ ਐ...?" ਗੁਰਬਚਨ ਸਿੰਘ ਕਥਾ ਕਰ ਰਹੇ ਸੰਤ ਕਰਤਾਰ ਸਿੰਘ ਜੀ ਦੇ ਚਿਹਰੇ ਉਪਰੋਂ ਝਲਕਦੀ ਨਾਮ ਦੀ ਲਾਲੀ ਦੇਖ ਕੇ ਦੰਗ ਰਹਿ ਗਿਆ ਸੰਤਾਂ ਦੇ ਚਿਹਰੇ ਦਾ ਬੀਰ ਸਾਂਤ ਰਸੀ ਪ੍ਰਭਾਵ ਉਸਦੇ ਧੁਰ ਅੰਦਰ ਲਹਿੰਦਾ ਜਾ ਰਿਹਾ ਸੀ। ਉਹ ਪਹਿਲੀ ਨਜ਼ਰੇ ਹੀ ਸੰਤਾਂ ਦਾ ਆਸ਼ਕ ਹੋ ਗਿਆ।

ਸੰਤ ਸ਼ਬਦ ਦੀ ਕਥਾ ਕਰਦੇ ਰਹੇ ਤੇ ਗੁਰਬਚਨ ਸਿੰਘ ਮੰਤਰ-ਮੁਗਧ ਹੋਇਆ ਸੁਣਦਾ ਰਿਹਾ। ਕਥਾ ਦੀ ਸਮਾਪਤੀ ਤੋਂ ਬਾਅਦ ਸੰਤ ਲੰਗਰ-ਪਾਣੀ ਛਕਣ ਲਈ ਲੰਗਰ ਵੱਲ ਜਾਣ ਲੱਗੇ ਤਾਂ ਗੁਰਬਚਨ ਸਿੰਘ ਧਾਹ ਕੇ ਸੰਤਾਂ ਦੇ ਚਰਨਾਂ ਵੱਲ ਨੂੰ ਅਹੁਲਿਆ।

"ਉਇ ਨਾ ਬਈ ਗੁਰਮਖਾ ਇਹ ਕੀ ਕਰਦੈਂ? ਸਿੰਘ ਇੰਝ ਨਹੀਂ ਕਰਿਆ

ਕਰਦੇ ਇਕ ਦੂਜੇ ਦੇ ਪੈਰੀਂ ਹੱਥ ਲਾਉਣਾ ਮਨਮਤ ਐ" ਸੰਤਾਂ ਨੇ ਗੁਰਬਚਨ ਸਿੰਘ ਦੇ ਹੱਥ ਰਾਹ ਵਿਚ ਹੀ ਬੋਚ ਲਏ । "ਸਤਿਗੁਰੂ ਦਾ ਹੁਕਮ ਐ ਆਗੈ ਆਵਤ ਸਿੰਘ ਜੋ ਪਾਵੈ, ਵਾਹਿਗੁਰੂ ਜੀ ਕੀ ਫਤਹਿ ਬੁਲਾਵੈ" ਗੁਰੂ ਕੇ ਸਿੱਖ ਸਤਿਕਾਰ ਵਜੋਂ ਆਪਸ ਵਿਚ ਫਤਹਿ ਦੀ ਸਾਂਝ ਕਰਦੇ ਹਨ, ਇਕ ਦੂਜੇ ਦੇ ਪੈਰਾਂ ਨੂੰ ਚਿੰਬੜਨਾ ਤਾਂ ਨਰਕਧਾਰੀਆਂ ਦੇ ਹਿੱਸੇ ਆਇਐ । ਆਪਾਂ ਸਾਰੇ ਗੁਰਸਿੱਖ ਵੀਰ ਆਂ ਇਹ ਤਾਂ ਉਹਨਾਂ ਵਿਚ ਈ ਐ 'ਅਖੇ ਤੂੰ ਮੈਨੂੰ ਮੀਆਂ ਕਹਿ ਮੈਂ ਤੈਨੂੰ ਕਾਜ਼ੀ ਕਹਾਗਾਂ....' ਅੱਗੇ ਤੋਂ ਕਿਸੇ ਦੇ ਪੈਰੀਂ ਹੱਥ ਨਹੀਂ ਲਾਉਣੇ।" ਸੰਤਾਂ ਨੇ ਗੁਰਬਚਨ ਸਿੰਘ ਨੂੰ ਤਾਕੀਦੀ ਹੁਕਮ ਦਿੱਤਾ ।

"ਆਉ ਹੁਣ ਪ੍ਰਸ਼ਾਦਾ ਛਕਣ ਚੱਲੀਏ ਤੈਨੂੰ ਤਾਂ ਅਸੀਂ ਬੜੇ ਚਿਰ ਤੋਂ ਉਡੀਕਦੇ ਆਂ..." ਸੰਤਾਂ ਨੇ ਗੁਰਬਚਨ ਸਿੰਘ ਨੂੰ ਨਾਲੇ ਹੀ ਤੋਰ ਲਿਆ । "ਹਾਂ ਬਈ ਸਿੰਘਾ ਨੌਸ਼ਹਿਰੇ ਦਾ ਈ ਐਂ ? ਤੇਰਾ ਨਾਉਂ ਤਾਂ ਅਸੀਂ ਪੁੱਛਿਆ ਈ ਨਹੀਂ....? ਕੀ ਨਾਮ ਐ ? ਸੰਤਾਂ ਨੇ ਪ੍ਰਸ਼ਾਦਾ ਛਕਦੇ ਸਮੇਂ ਗੁਰਬਚਨ ਸਿੰਘ ਨੂੰ ਸਵਾਲ ਕੀਤਾ ।

"ਪਿੰਡ ਤਾਂ ਮਾਨੋਚਾਹਲ ਐ ਬਾਬਾ ਜੀ ਪਰ ਐਥੇ ਨਾਨਕੇ ਢੇਰੀ 'ਤੇ ਰਹਿਨੇ ਆਂ ਮਾਮੇ ਬਾਹਰ ਗਏ ਨੇ ਸਿੰਘਾਪੁਰ....ਦਾਸ ਨੂੰ ਗੁਰਬਚਨ ਸਿੰਘ ਕਹਿਕੇ ਸਾਰੇ ਜਣੇ ਬੁਲਾਉਂਦੇ ਆ ।"

"ਹੱਛਾ ਅੱਜਕੱਲ੍ਹ ਕਾਰ-ਵਿਹਾਰ ਕੀ ਕਰਦਾ ਹੁੰਦੇ...?" ਸੰਤਾਂ ਦਾ ਸਵਾਲ ਸੀ।

"ਬਾਬਾ ਜੀ ਪਹਿਲਾਂ ਤਾਂ ਫੌਜ ਵਿੱਚ ਨੌਕਰੀ ਕਰਦਾ ਸੀ ਪਰ ਉਥੇ ਅਫ਼ਸਰ ਨੇ ਗੁਰੂ ਸਾਹਿਬਾਂ ਦੀ ਸ਼ਾਨ ਵਿਰੁੱਧ ਕੁਬੋਲ ਬੋਲੇ ਤੇ ਆਪਾਂ ਫੈਟਾਂ ਚਾੜ੍ਹ ਦਿੱਤਾ, ਅਗਲਿਆਂ ਨੇ ਸਜ਼ਾ ਸੁਣਾ ਦਿੱਤੀ ਪਰ ਆਪਾਂ ਨੌਕਰੀ ਨੂੰ ਲੱਤ ਮਾਰ ਆਏ ।"

"ਬੱਲੇ ਬਈ ਸਾਬਾਸ਼ ਤੂੰ ਬੜਾ ਵਧੀਆ ਕੀਤਾ । "ਧ੍ਰਿਗ ਵਿਡਾਣੀ ਚਾਕਰੀ ਜਿਤੁ ਭਉ ਖਸਮੁ ਨਾ ਜਾਇ" ਗੁਰਬਚਨ ਸਿੰਹਾਂ ਤੈਂ ਕੀ ਲੈਣਾ ਇਹਨਾਂ ਵਿਡਾਣੀਆਂ ਚਾਕਰੀਆਂ ਤੋਂ ਤੇਰੇ ਨਾਂ ਤੋਂ ਵੱਡੇ-ਵੱਡੇ ਅਫ਼ਸਰ ਕੰਬਿਆ ਕਰਨਗੇ...ਫੌਜਾਂ ਦੇ ਮਾਲਕ ਤੇਰੇ ਨਾਲ ਗੱਲਬਾਤ ਨੂੰ ਤਰਸਣਗੇ ਤੂੰ ਤਾਂ ਸਾਡਾ ਸ਼ੇਰ ਐਂ ਸ਼ੇਰ....ਇਉਂ ਕਰ ਜਲਦੀ ਤੋਂ ਜਲਦੀ ਜੱਥੇ ਵਿੱਚ ਭਰਤੀ ਹੋ ਕੇ ਕਥਾ ਕਰਨੀ ਸ਼ੁਰੂ ਕਰ । ਸਿੱਖ ਤੇ ਸੱਚੇ ਗੁਰੂ ਦੀ ਨੌਕਰੀ ਸਾਂਭ ਲੈ ਸਤਿਗੁਰੂ ਆਪੇ ਕਾਰਜ ਰਾਸ ਕਰ ਦੇਣਗੇ..." ਸੰਤਾਂ ਨੇ ਭਵਿੱਖ ਦੀ ਤਸਵੀਰ ਦੇਖਦੇ ਹੋਇਆਂ ਅਸ਼ੀਰਵਾਦ ਦੇ ਦਿੱਤਾ ।

ਗੁਰਬਚਨ ਸਿੰਘ ਸੰਤਾਂ ਦੀ ਸੰਗਤ ਕਰਕੇ ਧੁਰ ਅੰਦਰ ਤੱਕ ਨਿਹਾਲ ਹੋ ਗਿਆ। ਉਸ ਨੇ ਅੰਮ੍ਰਿਤ ਛਕਕੇ ਜੱਥੇ ਵਿਚ ਭਰਤੀ ਹੋਣ ਦਾ ਆਪਣਾ ਮਨ ਬਣਾ ਲਿਆ। ਸੰਤਾਂ ਤੋਂ ਆਗਿਆ ਲੈ ਕੇ ਗੁਰਬਚਨ ਸਿੰਘ ਤੇ ਉਸ ਦਾ ਸਾਥੀ ਵਾਪਿਸ ਮੁੜ ਆਏ। ਰਾਹ ਵਿੱਚ ਤੁਰੇ ਆਉਂਦੇ ਸਮੇਂ ਗੁਰਬਚਨ ਸਿੰਘ ਦੀਆਂ ਅੱਖਾਂ ਮੂਹਰੇ ਸੰਤਾਂ ਦਾ ਤੇਜੱਸਵੀ ਚਿਹਰਾ ਘੁੰਮਦਾ ਰਿਹਾ ਤੇ ਉਹ ਮਨ ਹੀ ਮਨ ਕਿਸੇ ਸੂਫ਼ੀ ਦੀਆਂ ਸਤਰਾਂ ਗੁਣ ਗੁਣਾਉਂਦਾ ਰਿਹਾ:

"ਕੰਨੀ ਮੁੰਦਰਾਂ ਪਾਕੇ ਨੀ ਮੈਂ ਜਾਣਾ ਜੋਗੀ ਦੇ ਨਾਲ....<br>
ਕੰਨੀ ਮੁੰਦਰਾਂ ਪਾਕੇ ਨੀ ਮੈਂ ਜਾਣਾ ਜੋਗੀ ਦੇ ਨਾਲ.....।"

• • •

# ਕਾਂਡ ੫

## ਇਹ ਜੋ ਟਕਸਾਲ ਦਮਦਮੀ ਯੋਧਿਆਂ ਦੀ ਖਾਣ ਐ......

ਗੁਰਬਚਨ ਸਿੰਘ ਕਛਹਿਰਾ ਪਰਨਾਂ ਕੱਛ ਵਿੱਚ ਵਲੇਟ ਕੇ ਦੂਜੇ ਦਿਨ ਸਵੇਰੇ-ਸਵੇਰੇ ਹੀ ਦੀਵਾਨ ਅਸਥਾਨ ਉਪਰ ਸੰਤ ਕਰਤਾਰ ਸਿੰਘ ਕੋਲ ਪਹੁੰਚ ਗਿਆ। "ਆ ਗਿਆ ਬਈ ਯੋਧਿਆ....ਕੀ ਸੋਚਿਆ ਫਿਰ ?" ਸੰਤ ਕਰਤਾਰ ਸਿੰਘ ਨੇ ਬਚਨ ਕਰਕੇ ਸਵਾਲੀਆ ਨਜ਼ਰਾਂ ਗੁਰਬਚਨ ਸਿੰਘ ਦੇ ਚਿਹਰੇ ਉਪਰ ਗੱਡ ਦਿੱਤੀਆਂ।

"ਹਾਂ ਜੀ ਬਾਬਾ ਜੀ ਆ ਗਿਆਂ ਹਾਂ । ਬੱਸ ਹੁਣ ਤੋਂ ਸਾਰੀਆਂ ਸੋਚਾਂ ਤੁਹਾਡੇ ਹਵਾਲੇ..ਬੱਸ ਇਕੋ ਈ ਮਨਸ਼ਾ ਐ ਕਿ ਆਪਣੇ ਚਰਨ ਕਮਲਾਂ ਵਿੱਚ ਭੋਰਾ ਕੂ ਥਾਂ ਦੇ ਦਿਆ ਜੇ...." ਗੁਰਬਚਨ ਸਿੰਘ ਦੇ ਹੱਥ ਆਪਣੇ ਆਪ ਜੁੜ ਗਏ ਤੇ ਨੈਣ ਮੱਲੋਮੱਲੀ ਛਲਕ ਪਏ ।

"ਚਰਨ ਗੁਰੂ ਕੇ.... ਆਪਾਂ ਤਾਂ ਗੁਰੂ ਘਰ ਦੇ ਕੂਕਰ ਹੋਏ....ਗੁਰਬਚਨ ਸਿੰਹਾਂ ਇੱਕ ਖਸਮ ਦੀਆਂ ਦੋ ਪਤਨੀਆਂ ਨੂੰ ਸੌਕਣਾਂ ਕਿਹਾ ਜਾਂਦੈ ਤੇ ਦੁਨੀਆਂ ਵਿੱਚ ਸੌਂਕਣ ਸਭ ਤੋਂ ਮਾੜਾ ਸਾਕ ਮੰਨਿਆਂ ਜਾਂਦੈ ਪਰ ਗੁਰੂ ਘਰ ਵਿੱਚ ਸੌਂਕਣ ਹੀ ਸਭ ਤੋਂ ਪਿਆਰਾ ਸਾਕ ਐ । ਪਤੀ ਤੇਰਾ ਵੀ ਉਹੀ ਐ ਤੇ ਮੇਰਾ ਵੀ ਉਹੀ ਕਲਗੀਧਰ ਪਾਤਸ਼ਾਹ ਤੇ ਅਸੀਂ ਜਦੋਂ ਵੀ ਮਿਲਦੀਆਂ ਤਾਂ ਉਹਦੀਆਂ ਕਹਾਣੀਆਂ ਹੀ ਕਰਨੀਆਂ ਨੇ ਕਿਸੇ ਹੋਰ ਦੀਆਂ ਨਹੀਂ, 'ਆਉ ਭੈਣੇ ਗਲ ਮਿਲਹਿ ਅੰਕ ਸਹੇਲੜੀਆ, ਮਿਲਕੇ ਕਰਹਿ ਕਹਾਣੀਆਂ ਸਮਰਥੁ ਕੰਤ ਕੀਆ" ਚਰਨ ਵੀ ਫਿਰ ਉਹਦੇ ਹੀ ਹੋਏ । ਤੁਸੀਂ ਅਸੀਂ ਸਭ ਨੂੰ ਉਹਦੇ ਚਰਨ-ਕਮਲਾਂ ਦਾ ਹੀ ਆਸਰਾ ਐ ਤੇ ਜੇ ਉਹਦੇ ਚਰਨਾਂ ਨਾਲ ਜੁੜਨੈ ਤਾਂ ਅੰਮ੍ਰਿਤ ਛਕਕੇ ਤਿਆਰ-ਬਰ-ਤਿਆਰ ਸਿੰਘ ਸਜ ਜਾਹ ਫੇਰ ਦੇਖੀਂ ਨਾਨਕ ਪਿਆਰੇ ਦਾ ਜਲਵਾ ਅੱਜ ਈ ਬਾਟਾ ਤਿਆਰ ਹੋਣੈ ਪੰਜਾਂ ਪਿਆਰਿਆਂ ਨੇ ਕਰਨੈ, ਪੇਸ਼ ਹੋ ਕੇ ਸੁਰਖਰੂ ਹੋ ਜਾ" ਸੰਤਾਂ ਨੇ ਗੁਰਬਚਨ ਸਿੰਘ ਨੂੰ ਪਾਣ ਚਾੜ੍ਹ ਦਿੱਤੀ ।

ਲੋਹਾ ਪਹਿਲਾਂ ਹੀ ਗਰਮ ਸੀ ਤੇ ਸੱਟ ਟਿਕਾਣੇ 'ਤੇ ਵੱਜਦਿਆਂ ਹੀ ਨਿਖਾਰ ਆਉਣਾ ਸ਼ੁਰੂ ਹੋ ਗਿਆ । ਗੁਰਬਚਨ ਸਿੰਘ ਪੰਜਾਂ ਪਿਆਰਿਆਂ ਦੇ ਹਜ਼ੂਰ ਅੰਮ੍ਰਿਤ ਦੀ ਦਾਤ ਲੈਣ ਲਈ ਹਾਜ਼ਰ ਹੋ ਗਿਆ । ਕਕਾਰ ਉਸ ਨੂੰ ਜੱਥੇ ਵਿਚੋਂ ਹੀ ਮਿਲ ਗਏ ਸਨ । ਸੁਕੇਸ਼ੀਂ ਇਸ਼ਨਾਨ ਉਸਨੇ ਪਹਿਲਾਂ ਹੀ ਕੀਤਾ ਹੋਇਆ ਸੀ । ਅੰਮ੍ਰਿਤ ਸੰਚਾਰ ਵਾਲੇ ਕਮਰੇ ਵਿੱਚ ਅਨਹਦੀ ਸਰੋਦ ਵਾਲਾ ਵਾਤਾਵਰਨ ਸੀ । ਪੰਜ ਪਿਆਰੇ ਪੀਲਾ ਬਾਣਾ ਪਹਿਨੀ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਵਿਚ ਬਿਰਾਜਮਾਨ ਸਨ । ਚੜ੍ਹਦੀ ਕਲਾ ਵਾਲੇ ਦਗ-ਦਗ ਕਰਦੇ ਚਿਹਰੇ ਵਾਲਾ ਦੁੱਧ ਚਿੱਟੇ ਲੰਮੇ ਦਾੜ੍ਹੇ ਵਾਲਾ ਇਕ ਸਿੰਘ ਸਤਿਗੁਰੂ ਉਪਰ ਚੌਰ ਦੀ ਸੇਵਾ ਕਰ ਰਿਹਾ ਸੀ। ਗੁਰਬਚਨ ਸਿੰਘ

ਨੇ ਸਤਿਗੁਰੂ ਦੇ ਹਜ਼ੂਰ ਮਥਾ ਟੇਕਕੇ ਪੰਜਾਂ ਪਿਆਰਿਆਂ ਨੂੰ ਫਤਿਹ ਗਜਾ ਦਿੱਤੀ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ...." ਪੰਜਾਂ ਸਿੰਘਾਂ ਵੱਲੋਂ ਮਿਲੇ ਫਤਿਹ ਦੇ ਜਵਾਬ ਨੇ ਗੁਰਬਚਨ ਸਿੰਘ ਦੀ ਰਗ-ਰਗ ਵਿੱਚ ਝਰਨਾਹਟ ਛੇੜ ਦਿੱਤੀ।

"ਹਾਂ ਬਈ ਕਿਵੇਂ ਆਇਓਂ ਕੀ ਕਰਨ ਆਇਆਂ ਇੱਥੇ....?" ਪੰਜਾਂ ਪਿਆਰਿਆਂ ਦੇ ਜਥੇਦਾਰ ਨੇ ਰੋਹਬਦਾਰ ਅਵਾਜ਼ ਨਾਲ ਸਵਾਲ ਕੀਤਾ। ਇਕ ਵਾਰ ਤਾਂ ਗੁਰਬਚਨ ਸਿੰਘ ਸਿਰ ਜੂੜੇ ਤੋਂ ਲੈ ਕੇ ਪੈਰ ਦੇ ਅੰਗੂਠੇ ਤੱਕ ਲਰਜ਼ਰਾਹਟ ਭਰਪੂਰ ਹੋ ਗਿਆ।

"ਜੀ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਲਈ....." ਗੁਰਬਚਨ ਸਿੰਘ ਦੀ ਅਤਿ ਹਲੀਮੀ ਭਰਪੂਰ ਅਵਾਜ਼ ਸੀ। "ਅੰਮ੍ਰਿਤ ਦੀ ਫੀਸ ਤੈਨੂੰ ਪਤੈ...?" ਜੱਥੇਦਾਰ ਨੇ ਦੁਬਾਰਾ ਗਰਜਵੀਂ ਅਵਾਜ਼ ਵਿਚ ਸਵਾਲ ਕੀਤਾ।

"ਨਹੀਂ ਜੀ, ਮੈਂ ਨਹੀਂ ਜਾਣਦਾ..." ਹਲੇ ਸ਼ਬਦ ਗੁਰਬਚਨ ਸਿੰਘ ਦੇ ਮੂੰਹ ਵਿਚ ਹੀ ਸਨ ਕਿ ਜੱਥੇਦਾਰ ਫਿਰ ਗਰਜਿਆ "ਸਿਰ ਦੀ ਫੀਸ ਦੇਣੀ ਪੈਣੀ ਐ....ਲੋੜ ਪੈਣ ਤੇ ਪੰਥ ਨੂੰ ਸੀਸ ਦੇਵੇਂਗਾ....? ਜੇ ਹਾਂ ਕਰਦੈਂ ਤਾਂ ਅੰਮ੍ਰਿਤ ਨਸੀਬ ਹੋਜੂ ਵਰਨਾ ਨਹੀਂ, ਦੱਸ ਸੀਸ ਦੇਵੇਂਗਾ ?"

"ਹਾਂ ਜੀ.......ਹਾਂ ਜੀ....ਕਿਉਂ ਨਹੀਂ..? ਮੈਂ ਤਿਆਰ ਆਂ......ਪਰ ਮੈਨੂੰ ਅੰਮ੍ਰਿਤ ਦੀ ਦਾਤ ਜ਼ਰੂਰ ਬਖਸ਼ਿਸ਼ ਕਰੋ... ਮੇਰਾ ਸੀਸ ਹੁਣੇ ਲੈ ਲਵੋ...ਮੈਂ ਹੁਣੇ ਖੁਦ ਦਾ ਸੀਸ ਦੇਣ ਲਈ ਤਿਆਰ ਹਾਂ ਪਰ ਮੈਨੂੰ ਖਾਲੀ ਨਾ ਮੋੜਿਓ...ਮੈਂ ਅੰਮ੍ਰਿਤ ਬਗੈਰ ਜਿਉਂਦਾ ਨਹੀਂ ਰਹਿ ਸਕਦਾ ਮੇਰਾ ਸਿਰ ਝਟਕਾ ਦਵੋ...ਮੇਰੇ ਟੋਟੇ-ਟੋਟੇ ਕਰਕੇ ਸੰਗਤਾਂ ਦੇ ਚਰਨਾਂ ਵਿਚ ਖਿਲਾਰ ਦਿਓ, ਪਰ ਮੈਨੂੰ ਅੰਮ੍ਰਿਤ ਦੀ ਦਾਤ ਬਖਸ਼ ਦੇਵੋ ਮੈਨੂੰ ਬਾਜਾਂ ਵਾਲੇ ਨਾਲ ਜੋੜ ਦਿਵੋ, ਹਾੜਾ ਮੇਰਾ ਲੜ ਬਾਜਾਂ ਵਾਲੇ ਦੇ ਹੱਥ ਦੇ ਦਵੋ ਹਾੜਾ ਮੇਰੀ ਬਾਂਹ ਗੁਰੂ ਨਾਨਕ ਦੇ ਹੱਥ ਦੇ ਦਵੋ...." ਗੁਰਬਚਨ ਸਿੰਘ ਦੀਆਂ ਵੈਰਾਗ ਵਿਚ ਆ ਕੇ ਲੇਲ੍ਹੜੀਆਂ ਨਿਕਲ ਗਈਆਂ।

ਉਹ ਦੋਵੇਂ ਹੱਥ ਜੋੜ ਸਿਰ ਨੀਵਾਂ ਕਰਕੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਡੰਡਉਤ ਪਰਨੇ ਲੰਮਾ ਪੈ ਗਿਆ। ਉਸਦੇ ਨੇਤਰਾਂ ਵਿਚੋਂ ਵਗਦੇ ਜਲ ਨੇ ਉਸਦਾ ਸਾਰਾ ਦਾਹੜਾ ਗਿੱਲਾ ਕਰ ਦਿੱਤਾ। "ਠੀਕ ਐ ਔਹ ਉਪਰਲੇ ਪਾਸੇ ਜਾ ਬਹੁ" ਪੰਜਾਂ ਪਿਆਰਿਆਂ ਦੇ ਜਥੇਦਾਰ ਨੇ ਗੁਰਬਚਨ ਸਿੰਘ ਨੂੰ ਸੀਲੈਕਟ ਅੰਮ੍ਰਿਤ ਅਭਿਲਾਖੀਆਂ ਵਿਚ ਬਿਠਾ ਦਿੱਤਾ। ਅੰਮ੍ਰਿਤ ਦਾ ਬਾਟਾ ਤਿਆਰ ਹੋਣ ਲੱਗਾ। ਅੰਮ੍ਰਿਤ ਛਕਣ ਵਾਲੇ ਪ੍ਰਾਣੀ ਕੋਈ ਪੰਜਾਹ ਕੁ ਦੀ ਗਿਣਤੀ ਵਿਚ ਸਨ। ਸਭ ਤੋਂ ਪਹਿਲਾਂ ਅੰਮ੍ਰਿਤ ਦੀ ਤਿਆਰੀ ਦੀ ਅਰਦਾਸ ਆਰੰਭ ਹੋਈ ਫਿਰ ਪੰਜਾਂ ਪਿਆਰਿਆਂ ਨੇ ਪੰਜ ਬਾਣੀਆਂ ਜਪੁਜੀ ਸਾਹਿਬ, ਜਾਪ ਸਾਹਿਬ, ਸਵੈਯੇ, ਚੌਪਈ ਤੇ ਅਨੰਦ ਸਾਹਿਬ ਦਾ ਪਾਠ ਕੀਤਾ। ਇਸ ਸਮੇਂ ਸਾਰੇ ਪ੍ਰਾਣੀਆਂ ਨੇ ਆਪਣੀਆਂ ਨਿਗਾਹਾਂ ਬਾਟੇ ਉਪਰ ਕੇਂਦਰਤ ਕੀਤੀਆਂ ਹੋਈਆਂ ਸਨ। ਇਹੋ ਪੰਜਾਂ ਪਿਆਰਿਆਂ ਦਾ ਹੁਕਮ ਸੀ ਕਿ ਹਰ ਪ੍ਰਾਣੀ ਆਪਣੀ ਸੁਰਤੀ ਬਿਰਤੀ ਨੂੰ ਇਕਾਗਰ ਕਰਕੇ ਬਾਣੀ ਸੁਣੇ ਅਤੇ ਆਪਣੀ ਨਿਗ੍ਹਾ ਅੰਮ੍ਰਿਤ ਦੇ ਬਾਟੇ ਵਿਚ ਰੱਖੇ।

ਅੰਮ੍ਰਿਤ ਦੀ ਤਿਆਰੀ ਉਪਰੰਤ ਹੁਣ ਸਾਰੇ ਪ੍ਰਾਣੀ ਵਾਰੀ-ਵਾਰੀ ਇਕ ਕਤਾਰ ਵਿਚ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਲੱਗੇ। ਹਰ ਪ੍ਰਾਣੀ ਦੇ ਮੁੱਖ ਵਿਚ, ਨੇਤਰਾਂ ਵਿਚ ਤੇ ਦਸਮ ਦੁਆਰ ਵਿੱਚ ਪੰਜ-ਪੰਜ ਅੰਮ੍ਰਿਤ ਦੇ ਚੂਲੇ ਪਾਏ ਜਾਂਦੇ ਅਤੇ ਹਰ ਪ੍ਰਾਣੀ ਨੂੰ ਪੰਜਾਂ ਪਿਆਰਿਆਂ ਵੱਲੋਂ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ" ਬਲਾਉਣ ਦਾ ਹੁਕਮ ਹੁੰਦਾ। ਗੁਰਬਚਨ ਸਿੰਘ ਦੀ ਵਾਰੀ ਵੀ ਆ ਗਈ। ਪੰਜ ਚੂਲੇ ਅੰਮ੍ਰਿਤ ਦੇ ਕੰਠ ਤੋਂ ਥੱਲੇ ਉਤਰਨ ਸਾਰ ਗੁਰਬਚਨ ਸਿੰਘ ਦੀ ਰੂਹ ਵਿਚ ਮਾਨੋ ਕੋਈ ਅਲੌਕਿਕ ਸ਼ਕਤੀ ਪ੍ਰਵੇਸ਼ ਕਰ ਗਈ। ਉਸ ਨੂੰ ਮਹਿਸੂਸ ਹੋਇਆ ਜਿਵੇਂ ਉਸਦਾ ਨਵਾਂ ਜਨਮ ਹੋ ਗਿਆ ਹੋਵੇ। ਉਹ ਆਪ ਮੁਹਾਰੇ ਵਾਹਿਗੁਰੂ ਵਾਹਿਗੁਰੂ ਕੂਕ ਉਠਿਆ। ਨੇਤਰਾਂ 'ਤੇ ਅੰਮ੍ਰਿਤ ਦੇ ਛਿੱਟੇ ਵੱਜਣ ਸਾਰ ਗੁਰਬਚਨ ਸਿੰਘ ਦੀ ਰੂਹ ਕਿਸੇ ਅਗੰਮੀ ਦੇਸ ਦੀ ਸੈਰ ਕਰਨ ਲਈ ਚਲੀ ਗਈ।

ਨੇਤਰਾਂ ਵਿਚ ਛਿੱਟੇ ਮਾਰਕੇ ਜਦ ਪੰਜਾਂ ਪਿਆਰਿਆਂ ਨੇ ਕਿਹਾ, "ਬੋਲ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ" ਤਾਂ ਗੁਰਬਚਨ ਸਿੰਘ ਤੋਂ ਕੋਈ ਜਵਾਬ ਨਾ ਦੇ ਹੋਇਆ ਸਗੋਂ ਉਹ ਇਕ ਦਮ ਬੇਹੋਸ਼ ਜਿਹਾ ਹੋ ਗਿਆ। ਸਾਰੀ ਸੰਗਤ ਨੂੰ ਮਹਿਸੂਸ ਹੋਇਆ ਕਿ ਪੰਜਾਂ ਪਿਆਰਿਆਂ ਗੁਰੂ ਗ੍ਰੰਥ ਸਾਹਿਬ ਤੇ ਅੰਮ੍ਰਿਤ ਸੰਚਾਰ ਵਾਲੇ ਕਮਰੇ ਦੀਆਂ ਕੰਧਾਂ, ਛੱਤ, ਗੁਰੂ ਗ੍ਰੰਥ ਸਾਹਿਬ ਦੇ ਚੰਦੋਏ ਅਤੇ ਕਣ-ਕਣ ਵਿਚ ਅੰਮ੍ਰਿਤ ਦੀ ਕਲਾ ਪ੍ਰਵੇਸ਼ ਕਰ ਗਈ। ਸੰਗਤਾਂ ਨੂੰ ਸਾਰੇ ਕਮਰੇ ਵਿਚੋਂ ਵਾਹਿਗੁਰੂ-ਵਾਹਿਗੁਰੂ ਦੀਆਂ ਅਨਹਦੀ ਧੁਨਾਂ ਸੁਣਾਈ ਦੇਣ ਲੱਗੀਆਂ ਅਤੇ ਆਲੇ-ਦੁਆਲੇ ਵਿਚੋਂ ਅੰਮ੍ਰਿਤ ਝਰਦਾ ਮਹਿਸੂਸ ਹੋਣ ਲੱਗਿਆ। ਅੰਮ੍ਰਿਤ ਸੰਚਾਰ ਸਮਾਗਮ ਕਈ ਘੰਟੇ ਲੰਮਾ ਹੋ ਗਿਆ। ਲੱਗਦਾ ਸੀ ਜਿਵੇਂ ਅੱਜ ਸਮਾਂ ਵੀ ਰੁਕ ਗਿਆ ਹੋਵੇ। ਕਾਫੀ ਸਮੇਂ ਬਾਅਦ ਪੰਜਾਂ ਪਿਆਰਿਆਂ ਨੇ ਸੰਗਤ ਨੂੰ ਰਹਿਤ ਮਰਯਾਦਾ ਦੱਸੀ ਮੂਲ ਮੰਤਰ ਤੇ ਗੁਰਮੰਤਰ ਦ੍ਰਿੜ ਕਰਵਾਇਆ ਉਪਰੰਤ ਅਰਦਾਸ ਕਰਕੇ ਦੇਗ ਵਰਤਾਈ ਗਈ ਅਤੇ ਸਾਰੀ ਸੰਗਤ ਕਮਰੇ ਵਿਚੋਂ ਬਾਹਰ ਆ ਗਈ। ਅੰਮ੍ਰਿਤ ਦੀ ਦਾਤ ਲੈਣ ਬਾਅਦ ਗੁਰਬਚਨ ਸਿੰਘ ਪੱਕਾ ਹੀ ਜੱਥੇ ਵਿਚ ਵਿਚਰਨ ਲੱਗਾ। ਸੰਤ ਗਿਆਨੀ ਕਰਤਾਰ ਸਿੰਘ ਨਾਲ ਉਸ ਦੀ ਨੇੜਤਾ ਵੱਧਦੀ ਗਈ। ਅੱਜ ਕੱਲ੍ਹ ਉਹ ਟਕਸਾਲ ਦੇ ਮੋਹਰੀ ਵਿਅਕਤੀਆਂ ਵਿੱਚੋਂ ਗਿਣਿਆ ਜਾਣ ਲੱਗਾ। ਭਾਈ ਜਰਨੈਲ ਸਿੰਘ ਵੀ ਉਸਦਾ ਕਾਫੀ ਪਿਆਰ ਕਰਨ ਲੱਗੇ। ਇਹਨਾਂ ਦਿਨਾਂ ਵਿੱਚ ਹੀ ਸੰਤ ਗਿਆਨੀ ਕਰਤਾਰ ਸਿੰਘ ਹੋਰੀਂ ਦਿੱਲੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਦੇ ਸਮਾਗਮਾਂ ਦੇ ਸਬੰਧ ਵਿਚ ਗਏ ਹੋਏ ਸਨ। ਗੁਰਦੁਆਰਾ ਬੰਗਲਾ ਸਾਹਿਬ ਵਿਖੇ ਸ਼ਹੀਦੀ ਸਮਾਗਮ ਕੀਤੇ ਗਏ। ਜਿਨ੍ਹਾਂ ਵਿਚ ਮੌਕੇ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਸ਼ਿਰਕਤ ਕੀਤੀ ਤਾਂ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਵੱਲੋਂ ਉਸ ਦਾ ਵਧਾ-ਚੜ੍ਹਾ ਕੇ ਧੰਨਵਾਦ ਕੀਤਾ ਗਿਆ। ਪਰ ਸੰਤ ਗਿਆਨੀ ਕਰਤਾਰ ਸਿੰਘ ਨੇ ਵਿਚਾਰ ਪ੍ਰਗਟ ਕਰਦਿਆਂ ਹੋਇਆਂ ਇਹ ਕਹਿ ਦਿੱਤਾ ਕਿ 'ਜੇਕਰ ਭਾਰਤ ਵਰਸ਼ ਵਿਚ ਵਸਦਾ ਬ੍ਰਾਹਮਣੀ ਲਾਣਾ ਅਤੇ ਹਰ ਭਾਰਤੀ ਹਿੰਦੂ ਗੁਰੂ ਤੇਗ ਬਹਾਦਰ ਸਾਹਿਬ ਦਾ ਕਰਜ਼ ਲਾਹੁਣਾ ਚਾਹਵੇ ਤਾਂ ਵੀ ਸਦੀਆਂ ਤੱਕ ਇਹ ਕਰਜ਼ ਨਹੀਂ ਲੱਥਣਾ ਕਿਉਂਕਿ ਅੱਜ

ਹਿੰਦੂ ਕੌਮ ਜੇਕਰ ਰਾਜ ਭਾਗ ਕਰ ਰਹੀ ਹੈ ਤਾਂ ਇਹ ਸਭ ਉਸੇ ਗੁਰੂ ਦੀ ਸ਼ਹਾਦਤ ਦੀਆਂ ਬਖਸ਼ਿਸ਼ਾਂ ਸਦਕਾ ਹੀ ਸੰਭਵ ਹੈ"। ਇਸ ਗੱਲ ਦਾ ਇੰਦਰਾ ਗਾਂਧੀ ਅੰਦਰੋਂ-ਅੰਦਰੀ ਵੱਟ ਖਾ ਗਈ ਅਤੇ ਉਸ ਨੇ ਅੰਦਰੋਂ-ਅੰਦਰੀ ਸਿੱਖਾਂ ਨੂੰ ਸਬਕ ਸਿਖਾਉਣ ਦਾ ਨਿਸਚਾ ਕਰ ਲਿਆ ਤੇ ਅੰਦਰੋਂ-ਅੰਦਰੀ ਨਿਰੰਕਾਰੀਆਂ ਨੂੰ ਸਿੱਖ ਵਿਰੋਧੀ ਕਾਰਵਾਈਆਂ ਕਰਨ ਲਈ ਉਕਸਾਉਣਾ ਆਰੰਭ ਕਰ ਦਿੱਤਾ। ਸੰਤ ਗਿਆਨੀ ਕਰਤਾਰ ਸਿੰਘ ਭਿੰਡਰਾਂਵਾਲਿਆਂ ਨੇ ਉਹਨਾਂ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਉਧਰ ਦੂਜੇ ਪਾਸੇ ਅਖੰਡ ਕੀਰਤਨੀ ਜੱਥੇ ਦੇ ਭਾਈ ਫੌਜਾ ਸਿੰਘ ਹੋਰੀਂ ਆਪਣੇ ਸਾਥੀਆਂ ਨਾਲ ਨਿਰੰਕਾਰੀਆਂ ਵਿਰੁੱਧ ਨਿਤਰ ਚੁੱਕੇ ਸਨ। ਦੋਹਾਂ ਜੱਥਿਆਂ ਨੇ ਆਪਸੀ ਭਰੱਪਣ ਨਾਲ ਨਿਰੰਕਾਰੀਆਂ ਦਾ ਸਾਂਝਾ ਵਿਰੋਧ ਸ਼ੁਰੂ ਕਰ ਦਿੱਤਾ। ਨਰਕਧਾਰੀ ਗੁਰੂਡੰਮ੍ਹ ਨੂੰ ਸਰਕਾਰੀ ਸਮਰਥਨ ਹਾਸਲ ਸੀ। ਇਨ੍ਹਾਂ ਦਿਨਾਂ ਵਿੱਚ ਗੁਰਦੁਆਰਾ ਭਾਈ ਸਾਲ੍ਹੋ ਵਿੱਚ ਕੁਝ ਸ਼ਿਵ ਸੈਨਿਕਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਕਰ ਦਿੱਤੀ ਜਿਸ ਤੇ ਮੌਕੇ 'ਤੇ ਹੀ ਭਾਈ ਫੌਜਾ ਸਿੰਘ ਆਪਣੇ ਨਿਹੰਗ ਸਿੰਘ ਸਾਥੀਆਂ ਨਾਲ ਪਹੁੰਚ ਗਏ ਅਤੇ ਸ਼ਰਾਰਤੀਆਂ ਦੀ ਸੋਧ-ਸੁਧਾਈ ਕਰ ਦਿੱਤੀ। ਦੋਹਾਂ ਧਿਰਾਂ ਦੇ ਕਾਫੀ ਆਦਮੀ ਜ਼ਖ਼ਮੀ ਹੋਏ। ਇਸ ਤੋਂ ਬਾਅਦ ਸੰਤ ਕਰਤਾਰ ਸਿੰਘ ਤੇ ਭਾਈ ਫੌਜਾ ਸਿੰਘ ਸਾਂਝੇ ਫਰੰਟ 'ਤੇ ਇਕੱਠੇ ਸਿੱਖ ਵਿਰੋਧੀ ਤਾਕਤਾਂ ਨਾਲ ਲੋਹਾ ਲੈਣ ਲੱਗੇ। ਇਸੇ ਅਰਸੇ ਵਿਚ ਇੱਕ ਦਿਨ ਸੰਤ ਕਰਤਾਰ ਸਿੰਘ ਦਾ ਕਾਰ ਐਕਸੀਡੈਂਟ ਹੋ ਗਿਆ। ਆਪ ਨੂੰ ਲੁਧਿਆਣੇ ਸੀ.ਐਮ.ਸੀ ਦਾਖਿਲ ਕਰਵਾ ਦਿੱਤਾ ਗਿਆ। ਡਾਕਟਰ ਨੇ ਕੇਸ ਕਤਲ ਕਰਕੇ ਆਪਰੇਸ਼ਨ ਕਰਨ ਲਈ ਕਿਹਾ ਪਰ ਸੰਤ ਜੀ ਨੇ ਸਾਫ ਮਨ੍ਹਾਂ ਕਰ ਦਿੱਤਾ। ਸੰਤ ਜੀ ਗੁਰੂ ਚਰਨਾਂ ਵਿਚ ਜਾ ਬਿਰਾਜੇ ਤੇ ਸਾਰੇ ਪੰਥ ਵਿੱਚ ਸੋਗ ਦੀ ਲਹਿਰ ਦੌੜ ਗਈ। ਪੰਥ ਇੱਕ ਲਾਸਾਨੀ ਮਿਸ਼ਨਰੀ ਕੋਲੋਂ ਵਾਂਝਾ ਹੋ ਗਿਆ।

ਇਕ ਵਾਰ ਤਾਂ ਗੁਰਬਚਨ ਸਿੰਘ ਲਈ ਸਾਰਾ ਜੱਗ ਸੁੰਨਾ ਹੋ ਗਿਆ ਪਰ ਸੰਤਾਂ ਦੇ ਕਹੇ ਸ਼ਬਦ ਉਸ ਲਈ ਚਾਨਣ-ਮੁਨਾਰੇ ਦਾ ਕੰਮ ਕਰਦੇ "ਪ੍ਰੇਮੀਆ ਦੇਹ ਨਾਲ ਨਹੀਂ ਜੁੜਨਾ, ਅਸਲੀ ਚਾਨਣ ਸ਼ਬਦ ਦਾ ਚਾਨਣ ਹੈ, ਸ਼ਬਦ ਦਾ ਪ੍ਰਕਾਸ਼ ਹੀ ਸੱਚਾ ਹੈ ਸਰੀਰ ਝੂਠਾ ਹੈ, ਸ਼ਬਦ ਅਨਾਦੀ ਹੈ ਗੁਰੂ ਦਾ ਸਿੱਖ ਸ਼ਬਦ ਦਾ ਉਪਾਸ਼ਕ ਹੈ ਦੇਹ ਦਾ ਨਹੀਂ।" ਸੰਤਾਂ ਦੇ ਸ਼ਬਦਾਂ ਦੀ ਗੂੰਜ ਮਨ ਵਿਚ ਵੱਜਦੇ ਹੀ ਗੁਰਬਚਨ ਸਿੰਘ ਹੌਂਸਲਾ ਫੜ ਖਲੋਂਦਾ। ਸੰਤ ਗਿਆਨੀ ਕਰਤਾਰ ਸਿੰਘ ਦੀ ਥਾਵੇਂ ਸੰਤ ਗਿਆਨੀ ਜਰਨੈਲ ਸਿੰਘ ਜੀ ਨੂੰ ਭਿੰਡਰਾਂਵਾਲੇ ਜੱਥੇ ਦਾ ਜੱਥੇਦਾਰ ਥਾਪਿਆ ਗਿਆ। ਸਮਾਂ ਆਪਣੀ ਚਾਲੇ ਚੱਲਦਾ ਗਿਆ ਸੰਤ ਗਿਆਨੀ ਜਰਨੈਲ ਸਿੰਘ ਪਹਿਲਾਂ ਹੀ ਗੁਰਬਚਨ ਸਿੰਘ ਦਾ ਪ੍ਰੇਮ ਕਰਿਆ ਕਰਦੇ ਸਨ। ਹੁਣ ਗੁਰਬਚਨ ਸਿੰਘ ਇਕ ਵਧੀਆ ਕਥਾਵਾਚਕ ਬਣ ਚੁੱਕਾ ਸੀ। ਉਸਨੇ ਪੰਜ ਬਾਣੀਆਂ ਤੋਂ ਇਲਾਵਾ ਸੁਖਮਨੀ ਸਾਹਿਬ, ਆਸਾ ਦੀ ਵਾਰ, ਇਤਿਆਦ ਕਈ ਬਾਣੀਆਂ ਕੰਠ ਕਰ ਲਈਆਂ ਜਦੋਂ ਉਹ ਗੁਰਬਾਣੀ ਦੀ ਕਥਾ ਕਰਦਾ ਤਾਂ ਫੁਰਮਾਨਾਂ ਦੀ ਝੜੀ ਲਗਾ ਦਿੰਦਾ। ਸਾਰੀ ਸੰਗਤ ਅਸ਼-ਅਸ਼ ਕਰ ਉੱਠਦੀ। ਸੰਤ ਗਿਆਨੀ ਜਰਨੈਲ ਸਿੰਘ ਦੇ ਮੁਖੀ ਬਣਨ ਤੋਂ ਕੁਝ ਸਮਾਂ ਬਾਅਦ ਹੀ ਵਿਸਾਖੀ ਦਾ ਖ਼ੂਨੀ ਕਾਂਡ

ਹੋ ਗਿਆ ਜਿਸ ਵਿਚ ਗੁਰਬਚੰਨ ਸਿੰਘ ਵੀ ਜ਼ਖ਼ਮੀ ਹੋਇਆ । ਤੇਰ੍ਹਾਂ ਸਿੰਘਾਂ ਦੀ ਸ਼ਹਾਦਤ ਨੇ ਪੰਥ ਦਰਦੀਆਂ ਦਾ ਹਿਰਦਾ ਵਲੂੰਧਰ ਕੇ ਰੱਖ ਦਿੱਤਾ । ਯੋਧਿਆਂ ਦੀ ਖਾਣ ਕਹੀ ਜਾਂਦੀ ਦਮਦਮੀ ਟਕਸਾਲ ਦੇ ਚੌਦ੍ਹਵੇਂ ਮੁਖੀ ਗਿਆਨੀ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ੧੩ ਸਿੰਘਾਂ ਦੇ ਭੋਗ ਸਮੇਂ ਹੀ ਬ੍ਰਾਹਮਣੀ ਰਾਜ ਨਾਲ ਟੱਕਰ ਲੈਣ ਦਾ ਅਹਿਦ ਕਰ ਲਿਆ । ਸਾਰੀ ਕੌਮ ਦੀ ਜਵਾਨੀ ਜ਼ੁਲਮ ਵਿਰੁੱਧ ਹਥਿਆਰ ਚੁੱਕ ਕੇ ਲਾਮਬੰਦ ਹੋ ਤੁਰੀ। ਗੁਰਬਚਨ ਸਿੰਘ ਦੇ ਮਨ ਨੇ ਵੀ ਸੰਘਰਸ਼ ਹਿੱਤ ਉਸਲਵੱਟੇ ਖਾਧੇ । ਇਕ ਦਿਨ ਉਹ ਮਹਿਤੇ ਚੌਂਕ ਗਿਆ।

ਉਸਨੇ ਸੰਤਾਂ ਨੂੰ ਆਪਣੀ ਇੱਛਾ ਦੱਸੀ "ਮਹਾਂਪੁਰਸ਼ੋ ਮੈਂ ਵੀ ਨਰਕ ਧਾਰੀਆਂ ਅਤੇ ਜ਼ਾਲਮ ਸਰਕਾਰ ਵਿਰੁੱਧ ਸੰਘਰਸ਼ ਵਿਚ ਕੁੱਦਣਾ ਚਾਹੁੰਦਾ ਹਾਂ.....।"

"ਕੋਈ ਗੱਲ ਨੀ ਵੀਰ ਗੁਰਬਚਨ ਸਿੰਘ ਸਤਿਗੁਰੂ ਨੇ ਤੇਰੇ ਕੋਲੋਂ ਬਹੁਤ ਸੇਵਾ ਲੈਣੀ ਹੈ ਹਾਲੇ ਸਮਾਂ ਆ ਲੈਣ ਦੇਹ....." ਸੰਤ ਜੀ ਨੇ ਗੁਰਬਚਨ ਸਿੰਘ ਨੂੰ ਕਲਾਵੇ ਵਿੱਚ ਲੈ ਲਿਆ । "ਤੂੰ ਇਉਂ ਕਰ ਨੌਸ਼ਹਿਰੇ ਪੰਨੂਆਂ ਵਿਚ ਬਾਬਾ ਧੰਨਾ ਸਿੰਘ ਕਵੀਰਾਜ ਦੀ ਯਾਦ ਵਿੱਚ ਗੁਰਦੁਆਰਾ ਸਾਹਿਬ ਦੀ ਸੇਵਾ ਕਰਿਆ ਕਰ...."।

ਗੁਰਬਚਨ ਸਿੰਘ ਸੰਤਾਂ ਦਾ ਬਚਨ ਮੰਨਕੇ ਨੌਸ਼ਹਿਰੇ ਵਾਪਿਸ ਆ ਗਿਆ ਤੇ ਗੁਰਦੁਆਰਾ ਸਾਹਿਬ ਦੀ ਉਸਾਰੀ ਆਰੰਭ ਕਰਵਾ ਦਿੱਤੀ । ਪਰ ਉਸਦਾ ਮਨ ਸਦਾ ਕਿਸੇ ਖਾਸ ਉਧੇੜ-ਬੁਣ ਵਿਚ ਸ਼ਬਦ ਦੀ ਅਰਾਧਨਾ ਕਰਦਾ ਰਹਿੰਦਾ। ਅਕਸਰ ਹੀ ਵਾਹਿਗੁਰੂ ਵਾਹਿਗੁਰੂ ਜਪਦਾ ਉਹ ਸਮਾਧੀ ਸਥਿਤ ਹੋਣ ਲੱਗਾ। ਅਕਸਰ ਹੀ ਉਸਦੀ ਸਮਾਧੀ ਸੱਤ-ਸੱਤ ਘੰਟੇ ਲੰਮੀ ਹੋਣ ਲੱਗੀ। ਸ਼ਾਇਦ ਉਹ ਕਿਸੇ ਆਉਣ ਵਾਲੀ ਪ੍ਰੀਖਿਆ ਦੀ ਘੜੀ ਲਈ ਆਪਣਾ ਤਨ ਮਨ ਤਿਆਰ ਕਰਨ ਵਿਚ ਲੱਗਾ ਸੀ ।

ਜਲੇ ਕਬ ਸ਼ਮ੍ਹਾਂ ਔਰ ਕੁਰਬਾਨ ਹੋ ਜਾਊਂ ਉਸ ਪੇ,<br>
ਯਹੀ ਤੋ ਪਤੰਗੇ ਦੀ ਆਰਜ਼ੂ ਰਹੀ ਹੋਗੀ.....।

◆ ◆ ◆

# ਕਾਂਡ ੬

ਅੰਮ੍ਰਿਤਸਰ-ਫਰੀਦਕੋਟ ਰੋਡ ਉਪਰ ਸਥਿਤ ਕਸਬਾ ਨੌਸ਼ਹਿਰਾ ਪੰਨੂਆਂ ਪੰਜਾਬ ਦੀ ਧਰਤੀ ਉਤੇ ਇੱਕ ਅਗਿਆਤ ਜਿਹਾ ਕਸਬਾ। ਅਗਿਆਤ ਪਰ ਇਤਿਹਾਸਕ ਕਸਬਾ, ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਕਵੀ ਭਾਈ ਧੰਨਾ ਸਿੰਘ ਦੀ ਜੰਮਣ ਭੋਂਇ। ਇਸ ਕਸਬੇ ਵਿੱਚ ਬੈਠਾ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਸੰਤਾਂ ਵੱਲੋਂ ਲਗਾਈ ਡਿਊਟੀ ਨਿਭਾਉਣ ਲੱਗ ਗਿਆ। ਗੁਰਦੁਆਰੇ ਦੀ ਕਾਰ ਸੇਵਾ ਆਪਣੇ ਹੱਥੀਂ ਕਰਵਾਉਂਦਾ, ਉਹ ਕਦੇ ਵੀ ਅੱਕਦਾ-ਥੱਕਦਾ ਨਾ।

ਪਰ ਅੰਮ੍ਰਿਤਸਰ ਗੁਰੂ ਦੀ ਨਗਰੀ ਅੱਜਕਲ੍ਹ ਸ਼ੋਅਲਿਆਂ ਵਾਂਗ ਭੜਕ ਰਹੀ ਸੀ। ਖ਼ੂਨੀ ਵਿਸਾਖੀ ਲੰਘੀ ਨੂੰ ਪੂਰੇ ਦੋ ਸਾਲ ਗੁਜ਼ਰ ਚੁੱਕੇ ਸਨ। ਸ਼ਹੀਦਾਂ ਦੇ ਵਾਰਸਾਂ ਨੇ ਵਿਰੋਧੀਆਂ ਵਿਰੁੱਧ ਕੇਸ ਕਰ ਦਿੱਤਾ ਪਰ ਸੈਂਟਰ ਵਿੱਚ ਨਿਰੰਕਾਰੀਆਂ ਦਾ ਜ਼ੋਰ ਸੀ ਤੇ ਪੰਜਾਬ ਵਿੱਚ ਕੰਮ ਕਰਦੀ ਅਕਾਲੀ ਸਰਕਾਰ ਸੈਂਟਰ ਦਾ ਹੱਥ ਠੋਕਾ ਹੋ ਨਿੱਬੜੀ। ਕੇਸ ਕਰਨਾਲ ਚਲਿਆ ਗਿਆ ਅਕਾਲੀ ਸਰਕਾਰ ਦੇ ਵਕੀਲ ਨਿਹਾਇਤ ਮਾੜੇ ਨਿੱਕਲੇ। ਅੰਤ ਸਿੱਖ ਕੇਸ ਹਾਰ ਗਏ। ਬਾਦਲ ਕਿਆਂ ਨੇ ਰਾਮਕਿਆਂ ਨਾਲ ਯਾਰੀ ਨਿਭਾਈ, ਦੁਬਾਰਾ ਅਪੀਲ ਕਰਨ ਦੀ ਥਾਵੇਂ ਕੇਸ ਫਾਇਲ ਗੁੰਮ ਕਰ ਦਿੱਤੀ। ਪੱਟੀ ਕੋਲ ਪਿੰਡ ਦਾਸੂਵਾਲ ਦਾ ਚੜ੍ਹਦੀ ਉਮਰ ਦਾ ਨੌਜਵਾਨ ਇੱਕ ਦਿਨ ਨੌਸ਼ਹਿਰੇ ਬੱਸ ਸਟੈਂਡ 'ਤੇ ਉਤਰਿਆ।

"ਭਾਊ ਬਾਬਾ ਧੰਨਾ ਸਿੰਘ ਦਾ ਗੁਰਦੁਆਰਾ ਕਿੱਧਰ ਈ ?" ਉਸਨੇ ਰਿਕਸ਼ਾ ਵਾਹਕ ਤੋਂ ਪੁੱਛਿਆ। ਉਸ ਦੇ ਸਿਰ 'ਤੇ ਨਿਹੰਗ ਨੁਮਾ ਪੀਲੀ ਦਸਤਾਰ ਉਸਦੇ ਰੰਗ ਨੂੰ ਨਿਖਾਰ ਰਹੀ ਸੀ ਉਸਦੇ ਗਲ ਪਾਇਆ ਨੀਲਾ ਚੋਲਾ ਉਸ ਨੂੰ ਪੁਰਾਤਨ ਸਿੱਖ ਦਿੱਖ ਪ੍ਰਦਾਨ ਕਰ ਰਿਹਾ ਸੀ।

"ਜੀਹਦੀ ਸੇਵਾ ਬਾਬਾ ਗੁਰਬਚਨ ਸਿੰਘ ਹੋਰੀਂ ਕਰਵਾਉਣ ਡਏ ਐ...."? ਰਿਕਸ਼ੇ ਵਾਲੇ ਨੇ ਨੌਜਵਾਨ ਨਿਹੰਗ ਦੀਆਂ ਨਿੱਕੀਆਂ-ਨਿੱਕੀਆਂ ਬਾਜ਼ ਵਰਗੀਆਂ ਅੱਖਾਂ ਵਿਚੋਂ ਕੁਝ ਟੋਹਣ ਦਾ ਯਤਨ ਕੀਤਾ।

"ਆਹੋ ਉਹੀ ਓ....ਉਹੀ ਓ....." ਬਾਬਾ ਗੁਬਚਨ ਸਿੰਘ ਦਾ ਨਾਂ ਸੁਣ ਕੇ ਨਿਹੰਗ ਨੌਜਵਾਨ ਦਾ ਚਿਹਰਾ ਇੱਕ ਖਾਸ ਅਦਾ ਨਾਲ ਚਮਕ ਉਠਿਆ।

"ਆਉ ਬੈਠੋ ਮਾਲਕੋ ਲੈ ਚੱਲਦੇ ਆਂ.....ਰਿਕਸ਼ਾ ਮਿੱਤਰਾਂ ਦਾ ਬੰਬੂ ਕਾਟ ਦੇ'ਬਰਾਬਰ ਜਾਂਦਾ....." ਰਿਕਸ਼ੇ ਵਾਲੇ ਨੇ ਲੀਰ ਮਾਰਕੇ ਸੀਟ ਸਾਫ ਕਰਦਿਆਂ ਰਿਕਸ਼ਾ ਮੋੜਕੇ ਅੱਗੇ ਲਗਾ ਦਿੱਤਾ।

"ਹਲਾ ਚੱਲ ਫਿਰ ਪੈਸੇ ਕਿੰਨੇ ਲੈਣੇ ਈ....."? ਨੌਜਵਾਨ ਨਿਹੰਗ ਨੇ ਰਿਕਸ਼ੇ 'ਤੇ ਬੈਠਦਿਆਂ ਸਵਾਲ ਕਰ ਦਿੱਤਾ।

"ਪੈਸਿਆਂ ਦੀ ਕਾਹਦੀ ਗੱਲ ਹੋਈ ਬਾਬਿਓ, ਤੁਸੀਂ ਕੱਖ ਨਾ ਦਿਆ ਜੇ......ਤਿਹਾਡੇ ਵਰਗੇ ਗੁਰੂ ਪਿਆਰਿਆਂ ਦੇ ਚਰਨਾਂ ਦੀ ਧੂੜ ਹੀ ਕਾਫੀ ਏ....." ਰਿਕਸ਼ੇ ਵਾਲੇ ਨੇ ਪੈਡਲਾਂ 'ਤੇ ਭਾਰ ਪਾ ਦਿੱਤਾ। ਉਹ ਗੁਰਮੁਖ ਦੇ ਪਿਆਰ ਵਿੱਚ ਖੀਵਾ ਹੋਇਆ ਪਿਆ ਸੀ।

"ਲਓ ਆ ਗਿਆ ਜੇ ਬਾਬੇ ਧੰਨਾ ਸਿੰਘ ਦਾ ਗੁਰਦੁਆਰਾ....." ਰਿਕਸ਼ੇ ਵਾਲੇ ਨੇ ਬਰੇਕ ਲਗਾ ਦਿੱਤੀ। "ਲੈ ਬਈ ਸੱਜਣਾ ਆਹ ਫੜ....." ਨੌਜਵਾਨ ਨਿਹੰਗ ਨੇ ਪੰਜ ਰੁਪਈਏ ਰਿਕਸ਼ੇ ਵਾਲੇ ਦੇ ਹੱਥ ਫੜਾ ਦਿੱਤੇ।

"ਜਿਉਂਦਾ ਰਹੁ ਬਈ ਸਰਦਾਰਾ ਜਵਾਨੀਆਂ ਮਾਣ...." ਰਿਕਸ਼ੇ ਵਾਲੇ ਨੇ ਮਿਹਤਾਨੇ ਦੇ ਪੈਸੇ ਫੜਕੇ ਮੱਥੇ ਨੂੰ ਲਗਾਏ ਤੇ ਉਹਨੀਂ ਪੈਰੀਂ ਹੀ ਵਾਪਸ ਮੁੜ-ਤੁਰਿਆ। ਨੌਜਵਾਨ ਨਿਹੰਗ ਸਿੰਘ ਨੇ ਗੁਰਦੁਆਰਾ ਮੂਹਰੇ ਬਣੀ ਚਰਨ ਗੰਗਾ ਵਿੱਚ ਪੈਰ ਧੋਤੇ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਣ ਲਈ ਅੰਦਰ ਚਲਾ ਗਿਆ। ਜਦੋਂ ਉਹ ਮੱਥਾ ਟੇਕ ਕੇ ਵਾਪਸ ਗੁਰਦੁਆਰਾ ਸਾਹਿਬ ਦੇ ਵਿਹੜੇ ਵਿੱਚ ਆਇਆ ਤਾਂ ਕਿਸੇ ਨੇ ਪੋਲੇ ਪੈਰੀਂ ਮਗਰਲੇ ਪਾਸਿਓਂ ਹੋ ਕੇ ਉਸਦੀਆਂ ਅੱਖਾਂ 'ਤੇ ਹੱਥ ਰੱਖ ਦਿੱਤੇ।

"ਮੈਂ ਤੇਰੀ ਛੋਹ ਪਛਾਨਣਾਂ ਵਾਂ, ਪਿਛੋਂ ਦੀ ਨ੍ਹੀ ਗਾੜੀਓਂ ਹੋਕੇ ਮਿਲ ਭਾਊ ਗੁਰਬਚਨ ਸਿੰਹਾਂ....." ਨੌਜਵਾਨ ਨਿਹੰਗ ਨੇ ਅੱਖਾਂ ਘੁੱਟੀ ਖੜੇ ਹੱਥਾਂ ਨੂੰ ਆਪਣੇ ਹੱਥਾਂ ਨਾਲ ਪਲੋਸਿਆ। "ਵਾਹਿਗੁਰੂ ਜੀ ਦਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ....."

"ਆ ਬਈ ਭਾਈ ਸੁਖਦੇਵ ਸਿੰਹਾਂ, ਬੜੇ ਚਿਰੋਕੇ ਟੈਮ ਪਿਛੋਂ ਦਰਸ਼ਣ ਦਿੱਤੇ ਈ....." ਗੁਰਬਚਨ ਸਿੰਘ ਨੇ ਨੌਜਵਾਨ ਨਿਹੰਗ ਨੂੰ ਕਲਾਵੇ ਵਿੱਚ ਲੈ ਲਿਆ। ਕੁਝ ਪਲਾਂ ਦਾ ਸਮਾਂ ਦੋਹੇਂ ਵੀਰ ਇਕ ਦੂਜੇ ਦੀ ਗਲਵੱਕੜੀ ਵਿੱਚ ਜੁੜੇ ਰਹੇ।

"ਆ ਭਾਊ ਕਿਵੇਂ ਦਰਸ਼ਣ ਦਿੱਤੇ ਈ.....? ਹੋਰ ਪੰਥ ਦਾ ਕੀ ਹਾਲ ਜੇ.....? ਓਏ ਮੁੰਡਿਓ ਭਾਈ ਸਾਹਿਬ ਹੋਰਾਂ ਵਾਸਤੇ ਸਮੁੰਦਰ ਗਰਮ ਕਰੋ ਓਇ ਨਾਲ਼ੇ ਲੋਹੇ ਦੇ ਬਾਟੇ ਵਿੱਚ ਪਾਕੇ ਲਿਆਉਣਾ......" ਬਾਬਾ ਗੁਰਬਚਨ ਸਿੰਘ ਨੇ ਆਪਣੇ ਮੰਜੇ ਉਤੇ ਨਿਹੰਗ ਸੁਖਦੇਵ ਸਿੰਘ ਨੂੰ ਬਿਠਾਉਂਦਿਆਂ ਲੰਗਰ ਵੱਲ ਨੂੰ ਮੰਹੂ ਕਰਕੇ ਅਵਾਜਾ ਮਾਰ ਦਿੱਤਾ। "ਭਾਊ ਆਉਣਾ ਕਿਵੇਂ ਹੋਇਆ ਤੈਨੂੰ ਪਤਾ ਈ ਐ.....! ਕੇਸ ਜਿੱਤਣ ਤੋਂ ਬਾਦ ਨਰਕਧਾਰੀਏ ਤਾਂ ਬਹੁਤੇ ਈ ਭੂਏਂ ਚੜ੍ਹੇ ਪਏ ਐ.....ਆਹ ਪਿਛਲੇ ਐਤਵਾਰ ਪੱਟੀ ਵਿੱਚ ਇਹਨਾਂ ਨੇ ਗੰਦ ਖਿਲਾਰਿਐ ਜਨਸੰਘੀਆਂ ਨਾਲ ਰਲਕੇ....." ਸੁਖਦੇਵ ਸਿੰਘ ਅੱਖਾਂ ਭਰ ਆਇਆ।

"ਆਹੋ ਛੋਟੇ ਵੀਰ ਮੈਨੂੰ ਪਤਾ ਲੱਗਿਆ ਸੀ.....ਨਾਲੇ ਕੇਸਾਂ-ਕੂਸਾਂ ਨਾਲ ਮਸਲੇ ਹੱਲ ਹੋਣੇ ਰਹੇ ਇਥੇ ਤਾਂ ਅਦਾਲਤਾਂ ਜੱਜ ਮੁਨਸਫ ਸਭ ਬਿਗਾਨੇ ਈ ਆ ਫਿਰ ਨਿਆਂ ਕਿਥੋਂ ਮਿਲਣਾ ਹੋਇਆ .....ਤੁਮਹਾਰਾ ਸ਼ਹਿਰ ਤੁਮਹੀ ਮੁਦਈ ਤੁਮ ਹੀ ਮੁਨਸਫ ਹਮੇ ਯਕੀਂ ਥਾਂ ਹਮਾਰਾ ਕਸੂਰ ਨਿਕਲੇ ਗਾ....." ਬਾਬਾ ਗੁਰਬਚਨ ਸਿੰਘ ਨੇ ਤਲਖ਼ ਹਕੀਕਤ ਪੇਸ਼ ਕਰ ਦਿੱਤੀ।

"ਹਾਂ ਭਰਾਵਾ ਮੈਂ ਤਾਂ ਜੱਥੇ ਵਾਲਿਆਂ ਨੂੰ ਪਹਿਲਾਂ ਤੋਂ ਈ ਏਹੋ ਆਖਦਾਂ ਵਾਂ

ਹੁਣ ਕੁਝ ਕੂ ਸਿੰਘ ਜੁੜੇ ਐ ਸਤਿਗੁਰੂ ਕ੍ਰਿਪਾ ਕਰੇ ਸ਼ਸਤਰਾਂ ਦਾ ਪ੍ਰਬੰਧ ਹੋਜੇ ਕਿਤੋਂ, ਆਪਾਂ ਤਾਂ ਤਲਵਿੰਦਰ ਸਿੰਘ ਨੂੰ ਕਹਿਕੇ ਬੱਬਰ ਪਾਰਟੀ ਖੜ੍ਹੀ ਕਰ ਦੇਣੀ ਐ ਬਾਕੀ ਜਿਵੇਂ ਗੁਰੂ ਦੀ ਰਜ਼ਾ....." ਸੁਖਦੇਵ ਸਿੰਘ ਨੇ ਆਪਣੀ ਮਨਸ਼ਾ ਦੱਸ ਦਿੱਤੀ ।

"ਉਹ ਤਾਂ ਠੀਕ ਐ.....ਪਰ ਪਿਛਲੇ ਐਤਵਾਰ ਕੀ ਹੋਇਆ ਪੱਟੀ ਵਿੱਚ ਉਨ੍ਹਾਂ ਕੋਈ ਜਲੂਸ ਵਗੈਰਾ ਕੱਢਿਆ ?" ਬਾਬਾ ਗੁਰਬਚਨ ਸਿੰਘ ਨੇ ਸੁਖਦੇਵ ਸਿੰਘ ਨੂੰ ਸਵਾਲ ਕੀਤਾ ।

"ਬੜਾ ਮਾੜਾ ਹੋਇਐ ਭਾਊ.....ਉਹਨਾਂ ਨੇ ਜਲੂਸ ਕੱਢਿਆ ਇਕ ਨਰਕਧਾਰੀਆ ਸਿਰ 'ਤੇ ਕਲਗੀ ਲਗਾ ਕੇ ਗੁਰੂ ਗੋਬਿੰਦ ਸਿੰਘ ਦਾ ਸਵਾਂਗ ਲਗਾਉਣ ਲੱਗਾ ਤੇ ਇਕ ਜਨਾਨੀ ਨੂੰ ਮਾਤਾ ਸਾਹਿਬ ਕੌਰ ਬਣਾ ਕੇ ਉਸਦੀ ਬਾਂਹ ਫੜਕੇ ਸਾਰੇ ਬਜ਼ਾਰ ਵਿੱਚ ਘੁੰਮੇ ਤੇ ਉਹਨਾਂ ਦੇ ਨਾਲਦਿਆਂ ਨੇ ਉਨ੍ਹਾਂ ਉਤੇ ਗੋਬਰ ਸੁੱਟਿਆ, ਟਮਾਟਰ ਮਾਰੇ ਤੇ ਰਾਹ ਜਾਂਦੇ ਸਿੱਖਾਂ ਨੂੰ ਟਿਚਰਾਂ ਕੀਤੀਆਂ । ਅਖੇ ਆਹ ਦੇਖੋ ਤਿਹਾਡੇ ਗੁਰੂ ਨੂੰ ਕਿਵੇਂ ਟਮਾਟਰ ਪੈਣ ਡਹੇ ਐ.....ਭਾਊ ਸਾਰੇ 'ਲਾਕੇ ਵਿੱਚ ਸਿੱਖ ਸੰਗਤਾਂ ਦੇ ਮਨਾਂ ਵਿੱਚ ਬੜਾ ਭਾਰੀ ਰੋਸ ਐ...ਅਸੀਂ ਕੁਝ ਮੋਹਤਬਰ ਬੰਦੇ ਭੇਜ ਕੇ ਉਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਐ, ਬਈ ਏਹੋ ਜੀ ਗੰਦੀ ਹਰਕਤ ਫਿਰ ਨਾ ਕਰਨ, ਨਹੀਂ ਤਾਂ ਸਾਥੋਂ ਹੋਰ ਨੀ ਸਹਾਰ ਹੋਣਾ ਪਰ ਭਾਊ ਉਨ੍ਹਾਂ ਅੱਗੋਂ ਕਹਿ ਘੱਲਿਐ ਕਿ ਇਹ ਤਾਂ ਦੁਸਹਿਰੇ ਦਾ ਸਾਂਗ ਸੀ ਅਸੀਂ ਨੀ ਹਟਣਾ, ਅਗਲੇ ਹਫਤੇ ਫਿਰ ਇਹੋ ਕੁਝ ਕਰਾਂਗੇ......" ਸੁਖਦੇਵ ਸਿੰਘ ਦੀਆਂ ਗੱਲ ਕਰਦੇ ਸਮੇਂ ਰਗਾਂ ਭਰ ਆਈਆਂ । "ਇਨ੍ਹਾਂ ਰਬੜ ਦੇ ਕਤੂਰਿਆਂ ਨੂੰ ਚੰਗਾ ਹਲਕ ਚੜ੍ਹਿਐ ਅਜ਼ਾਦੀ ਤੋਂ ਬਾਅਦ ਉਹ ਦਿਨ ਭੁੱਲਗੇ ਜਦੋਂ ਇਨ੍ਹਾਂ ਦੇ ਵੱਡੇ-ਵਡੇਰੇ ਹੁੱਕਾ ਫੜ ਕੇ ਨੱਸਿਆ ਕਰਦੇ ਸੀ ਮੁਗਲਾਂ ਦੇ ਘੋੜਿਆਂ ਦੇ ਮੂਹਰੇ-ਮੂਹਰੇ ਤੇ ਇਹਨਾਂ ਦਾ ਮੂੰਹ ਪੀਕਦਾਨ ਵਾਂਗ ਅੱਡਿਆ ਰਹਿੰਦਾ ਸੀ, ਇਨ੍ਹਾਂ ਦਾ ਕੋਈ ਹੱਲ ਕੱਢਣਾ ਈ ਪੈਣੇ...." ਬਾਬਾ ਗੁਰਬਚਨ ਸਿੰਘ ਗਹਿਰੀ ਸੋਚ ਵਿੱਚ ਡੁੱਬ ਗਿਆ ।

"ਆਹੋ ਭਾਊ ਤਾਂ ਹੀ ਤਾਂ ਮੈ ਤੇਰੇ ਕੋਲ ਆਇਆ ਵਾਂ....ਅਸੀਂ ਮੀਟਿੰਗ ਕਰਨੀ ਚਾਹੁੰਦੇ ਆਂ ਤੇਰੇ ਡੇਰੇ ਵਿੱਚ ਤੈਨੂੰ ਕੋਈ 'ਤਰਾਜ਼ ਤਾਂ ਨਹੀਂ" ਸੁਖਦੇਵ ਸਿੰਘ ਨੇ ਬਾਬੇ ਵੱਲ ਸਵਾਲ ਕੀਤਾ ।

"ਨਾ ਜੀਅ ਸਦਕੇ ਕਰੋ ਮੈਨੂੰ ਕੀ ਇਤਰਾਜ਼ ਹੋਣੈ ਤੁਸੀਂ ਵੀ ਤਾਂ ਮੇਰੇ ਵੀਰ ਈ ਹੋਏ, ਪਰ ਜੇ ਕੁਝ ਕਰਨੈ ਤਾਂ ਹਥਿਆਰ ਤਾਂ ਚਾਹੀਦੇ ਹੀ ਹੋਣਗੇ....?" ਬਾਬੇ ਨੇ ਹਾਂ ਕਰਦਿਆਂ ਇਕ ਨਵੀਂ ਸਮੱਸਿਆ ਵੱਲ ਧਿਆਨ ਦੁਆਇਆ। "ਉਨ੍ਹਾਂ ਦਾ ਪ੍ਰਬੰਧ ਹੋਜੂਗਾ ਆਪਣਾ ਹੈਗਾ ਇਨਸਪੈਕਟਰ ਅਨੋਖ ਸਿੰਘ ਇਹ ਜ਼ਿੰਮੇਵਾਰੀ ਉਹਨੇ ਲਈ ਆ.....ਇਕ ਪਸਤੌਲ ਮੇਰੇ ਕੋਲ ਹੀ ਪਿਐ ਦੋ ਰਿਵਾਲਵਰਾਂ ਦਾ ਇੰਤਜ਼ਾਮ ਉਹ ਕਰ ਦੇਵੇਗਾ, ਨਾਗੋਕਿਆਂ ਵਾਲੇ ਆਪਣੇ ਕੁਲਵੰਤ ਸਿੰਘ ਕੋਲ ਵੀ ਇੱਕ ਵੱਢੀ ਹੋਈ ਨਾਲੀ ਵਾਲੀ ੩੧੫ ਬੋਰ ਦੀ ਪਈ ਐ । ਬੱਸ ਏਥੋਂ ਇਕੱਠੇ ਹੋਕੇ ਚਾਲੇ ਪਾਉਣਾ ਚਾਹੁੰਦੇ ਆਂ" ।

"ਜੀ ਸਦਕੇ ਜਦੋਂ ਮਰਜੀ ਆਵੋ ਜਾਵੋ ਤਿਹਾਡੇ ਲਈ ਹਰ ਦਮ ਦਰਵਾਜੇ ਖੁੱਲੇ

ਐ'' ਬਾਬੇ ਨੇ ਸੁਖਦੇਵ ਸਿੰਘ ਦਾ ਹੱਥ ਆਪਣੇ ਹੱਥਾਂ ਵਿਚ ਫੜਕੇ ਪੂਰੇ ਜੋਰ ਨਾਲ ਘੁੱਟਿਆ । ਜਦ ਤੱਕ ਗਰਮ ਦੁੱਧ ਬਾਟੇ ਵਿੱਚ ਪਾ ਕੇ ਇੱਕ ਸਿੰਘ ਲੈ ਆਇਆ । ਸੁਖਦੇਵ ਸਿੰਘ ਨੇ ਬਾਟੇ ਵਿਚਲਾ ਦੁੱਧ ਪੀਤਾ ਅਤੇ ਜਲਦੀ ਹੀ ਵਾਪਿਸ ਹੋ ਮੁੜਿਆ।

ਇਸ ਤੋਂ ਤੀਜੀ ਕੁ ਰਾਤ ਨੂੰ ਬਾਬਾ ਮਾਨੋਚਾਹਲ ਦੇ ਗੁਰਦੁਆਰੇ ਦੇ ਇਕ ਭੋਰਾ ਨੁਮਾ ਕਮਰੇ ਵਿੱਚ ਕੁਲਵੰਤ ਸਿੰਘ ਨਾਗੋਕੇ, ਮੇਜਰ ਸਿੰਘ ਨਾਗੋਕੇ, ਅਨੋਖ ਸਿੰਘ ਬੱਬਰ, ਸੁਲੱਖਣ ਸਿੰਘ ਬੱਬਰ ਤੇ ਸੁਖਦੇਵ ਸਿੰਘ ਬੱਬਰ ਇੱਕ ਗੁਪਤ ਮੀਟਿੰਗ ਵਿਚ ਮਸ਼ਰੂਫ ਸਨ ।

"ਹਾਂ ਭਾਊ ਫਿਰ ਕੀ ਕੀਤਾ ਜਾਵੇ....?" ਅਨੋਖ ਸਿੰਘ ਨੇ ਸਵਾਲ ਕਰਕੇ ਸੁਖਦੇਵ ਦੀਆਂ ਅੱਖਾਂ ਨੂੰ ਤਾੜਿਆ । "ਕਰਨਾ ਕੀ ਹੋਇਆ ਝੱਟ ਮੰਗਣੀ ਪੱਟ ਵਿਆਹ.....ਜੇ ਇੰਨ੍ਹਾ ਨੂੰ ਸਬਕ ਨਾ ਸਿਖਾਇਆ ਤਾਂ ਸਿਰ ਹੋਰ ਵੀ ਚੜਣਗੇ.....ਅੱਗੇ ਥੋੜੀ ਕੁੱਕੜ ਖੇਹ ਖਿੰਡਾਈ ਆ ਇਹਨਾਂ ਨੇ....." ਸੁਖਦੇਵ ਸਿੰਘ ਦਾ ਜਵਾਬ ਐਕਸ਼ਨ ਕਰਨ ਦਾ ਇਸ਼ਾਰਾ ਸੀ ।

"ਤੂੰ ਬੰਦੇ ਪਤਾ ਕਰ ਆਇਐਂ ਕਿਹੜੇ ਕਿਹੜੇ ਸਨ ?" ਸੁਖਦੇਵ ਨੇ ਕੁਲਵੰਤ ਸਿੰਘ ਨੂੰ ਸਵਾਲ ਕੀਤਾ।

"ਆਹੋ ਭਾਊ ਇਕ ਤਾਂ ਨਰੇਸ਼ ਸੀ ਆੜਤੀਆ ਜਿਹੜਾ ਗੁਰੂ ਗੋਬਿੰਦ ਸਿੰਘ ਬਣਿਆ ਸੀ ।ਉਹਦੀ ਘਰ ਦੀ ਮੀਨਾ ਤੇ ਬਾਕੀ ਦੇ ਨਾਲ ਵਾਲੇ ਦੂਜੇ ਸਾਰੇ ਜਨਸੰਘੀਏ ਸਨ ਕੁੱਲ ਮਿਲਾ ਕੇ ਅੱਠ ਜਣਿਆ ਦਾ ਟੋਲਾ ਸੀ ।" ਕੁਲਵੰਤ ਸਿੰਘ ਨੇ ਜਬਾਬ ਦਿੱਤਾ। ਉਹ ਪੱਟੀ ਜਾ ਕੇ ਸਾਰਾ ਪਤਾ ਕਰ ਆਇਆ ਸੀ।

"ਇਹ 'ਕੱਠੇ ਕਦੋਂ ਮਿਲਣਗੇ"? ਸੁਖਦੇਵ ਸਿੰਘ ਸਾਰਿਆਂ ਨੂੰ 'ਕੱਠਿਆਂ ਹੀ ਪ੍ਰਸ਼ਾਦ ਦੇਣ ਦੇ ਹੱਕ ਵਿਚ ਸੀ।

"ਰੋਜ਼ ਤਿਕਾਲਾਂ ਨੂੰ ਸਾਰੀ ਚੰਡਾਲ ਚੌਕੜੀ 'ਕੱਠੀ ਹੁੰਦੀ ਐ ਨਰੇਸ਼ ਦੀ ਦੁਕਾਨ ਵਿਚ । ਮੰਡੀ ਦਾ ਦਾਰੂ ਦੱਪਾ ਵੀ ਪੀਂਦੇ ਐ ਰਲਕੇ....ਆਥਣਿਓ ਹੀ ਘੰਢੀ ਨੱਪੀ ਜਾ ਸਕਦਾ ਐ ।" ਅਨੋਖ ਸਿੰਘ ਨੇ ਸਲਾਹ ਦਿੱਤੀ ।

"ਚੱਲੋ ਠੀਕ ਐ ਫਿਰ ਗੁਰੂ ਕਿਰਪਾ ਕਰੇ ਕੱਲ ਆਥਣ ਦਾ ਡੁੱਬਦਾ ਹੋਇਆ ਸੂਰਜ ਗੁਰੂ ਨਿੰਦਕਾਂ ਨੂੰ ਵੀ ਡੁਬੋ ਦੇਵੇਗਾ"। ਸੁਖਦੇਵ ਸਿੰਘ ਨੇ ਅਸਮਾਨ ਵੱਲ ਨੂੰ ਹੱਥ ਕਰ ਦਿੱਤੇ । ਬਾਬਾ ਮਾਨੋਚਾਹਲ ਭਾਵੇਂ ਕਿ ਮੀਟਿੰਗ ਵਿੱਚ ਨਹੀਂ ਆਇਆ ਸੀ, ਪਰ ਉਸਨੂੰ ਹੋਣ ਵਾਲੀ ਘਟਨਾ ਬਾਰੇ ਕੁਝ ਖਾਸ ਅੰਦਾਜਾ ਜ਼ਰੂਰ ਸੀ ।

ਦੂਜੀ ਦੁਪਹਿਰ ਨੂੰ ਜਦੋਂ ਟੋਲਾ ਆਪਣੇ ਮਿੱਥੇ ਨਿਸ਼ਾਨੇ ਵੱਲ ਨੂੰ ਤੁਰਨ ਲੱਗਿਆ ਤਾਂ ਮੋਹਲੇਧਾਰ ਬਾਰਸ਼ ਸ਼ੁਰੂ ਹੋ ਗਈ। ਪੰਜੇ ਸਿੰਘ ਜਦੋਂ ਅਰਦਾਸ ਕਰਕੇ ਤੁਰਨ ਲੱਗੇ ਤਾਂ ਬਾਬਾ ਮਾਨੋਚਾਹਲ ਨੇ ਚਿਤਾਵਨੀ ਦਿੱਤੀ "ਭਾਊ ਸੁਖਦੇਵ ਸਿੰਹਾਂ, ਸਿਘਾਂ ਨੂੰ ਕਹੁ ਕਿ ਪਿਸਟਲ ਨਾ ਵਰਤਣ ਤੇ ਰੀਵਾਲਵਰ ਹੀ ਵਰਤਣ ਕਿਉਂਕਿ ਪਿਸਟਲ ਗਿੱਲਾ ਹੋ ਜਾਣ 'ਤੇ ਕਈ ਵਾਰ ਧੋਖਾ ਦੇ ਜਾਂਦੇ ਪਰ ਰੀਵਾਲਵਰ ਨੂੰ ਪਲਕ ਝਪਕਦੇ ਹੀ ਰੁਮਾਲ ਫੇਰ ਕੇ ਸੁਕਾਇਆ ਜਾ ਸਕਦੈ....." ਬਾਬੇ ਮਾਨੋਚਾਹਲ ਦੇ ਸ਼ਬਦਾਂ ਵਿਚੋਂ ਫੌਜੀ

ਤਜਰਬਾ ਬੋਲ ਉਠਿਆ।

"ਉਹ ਕੋਈ ਗੱਲ ਨਹੀਂ ਬਾਬਾ ਜੀ ਜੇ ਪਿਸਟਲ ਨਾ ਚੱਲਿਆ ਤਾਂ ਆਹ ਅੱਗ ਲਾਉਣੀ ਤਾਂ ਕਿਧਰੇ ਨੀ ਗਈ....." ਭਾਈ ਅਨੋਖ ਸਿੰਘ ਨੇ ਲੋਈ ਹੇਠ ਲਕੋਈ ਸਟੇਨਗੰਨ ਲੋਈ ਚੁੱਕਕੇ ਬਾਬੇ ਨੂੰ ਦਿਖਾ ਦਿੱਤੀ।

"ਭਾਊ ਸੁਖਦੇਵ ਸਿੰਹਾਂ ਆਹ ਅੱਗ ਦੀਆਂ ਨਾਲਾਂ ਕਿਥੋਂ 'ਕੱਠੀਆਂ ਕੀਤੀਆਂ ਈ.....ਬੰਦੇ ਤਾਂ ਤੇਰੇ ਕਮਾਲ ਦੇ ਐ ਬਈ....." ਬਾਬੇ ਨੇ ਸੁਖਦੇਵ ਸਿੰਘ ਨੂੰ ਜੱਫੀ ਪਾ ਲਈ।

"ਭਾਊ ਇਹ ਤਾਂ ਸਤਿਗੁਰੂ ਦੀ ਬਖਸ਼ਿਸ਼ ਤੇ ਭਾਈ ਫੌਜਾ ਸਿੰਘ ਦੀ ਕੁਰਬਾਨੀ ਦਾ ਨਤੀਜਾ ਈ....." ਸੁਖਦੇਵ ਸਿੰਘ ਨੇ ਹੱਥ ਜੋੜ ਦਿੱਤੇ। ਪੰਜਾਂ ਜਣਿਆ ਨੇ ਚੋਲੇ ਉਤਾਰ ਕੇ ਕੁੜਤੇ ਪਜਾਮੇ ਪਹਿਨਕੇ ਅਤੇ ਸਿਰਾਂ 'ਤੇ ਡੱਬੀਦਾਰ ਸਾਫੇ ਲੇਪਟ ਕੇ ਮਝੈਲ ਕਿਸਾਨਾਂ ਵਰਗਾ ਰੂਪ ਧਾਰ ਲਿਆ ਅਤੇ ਪੱਟੀ ਵੱਲ ਨੂੰ ਹੋ ਤੁਰੇ। ਕੱਤਕ ਦੇ ਮਹੀਨੇ ਦੀ ਫੁਹਾਰ ਸਿੰਘਾਂ ਦੇ ਸੀਨੇ ਤਰ ਕਰ ਰਹੀ ਸੀ। ਪੁਰੇ ਦੀ ਅਗਲੇ ਪਾਸਿਓ ਮੂੰਹਾਂ 'ਤੇ ਪੈਂਦੀ ਹਵਾ ਠੰਡੇ ਪੱਛ ਲੱਗ ਰਹੀ ਸੀ।

"ਆਹ ਭੱਗੂਪੁਰ ਈ ਭਾਈ ਮੇਜਰ ਸਿੰਹਾਂ, ਰਘਬੀਰ ਸਿੰਘ ਹੋਰਾਂ ਦਾ ਪਿੰਡ....." ਟਰੈਕਟਰ ਭੱਗੂਪੁਰ ਦੇ ਅੱਡੇ ਕੋਲ ਪਹੁੰਚਿਆ ਤਾਂ ਅਨੋਖ ਸਿੰਘ ਨੇ ਕਿਹਾ।

"ਧੰਨ ਆ....ਧੰਨ ਆ....ਇਹ ਧਰਤੀ ਧੰਨ ਆ....ਜੀਹਨੇ ਸ਼ਹੀਦਾਂ ਦੀ ਧਰਤੀ ਹੋਣ ਦਾ ਮਾਣ ਹਾਸਲ ਕੀਤੈ....." ਮੇਜਰ ਸਿੰਘ ਨੇ ਟਰੈਕਟਰ ਚਲਾਉਂਦਿਆਂ ਹੀ ਧਰਤੀ ਨੂੰ ਨਮਸਕਾਰਿਆ।

ਭਾਈ ਰਘਬੀਰ ਸਿੰਘ ਭੱਗੂਪੁਰ ਇਕ ਬੈਂਕ ਮੁਲਾਜ਼ਮ ਨਿਹੰਗ ਸਿੰਘ ਅਤੇ ਫੌਜਾ ਸਿੰਘ ਦਾ ਸਾਥੀ ਸੀ ਜੋ ੭੮ ਦੀ ਵਿਸਾਖੀ ਨੂੰ ਜਾਮ-ਏ-ਸ਼ਹਾਦਤ ਪਾ ਗਿਆ ਸੀ। ਉਹ ਸਾਰੇ ਜਣੇ ਆਪਣੀ ਮੰਜਲ ਵੱਲ ਵਧਦੇ ਜਾ ਰਹੇ ਸਨ। ਐਚ.ਐਮ.ਟੀ. ਕੰਪਨੀ ਦਾ ਪੱਚੀ ਗਿਆਰਾਂ ਤੁੱਕ-ਤੁੱਕ ਕਰਦਾ ਹੋਇਆ ਅੱਗੇ ਵਧ ਰਿਹਾ ਸੀ। ਟਰੈਕਟਰ ਦੀ ਚਾਲ ਕੋਈ ਬਹੁਤੀ ਰਵਾਨਗੀ ਭਰਪੂਰ ਨਹੀਂ ਸੀ।

"ਭਾਊ ਕੁਲਵੰਤ ਸਿੰਹਾਂ ਹੈਨੂੰ ਮਾੜਾ ਮੋਟਾ ਤੇਲ ਤੂਲ ਵੀ ਦਵਾ ਲਿਆ ਕਰ ਕਿਤੇ ਰੈਲ੍ਹਾ ਹੋਕੇ ਚੱਲਣ ਲੱਗ ਪਊ.....।" ਭਾਈ ਸਲੁੱਖਣ ਸਿੰਘ ਨੇ ਟਰੈਕਟਰ ਦੇ ਚੱਕਿਆਂ ਤੇ ਗਰਾਰੀਆਂ ਦੀ ਘਰੈਂ-ਘਰੈਂ ਦੀ ਅਵਾਜ਼ ਸੁਣ ਕੇ ਕਿਹਾ।

"ਬਾਬਿਓ ਇਹਨੂੰ ਐਤਕੀਂ ਹਾੜੀ ਤੋਂ ਬਾਅਦ ਛੇਵਾਂ ਚਾਰਦੇ ਆ ਭੋਰਾ" ਕੁਲਵੰਤ ਸਿੰਘ ਦੀ ਨਿਹੰਗ ਸ਼ਬਦਾਵਲੀ ਸੁਣਕੇ ਸਾਰੇ ਜਣੇ ਹੱਸ ਪਏ।

"ਬਾਬਾ ਤੂੰ ਯਾਰ ਬਦਲ ਕਿਉਂ ਨ੍ਹੀ ਦਿੰਦਾ ਕਬਾੜ ਖਾਨੇ ਨੂੰ। ਕੋਈ ਵਧੀਆ ਟਰੈਕਟਰ ਲੈ ਫੋਰਡ, ਐਸਕਾਰਟ ਵਗੈਰਾ...." ਭਾਈ ਅਨੋਖ ਸਿੰਘ ਵਿਚੋਂ ਕਾਲਜੀਏਟ ਸੂਝ ਨੇ ਅੰਗੜਾਈ ਭਰੀ।

"ਭੌਲੇ ਬਈ ਪਾੜ੍ਹਿਆ ਤੇ ਨਵੇਂ ਟਰੈਕਟਰ ਲਈ ਪੈਸੇ ਕਿੱਥੋਂ ਆਉਣੇ ਈ। ਬਾਪੂ ਹੋਰੀਂ ਕੋਈ ਘੋਲੀਏ ਆਲੇ ਸਰਦਾਰਾਂ ਆਲ਼ਾ ਟੈਂਕ ਤਾਂ ਛੱਡ ਨੀ ਗਏ। ਲੈ ਦੇ

ਕੇ ਮੰਸਾ ਢਾਈ ਸਿਆੜ ਹੈਗੇ ਈ....ਨਵੇਂ ਟਰੈਕਟਰ ਦੇ ਤੇਲ ਪਾਣੀ 'ਤੇ ਹੀ ਲੱਗ-ਲਗਾ ਜਾਣਗੇ....ਆਪਾਂ ਨੂੰ ਆਹੀ ਠੀਕ ਐ ਸ਼ੇਰ ਦਾ ਬੱਚਾ...." ਨਿਹੰਗ ਕੁਲਵੰਤ ਸਿੰਘ ਨੇ ਕਿਸਾਨੀ ਦੀ ਆਰਥਿਕ ਮੰਦਹਾਲੀ ਦੀ ਬਾਤ ਸੁਣਾ ਦਿੱਤੀ ।

"ਭੈਣ ਦੇਣੇ......ਚਾਲੀ ਸਾਲ ਹੋਣ ਨੂੰ ਨੇ ਇਸ ਦੇਸ਼ ਦੀ ਅਜ਼ਾਦੀ ਆਈ ਨੂੰ ਪਰ ਕਾਮੇ ਤੇ ਕਿਸਾਨ ਦੀ ਹਾਲਤ ਦਿਨੋ-ਦਿਨ ਬਦਤਰ ਹੁੰਦੀ ਜਾਂਦੀ ਏ । ਮਿਹਨਤੀ ਮਜ਼ਦੂਰ ਦੋ ਵਕਤ ਦੀ ਰੋਟੀ ਨੂੰ ਤਰਸਦਾ ਪਿਐ ਜੱਦੇ ਹੋਏ ਅਜ਼ਾਦੀ ਦੇ, ਸਾਲੀ ਅਜ਼ਾਦੀ ਨਾਂ ਹੋਈ ਸਗੋਂ ਬਿਰਲੇ-ਟਾਟਿਆਂ ਦੀ ਰਖੇਲ ਹੋਈ ।" ਭਾਈ ਅਨੋਖ ਸਿੰਘ ਕਿਸੇ ਅਨੋਖੇ ਇਨਕਲਾਬ ਦਾ ਸੁਪਨਾ ਉਣ ਰਿਹਾ ਸੀ ।

"ਕਾਲਜ ਵਿਚ ਪੜ੍ਹੇ ਮਾਰਕਸਵਾਦ ਦਾ ਅਸਰ ਬੋਲਦੈ ਭਾਈ ਅਨੋਖ ਸਿੰਹਾਂ ਦੇਖੀ ਕਿਤੇ ਸਾਨੂੰ ਵੀ ਨਕਸਲਬਾੜੀਏ ਨਾ ਬਣਾ ਧਰੀਂ...." ਭਾਈ ਸੁਖਦੇਵ ਸਿੰਘ ਦੀ ਟਕੋਰ ਸੁਣ ਕੇ ਸਾਰਾ ਟੋਲਾ ਹੱਸ ਪਿਆ ।

"ਐਹੋ ਜਿਹੀ ਤਾਂ ਕੋਈ ਗੱਲ ਨ੍ਹੀ ਹੈਗੀ ਭਾਊ ਪਰ ਸੱਚ ਤੋਂ ਕਿਨਾਰਾ ਵੀ ਨਹੀਂ ਕੀਤਾ ਜਾ ਸਕਦੈ । ਪੰਜਾਬ ਗੁਰੂ ਨਾਨਕ ਦੀ ਵਿਚਾਰਧਾਰਾ ਦੀ ਧਰਤੀ ਐ ਤੇ ਗੁਰੂ ਨਾਨਕ ਦੀ ਵਿਚਾਰਧਾਰਾ ਵੀ ਤਾਂ ਇਹੋ ਹੀ ਕਹਿੰਦੀ ਐ ਕਿ ਇਸ ਧਰਤੀ 'ਤੇ ਭਲੇ ਲੋਕਾਂ ਦਾ ਰਾਜ ਹੋਵੇ ਤੇ ਖਾਲਸਾ ਤਾਂ ਸਾਜਿਆ ਹੀ ਗਰੀਬਾਂ-ਲਿਤਾੜਿਆਂ ਦੀ ਰੱਖਿਆ ਲਈ ਐ । ਸੰਤ ਉਭਾਰਬੇ, ਕਉ ਦੁਰਜਨ ਕੇ ਮਾਰਬੇ, ਕਉ ਦੁਸ਼ਟ ਸੰਘਾਰਬੇ, ਕਉ ਖਾਲਸਾ ਬਣਾਇਓ ਹੈ" ਭਾਈ ਅਨੋਖ ਸਿੰਘ ਫਿਲਾਸਫਰਾਂ ਵਾਲੀਆਂ ਗੱਲਾਂ ਕਰ ਰਿਹਾ ਸੀ ।

"ਚੰਗਾ ਭਾਊ ਅਨੋਖ ਸਿੰਹਾਂ ਖਾਲਿਸਤਾਨ ਬਣ ਲੈਣ ਦੇ ਫਿਰ ਤੇਰੇ ਸਾਰੇ ਸੁਪਨੇ ਸਾਕਾਰ ਕਰ ਦੇਵਾਂਗੇ...." ਭਾਈ ਸੁਖਦੇਵ ਸਿੰਘ ਨੇ ਅਨੋਖ ਸਿੰਘ ਦੀ ਪਿੱਠ 'ਤੇ ਥਾਪੀ ਮਾਰੀ ।

"ਛਿਆਨਵੇਂ ਕਰੋੜੀ ਨਿਹੰਗ ਫੌਜੋ ਮਾੜੀ ਮੋਟੀ ਐਹਦੀ ਕੀਲੀ ਵੀ ਨੱਪੋ ਜਿਵੇਂ-ਜਿਵੇਂ ਪੱਟੀ ਨੇੜੇ ਆਉਂਦੀ ਐ ਇਹ ਮਰਾਸੀਆਂ ਦੀ ਕੱਟੀ ਅੰਗੂ ਪਿਛਲ- ਖੁਰੀਂ ਮੁੜਣ ਡਿਹੈ...." ਮੇਜਰ ਸਿੰਘ ਨੇ ਤੁਕ-ਤੁਕ ਕਰਦੇ ਪੱਚੀ ਗਿਆਰਾਂ ਦੀ ਸੁਸਤ ਚਾਲ ਵੱਲ ਧਿਆਨ ਦਿਵਾਇਆ ।

ਸੂਰਜ ਆਪਣੀ ਨਿੱਤ ਕਿਰਿਆ ਨੂੰ ਸਮੇਟਦਾ ਹੋਇਆ ਹਨੇਰੀ ਰਾਤ ਦੀ ਬੁਕਲ ਵਿਚ ਅਸਤ ਹੋ ਰਿਹਾ ਸੀ । ਅਸਮਾਨ ਦੀ ਨੀਲੀ ਚਾਦਰ ਉੱਤੇ ਵਿਰਲੇ-ਵਿਰਲੇ ਤਾਰੇ ਹਨੇਰੇ ਨਾਲ ਜੂਝਣ ਦਾ ਅਹਿਦ ਲੈ ਰਹੇ ਸਨ । "ਲਉ ਪੱਟੀ ਵਾਲਾ ਬੱਸ ਅੱਡਾ ਆ ਗਿਐ ਹੁਣ ਇੰਝ ਕਰੋ ਗੁਰਦੁਆਰਾ ਭੱਠ ਸਾਹਿਬ 'ਚ ਟਰੈਕਟਰ ਨਿਹੰਗ ਵਿਸ਼ਾਲ ਸਿੰਘ ਹੋਰਾਂ ਕੋਲ ਖੜ੍ਹਾ ਕਰ ਚਲਦੇ ਆਂ, ਉਹ ਮੇਰਾ ਯਾਰ ਐ ਬਾਬੇ ਬਿਧੀ ਚੰਦੀਆਂ ਦਾ ਚੇਲਾ । ਨਾਲੇ ਆ ਕੇ ਪ੍ਰਸ਼ਾਦਾ ਪਾਣੀ ਛਕ ਜਾਵਾਂਗੇ । ਇਥੇ ਆਪਾਂ ਨੂੰ ਸਰਬ ਲੋਹ ਵਿਚ ਬਣਿਆ ਪ੍ਰਸ਼ਾਦਾ ਤਿਆਰ ਮਿਲ ਜਾਵੇਗਾ" ਕੁਲਵੰਤ ਸਿੰਘ ਨਾਗੋਕੇ ਨੇ ਸਲਾਹ ਦਿੱਤੀ। ਉਹ ਸਰਬਲੋਹੀਆ ਬਿਬੇਕੀ ਹੋਣ ਕਰਕੇ ਬਜ਼ਾਰ ਦੀਆਂ ਬਣੀਆਂ ਚੀਜਾਂ ਨਹੀਂ ਖਾਂਦਾ ਸੀ । ਸਾਰਿਆਂ ਨੇ ਸਲਾਹ ਮੰਨ ਲਈ ਤੇ ਟਰੈਕਟਰ ਨੂੰ ਵਿਸ਼ਾਲ ਸਿੰਘ ਕੋਲ

ਖੜ੍ਹਾ ਕਰ ਕੇ ਉਹ ਵਾਹੋਦਾਹੀ ਪੱਟੀ ਮੰਡੀ ਵੱਲ ਨੂੰ ਹੋ ਤੁਰੇ, ਤਦ ਤੱਕ ਹਨੇਰਾ ਬਿਲਕੁਲ ਪਸਰ ਚੁੱਕਾ ਸੀ ।

ਉਹ ਚੁੱਘੀਆਂ ਭਰਦੇ ਹੋਏ ਪੱਟੀ ਦੇ ਬਜ਼ਾਰ ਵਿਚ ਵੜ ਗਏ । ਟਾਵੀਆਂ-ਟਾਵੀਆਂ ਦੁਕਾਨਾਂ ਹਾਲੇ ਖੁਲ੍ਹੀਆਂ ਸਨ । ਕਿਤੇ-ਕਿਤੇ ਗੋਲਗੱਪੇ ਤੇ ਪਕੌੜੇ ਵਾਲੀਆਂ ਰੇਹੜੀਆਂ ਵੀ ਆਪਣਾ ਚਟਪਟਾ ਮਾਲ ਵੇਚੀ ਜਾ ਰਹੀਆਂ ਸਨ। ਉਨ੍ਹਾਂ ਨੂੰ ਗੁਰਦੁਆਰੇ ਵਿਚੋਂ ਨਿਕਲਦਿਆਂ ਪੱਟੀ ਠਾਣੇ ਦੇ ਇੱਕ ਸਿਪਾਹੀ ਨੇ ਦੇਖ ਲਿਆ ਸੀ ਪਰ ਉਹ ਸ਼ਰਧਾਲੂ ਯਾਤਰੂ ਸਮਝ ਕੇ ਅੱਗੇ ਲੰਘ ਗਿਆ ਸੀ। ਪੱਟੀ ਦੀ ਦਾਣਾ ਮੰਡੀ ਵਿੱਚ ਖਲੋਤਾ ਬੁੱਢਾ ਪਿੱਪਲ ਖੜ-ਖੜ ਕਰਦੇ ਪੱਤਿਆਂ ਦੀ ਅਵਾਜ ਨਾਲ ਉਨ੍ਹਾਂ ਦੇ ਸਵਾਗਤ ਦੇ ਸੋਹਲੇ ਗਾ ਰਿਹਾ ਸੀ। ਪਿੱਪਲ ਦੇ ਬਿਲਕੁਲ ਸਾਹਮਣੇ ਨਰੇਸ਼ ਕੁਮਾਰ ਖਰੈਤੀ ਲਾਲ ਐਂਡ ਕੰਪਨੀ ਦੀ ਆੜ੍ਹਤ ਦੀ ਮਸ਼ਹੂਰ ਦੁਕਾਨ ਹਾਲੇ ਖੁੱਲੀ ਸੀ । ਦੁਧੀਆ ਟਿਊਬ ਦੇ ਚਾਨਣ ਥੱਲੇ ਨਰੇਸ਼ ਆਪਣੀ ਜੁੰਡਲੀ ਦੇ ਯਾਰਾਂ ਨਾਲ ਪੈੱਗ ਸਾਂਝਾ ਕਰਨ ਵਿਚ ਖੁੱਭਿਆ ਪਿਆ ਸੀ । ਉਹ ਪਿੱਪਲ ਦੇ ਥੱਲੇ ਡਹੇ ਤਖਤਪੋਸ਼ ਉਪਰ ਬੈਠ ਗਏ ਅਤੇ ਆਪਣੇ ਹਥਿਆਰਾਂ ਨੂੰ ਤਿਆਰ ਕਰਨ ਲੱਗੇ ।

"ਓਇ ਦੇਸੂ ਭੈਣ ਦਿਆ ਖਸਮਾ ਮੱਛੀ ਨੀ ਆਈ ਹਾਲੇ ਤਾਈਂ....ਆਹ ਤੇਰੇ ਲੱਗਦੇ ਕੀ ਖਾਣਗੇ ਤੇਰੀ ਕੁੜੀ ਦਾ....?" ਨਰੇਸ਼ ਦੀ ਅਵਾਜ ਗੜ੍ਹਕੀ। ਉਹ ਸੁਭਾਅ ਪੱਖੋਂ ਬਾਣੀਆ ਘੱਟ ਤੇ ਸ਼ਿਵ ਸੈਨੀਆ ਜ਼ਿਆਦਾ ਸੀ । "ਲਿਆਇਆ ਮਾਲਕੋ ਹੁਣੇ ਈ ਲਿਆਇਆ...." ਵਿਚਾਰੇ ਦੇਸੂ ਮਜ਼ਬੀ ਦੇ ਸਿਰ 'ਤੇ ਲਪੇਟਿਆ ਡੱਬੀਦਾਰ ਸਾਫਾ ਖੁੱਲਦਾ-ਖੁੱਲਦਾ ਬਚਿਆ । ਉਹ ਆਪਣੇ ਸਾਫੇ ਨੂੰ ਸੰਭਾਲਦਾ ਹੋਇਆ ਨੇੜੇ ਖੜ੍ਹੀ ਰੇਹੜੀ ਤੋਂ ਮੱਛੀ ਤਲਵਾਉਣ ਚਲਿਆ ਗਿਆ ।

"ਨਾ ਬਾਊ ਜੀ ਹੁਣ ਨੀ ਬੁਲਾਈ ਕੋਈ ਦੇਸੂ ਦੇ ਪਿੰਡ ਤੋਂ ਕੱਚੀ ਕਲੀ ਕਚਨਾਰ ਦੀ...." ਕੋਲ ਬੈਠੇ ਗੰਜੇ ਸਿਰ ਤੇ ਟੋਡ ਵਰਗੇ ਡੇਲਿਆਂ ਵਾਲੇ ਆਦਮੀ ਦੀ ਗੱਲ ਸੁਣ ਕੇ ਸਾਰਾ ਟੋਲਾ ਕੰਨ ਚੁੱਕ ਕੇ ਬੈਠ ਗਿਆ ।

"ਲੈ ਇਹ ਕਿਵੇਂ ਹੋਜੂ ਸ਼ੇਰ ਸ਼ਿਕਾਰ ਤੋਂ ਬਿਨਾਂ ਕਿਵੇਂ ਸਾਰੂ । ਆਪਾਂ ਤਾਂ ਹਰ ਹਫਤੇ ਈ ਨਵਾਂ ਸ਼ਿਕਾਰ ਖੇਡੀਦੈ ਤੇ ਉਹ ਵੀ ਅਨਟੱਚ...ਹਾਲੇ ਕੱਲ੍ਹ ਈ ਸੰਗਵਾਂ ਤੋਂ ਇੱਕ ਕਬੂਤਰੀ ਫਸਗੀ ਆਪਣੇ ਨੀਰਜ ਦੇ ਜ਼ਾਲ ਵਿੱਚ...ਆਰੀਆ ਕਾਲਜ ਪੜ੍ਹਦੀ ਐ ਪਰੈਪ ਵਿਚ, ਨੀਰਜ ਬਾਹਰਲੇ ਸਟੋਰ 'ਤੇ ਲੈ ਆਇਆ । ਕਹਿੰਦਾ ਪਹਿਲਾ ਪੈਗ ਤੁਸੀਂ ਲਾਓ ਭਾਅ ਜੀ ਮਹੂਰਤ ਤੁਸੀਂ ਕਰਨਾ ਜੇ ਅੱਗੋਂ ਉਹ ਸਾਲੀ ਬਿਫਰ ਖਲੋਤੀ ਅਖੇ ਮੈਂ ਤਾਂ ਨੀਰਜ ਨੂੰ ਪਿਆਰ ਕਰਦੀ ਆਂ । ਦੋ ਥੱਪੜ ਮਾਰੇ ਸਾਲੀ ਦੇ ਬੂਥੇ 'ਤੇ ਅਤੇ ਨਾਲ ਈ ਜਿੰਨ ਦਾ ਇੱਕ ਭਰਵਾਂ ਪੈਗ ਲੱਦ ਦਿੱਤਾ ਅੰਦਰ ਬੱਸ ਫਿਰ ਕੀ ਸੀ ਆਪਣੀ ਸਾਰੀ ਰਾਤ ਦਿਵਾਲੀ ਵਰਗੀ ਨਿਕਲੀ । ਸਵੇਰੇ ਵੱਡੇ ਤੜਕਿਓਂ ਈ ਬੱਸ ਚਾੜ੍ਹ ਆਏ ਡਿੱਗਦੀ ਢਹਿੰਦੀ ਨੂੰ...." ਨਰੇਸ਼ ਦੀ ਗੱਲ ਸੁਣ ਕੇ ਸਾਰਾ ਟੋਲੇ ਵਹਿਸ਼ੀ ਹਾਸਾ ਹੱਸਿਆ ।

"ਕੋਈ ਨਾ ਪੁੱਤ ਬੱਸ ਬੜੀਆਂ ਹੋਗੀਆਂ ਮਨਮਰਜੀਆਂ....ਹੁਣ ਚੱਲ ਵਿਸ਼ਨੂੰ

ਭਗਵਾਨ ਕੋਲੋ ਸੀਲ ਸਾਗਰ ਵੱਲ ਨੂੰ ਕਰ ਲੱਛਮੀ ਦੀ ਪੂਜਾ....ਵੇਹਦੇਂ ਕੀ ਓਂ ਕਰ ਦਿਓ ਘੁੱਗੀ ਘੈਂ....।" ਸੁਖਦੇਵ ਸਿੰਘ ਨੇ ਸਾਰੇ ਸਿੰਘਾਂ ਨੂੰ ਜਰਨੈਲੀ ਹੁਕਮ ਦਿੱਤਾ। ਉਹ ਆਪ ਮੂੰਹ 'ਤੇ ਪਰਨਾ ਲਪੇਟਕੇ ਹੱਥ ਵਿਚ ਰਿਵਾਲਵਰ ਤਾਣ ਕੇ ਆੜ੍ਹਤੀਆਂ ਦੀ ਦੁਕਾਨ ਵੱਲ ਨੂੰ ਹੋ ਤੁਰਿਆ । ਬਾਕੀ ਜੁਝਾਰੂ ਟੋਲਾ ਵੀ ਆਪੋ-ਆਪਣੇ ਹਥਿਆਰ ਖਿੱਚ ਕੇ ਵਾਹੋ-ਦਾਹੀ ਉਹਦੇ ਮਗਰ ਹੋ ਤੁਰਿਆ। ਅਨੋਖ ਸਿੰਘ ਨੇ ਆਪਣੀ ਲੋਈ ਪਿੱਪਲ ਥੱਲੇ ਪਏ ਤਖ਼ਤਪੋਸ਼ 'ਤੇ ਹੀ ਲਾਹ ਕੇ ਰੱਖ ਦਿੱਤੀ ।

"ਹਾਂ ਜੀ, ਲਾਲਾ ਜੀ ਤਿਆਰ ਹੋ ਜਾਉ, ਕੂਚ ਦੇ ਨਗਾਰੇ ਵੱਜਣ ਲੱਗੇ ਨੇ...." ਸੁਖਦੇਵ ਸਿੰਘ ਨੇ ਰੀਵਾਲਵਰ ਨਰੇਸ਼ ਵੱਲ ਨੂੰ ਤਾਣ ਦਿੱਤਾ । ਨਰੇਸ਼ ਦੀ ਸਮਝ ਵਿੱਚ ਕੁਝ ਨਾ ਪਿਆ ਤੇ ਉਹ ਹਰਫ਼ਲਿਆ ਹੋਇਆ ਸਿਰਾਣੇ ਪਈ ਦੁਨਾਲੀ ਨੂੰ ਚੁੱਕਕੇ ਸਿਸ਼ਤ ਬੰਨ੍ਹਣ ਲੱਗਾ ਤਾਂ ਅਨੋਖ ਸਿੰਘ ਦੀ ਸਟੇਨ ਦੀਆਂ ਗੋਲੀਆਂ ਨੇ ਉਸਦੀਆਂ ਲੱਤਾਂ ਦਾ ਚੂਰਮਾ ਬਣਾ ਦਿੱਤਾ ।

"ਉਇ ਭਰਾਵੋ ਮੈਂ ਤੁਹਾਡਾ ਕੀ ਵਿਗਾੜਿਆ ਜੇ...:" ਉਹ ਹਾੜਿਆਂ 'ਤੇ ਉਤਰ ਆਇਆ।

"ਸਾਲਿਆ ਗੁਰੂ ਗੋਬਿੰਦ ਸਿੰਘ ਦੇ ਸਾਂਗ ਲਾਉਦੈਂ । ਸਿੱਖਾਂ ਦਾ ਮੂੰਹ ਚਿੜਾਉਨੈਂ, ਲੋਕਾਂ ਦੀਆਂ ਧੀਆਂ-ਧਿਆਣੀਆਂ ਦੀ ਬੇਪਤੀ ਕਰਨੈ, ਹਾਲੇ ਤੈਂ ਕੀ ਵਿਗਾੜਿਐ....?" ਅਨੋਖ ਸਿੰਘ ਨੇ ਸਟੇਨ ਦਾ ਮੂੰਹ ਖੋਲ੍ਹ ਦਿੱਤਾ ਤੇ ਬਾਕੀ ਦਿਆਂ ਰੀਵਾਲਵਰਾਂ ਨੇ ਵੀ ਅੱਗ ਉਗਲੀ । ਪਲ ਵਿੱਚ ਹੀ ਸੱਤ-ਅੱਠ ਲਾਸ਼ਾਂ ਇਕ ਦੂਜੇ ਉਪਰ ਡਿੱਗੀਆਂ । ਖੂਨ ਦਾ ਛੱਪੜ ਚਿੱਟੀਆਂ ਚਾਦਰਾਂ ਨੂੰ ਲਾਲ ਰੰਗ ਵਿੱਚ ਨਹਾਉਣ ਲੱਗਾ । ਦੇਸੂ ਮਜ਼ਬੀ ਤਲੀ ਹੋਈ ਮੱਛੀ ਨੂੰ ਸੜਕ 'ਤੇ ਖਿਲਾਰ ਪੱਤਰੇ ਵਾਚ ਗਿਆ ।

"ਵਾਹ ਗੁਰੂ....ਵਾਹ ਗੁਰੂ, ਗਿਆ ਤਾਂ ਮੱਛੀ ਲੈਣ ਸੀ ਪਰ ਅਹ ਮਗਰਮੱਛ ਕਿਧਰੋਂ ਆ ਨਿਕਲੇ ?....ਇਹ ਵੀ ਮਾਈਂ..... ਕਰਾੜ ਐਨੀ ਬਿਨਾਂ ਕਾਹਨੂੰ ਸੁਧਰਦੇ ਸੀ....ਸਾਲੇ ਗੁਰੂ ਦਾ ਸਾਂਗ ਲਾਉਂਦੇ ਸੀ.... ਲੈ ਪੁੱਤ ਹੁਣ ਪੈਜੀਂ ਹਨੂੰਮਾਨ ਦੀ ਜੂਨ 'ਚ..... ਜਦੋਂ ਉਤੇ ਗਿਆ ਤਾਂ ਧਰਮ ਰਾਜ ਨੇ ਚਿੱਤੜਾਂ ਤੇ ਪੂਛ ਫਿੱਟ ਕਰ ਛੱਡਣੀ ਐ....ਪਰ ਤੇਰਾ ਕੀ ਬਣੂੰ ਦੇਸਾ ਸਿੰਹਾਂ ਪੁਲਿਸ ਵਾਲਿਆਂ ਤਾਂ ਤੇਰੀ ਪਿੱਠ ਵੀ ਕੁੱਟ ਛੱਡਣੀ ਐ । ਇਹ ਤਾਂ ਸੁੱਕ-ਗਿੱਲ ਵੀ ਨੀ ਵੇਂਹਦੇ...." ਭਵਿੱਖ ਦੀ ਡਰਾਉਣੀ ਤਸਵੀਰ ਦੇਸੂ ਦੀਆਂ ਅੱਖਾਂ ਅੱਗੇ ਹਨੇਰਾ ਕਰ ਗਈ ।

ਇਥੋਂ ਦਾ ਇਹੀ ਦਸਤੂਰ ਸੀ ਕਰੇ ਕੋਈ ਭਰੇ ਕੋਈ, ਸਿਸਟਮ ਹੀ ਐਸਾ ਸੀ। ਕਰਨ ਵਾਲੇ ਕਾਰਾ ਕਰਕੇ ਚਲੇ ਗਏ ਸਨ ਪਰ ਵਿਚਾਰਾ ਦੇਸੂ ਕਿਤੇ ਜਾਣ ਜੋਗਾ ਵੀ ਨਹੀਂ ਸੀ । ਸੁਖਦੇਵ, ਅਨੋਖ, ਕੁਲਵੰਤ ਸਿੰਘ ਹੋਰਾਂ ਦੇ ਟੋਲੇ ਨੇ ਕੰਮ ਕਰਕੇ ਸਿੱਧਾ ਗੁਰਦੁਆਰਾ ਭੱਠ ਸਾਹਿਬ ਦਾ ਰਾਹ ਫੜ ਲਿਆ । ਨਿਹੰਗ ਵਿਸ਼ਾਲ ਸਿੰਘ ਕੋਲ ਪਹੁੰਚਕੇ ਪ੍ਰਸ਼ਾਦਾ ਛਕਿਆ ਤੇ ਰਾਤੋ-ਰਾਤ ਇਲਾਕੇ ਨੂੰ ਛੱਡਕੇ ਚਲੇ ਗਏ। ਇਧਰ ਸਾਰੇ ਅੰਮ੍ਰਿਤਸਰ ਜ਼ਿਲ੍ਹੇ ਦੀ ਪੁਲਿਸ ਦੀ ਨੀਂਦ ਹਰਾਮ ਹੋ ਗਈ। ਉਹ ਕਾਤਲਾਂ ਨੂੰ ਫੜਣ ਲਈ ਭੱਜ ਦੌੜ ਕਰਨ ਲੱਗੀ । • • •

# ਕਾਂਡ 9

## ਸੁਣਿਆ ਸੀ ਕਾਗਜ਼ਾਂ ਦੇ ਸ਼ੇਰ ਉਹ ਕਹਿੰਦੇ
## 'ਸਾ ਕਿਰਨਾਂ ਦਾ ਕਾਫ਼ਲਾ ਫੜ੍ਹਾ

ਪੰਜਾਬ ਦੀ ਧਰਤੀ 'ਤੇ ਕਪੂਰੀ ਨਹਿਰ ਤੋਂ ਸ਼ੁਰੂ ਹੋਇਆ ਮੋਰਚਾ ਧਰਮ ਯੁੱਧ ਮੋਰਚੇ ਵਿੱਚ ਤਬਦੀਲ ਹੋ ਚੁੱਕਾ ਸੀ। ਕੁਲਵੰਤ ਸਿੰਘ ਨਾਗੋਕੇ ਸੰਤ ਭਿੰਡਰਾਂਵਾਲਿਆਂ ਦੇ ਨਜ਼ਦੀਕੀਆਂ ਵਿਚੋਂ ਇੱਕ ਸਿੰਘ ਸੀ। ਨਾਗੋਕੇ ਵਾਲੇ ਸਿੰਘਾਂ ਦਾ ਬਿਬੇਕੀ ਪਹਿਰੇ ਵਾਲਾ ਤੇ ਨਾਮ ਅਭਿਆਸੀ ਸਮਝਿਆ ਜਾਂਦਾ ਇੱਕ ਗਰੁੱਪ ਦਰਬਾਰ ਸਾਹਿਬ ਸਮੂਹ ਵਿੱਚ ਸੰਤਾਂ ਦੇ ਆਸ-ਪਾਸ ਇੱਕ ਖਾਸ ਪਹਿਚਾਣ ਬਣਾ ਚੁੱਕਾ ਸੀ। ਭਾਈ ਕੁਲਵੰਤ ਸਿੰਘ ਆਪਣੇ ਨਗਰ ਨਾਗੋਕੇ ਵਿਖੇ ਹੀ ਖੇਤੀਬਾੜੀ ਕਰਿਆ ਕਰਦਾ ਸੀ। ਪੱਟੀ ਕਾਂਡ ਨੇ ਸਾਰੇ ਪੰਜਾਬ ਵਿੱਚ ਸਨਸਨੀ ਫੈਲਾ ਦਿੱਤੀ। ਅਜਿਹੀਆਂ ਹੋਰ ਵਾਰਦਾਤਾਂ ਦੀ ਆਮ ਹੀ ਹੋਣ ਲੱਗ ਗਈਆਂ ਸਨ ਜਿਨ੍ਹਾਂ ਵਿੱਚ ਨਿਰੰਕਾਰੀ ਪ੍ਰਮੁੱਖ ਲੋਕਾਂ ਦੇ ਕਤਲ ਹੋਣੇ ਸ਼ੁਰੂ ਹੋ ਗਏ ਸਨ। ਨਿਰੰਕਾਰੀ ਬਾਬੇ ਦੇ ਬਣਾਏ ਸੱਤ ਸਿਤਾਰਿਆਂ ਵਿਚੋਂ ਬਹੁਤੇ ਜੜ੍ਹਾਰੂਆਂ ਦੀਆਂ ਗੋਲੀਆਂ ਦੇ ਸ਼ਿਕਾਰ ਹੋ ਰਹੇ ਸਨ। ਅਕਾਲੀ ਦਲ ਦੀ ਥਾਵੇਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੇ ਉਹਨਾਂ ਦੀ ਵਿਚਾਰਧਾਰਾ ਪੰਜਾਬ ਦੀ ਧਰਤੀ ਅਤੇ ਲੋਕਾਂ ਦੇ ਮਨਾਂ ਵਿੱਚ ਆਪਣਾ ਥਾਂ ਬਣਾਉਂਦੀ ਜਾ ਰਹੀ ਸੀ। ਪੱਟੀ ਕਾਂਡ ਨੇ ਪੁਲਿਸ ਦੀ ਨੀਂਦ ਹਰਾਮ ਕਰ ਦਿੱਤੀ। ਹਫਤੇ ਬਾਅਦ ਵੀ ਕਾਤਲਾਂ ਦੀ ਕੋਈ ਉੱਘ-ਸੁੱਘ ਨਹੀਂ ਸੀ।

ਉੱਧਰ ਸੈਂਟਰ ਵਿੱਚ ਕਾਂਗਰਸ ਦੀ ਸਰਕਾਰ ਇੰਦਰਾ ਗਾਧੀਂ ਦੀ ਅਗਵਾਈ ਵਿੱਚ ਕੰਮ ਕਰਨ ਲੱਗੀ ਸੀ। ਪੱਟੀ ਦੇ ਲਾਲਿਆਂ ਦਾ ਵਫ਼ਦ ਉਸ ਕੋਲ ਜਾ ਪਿੱਟਿਆ।

ਨਿਰੰਕਾਰੀ ਬਾਬੇ ਨੇ ਇੰਦਰਾ ਤੱਕ ਪਹੁੰਚ ਕੀਤੀ "ਉਹ ਮੇਰੇ ਆਦਮੀਆਂ ਨੂੰ ਮਾਰੀ ਜਾ ਰਹੇ ਆ, ਤੁਸੀਂ ਕੋਈ ਕਾਰਵਾਈ ਕਿਉਂ ਨਹੀਂ ਕਰਦੇ?" ਲਾਲਿਆਂ ਦੇ ਵਫ਼ਦ ਨਾਲ ਗਿਆ ਬਾਬਾ ਬਰੜਾਇਆ।

"ਕੌਣ ਮਾਰ ਰਹਾ ਹੈਂ ਆਪਕੇ ਆਦਮੀਓਂ ਕੋ....? ਇੰਦਰਾ ਨੇ ਬਾਬੇ ਨੂੰ ਮੋਟੇ ਸ਼ੀਸ਼ੇ ਦੀ ਐਨਕ ਵਿੱਚ ਦੀ ਨਿਹਾਰਿਆ। "ਵਹੀ ਸੰਤ ਭਿੰਡਰਾਂਵਾਲਾ ਔਰ ਉਸਕੇ ਆਦਮੀ ਆਪ ਉਨ ਆਸਤੀਨ ਕੇ ਸਾਪੋਂ ਕੋ ਕੁਚਲ ਕਿਉਂ ਨਹੀਂ ਦੇਤੇ?" ਬਾਬੇ ਨੇ ਇੰਦਰਾ ਅੱਗੇ ਲੇਲੜੀ ਕੱਢੀ, ਉਸਦੀ ਰਾਤਾਂ ਦੀ ਨੀਂਦ ਹਰਾਮ ਸੀ। ਗੌਰਮਿੰਟ ਦੇ ਕਹੇ ਕਹਾਏ ਉਹ ਸਿੱਖਾਂ ਨਾਲ ਪੰਗਾ ਤਾਂ ਲੈ ਬੈਠਾ ਸੀ ਪਰ ਭਿੰਡਰਾਂਵਾਲਾ ਫੋਬੀਆ ਉਸਨੂੰ ਅੰਦਰੋਂ-ਅੰਦਰੀ ਖਾਈ ਜਾ ਰਿਹਾ ਸੀ। ਰਾਤ ਨੂੰ ਸੁੱਤੇ ਪਿਆਂ ਉਸਨੂੰ ਭਿੰਡਰਾਂਵਾਲੇ ਦੇ ਬੰਦੇ ਸਟੇਨਗੰਨਾਂ ਫੜੀ ਖੜ੍ਹੇ ਦਿਖਾਈ ਦਿੰਦੇ ਰਹਿੰਦੇ।

"ਠੀਕ ਐ ਆਪ ਕੋ ਸੁਰਖਸ਼ਾ ਮਿਲੇਗੀ ਹਰ ਹਾਲਤ ਮੇਂ ਅਬ ਆਪ ਜਾਈਏ ਮੁਝੇ ਔਰ ਭੀ ਕਾਮ ਹੈਂ...." ਇੰਦਰਾ ਨੇ ਬਾਬੇ ਨੂੰ ਨੱਕ ਨਾਲ ਲੱਗੇ ਸੀਂਢ ਵਾਂਗ ਪੂੰਝ ਕੇ ਸੁੱਟ ਦਿੱਤਾ ।

"ਚੰਗੀ ਜਨਾਨੀ ਐ ਸਾਡਾ ਖੂਨ ਸੁੱਕਣ ਡਿਹੈ ਤੇ ਇਹਨੂੰ ਕੰਮ ਐ....ਰੰਡੀ ਕਿਸੇ ਥਾਂ ਦੀ...." ਬਾਬਾ ਅੰਦਰੋਂ-ਅੰਦਰੀ ਕੁੜ੍ਹਿਆ ।

ਉਸੇ ਸ਼ਾਮ ਇੰਦਰਾ ਨੇ ਅੰਮ੍ਰਿਤਸਰ ਦੇ ਐਸ.ਐਸ.ਪੀ. ਨੂੰ ਫੋਨ 'ਤੇ ਜਲਦੀ ਤੋਂ ਜਲਦੀ ਕਾਤਲਾਂ ਨੂੰ ਗ੍ਰਿਫਤਾਰ ਕਰਨ ਦਾ ਹੁਕਮ ਚਾੜ੍ਹ ਦਿੱਤਾ ।

"ਨਾ ਇਹਨੂੰ ਕੋਈ ਪੁੱਛੇ ਬਈ ਅਗਲੇ ਕਿਹੜਾ ਆਵਦਾ ਕੋਈ ਪਤਾ ਛੱਡਕੇ ਗਏ ਆ ਪਹਿਲਾਂ ਤਾਂ ਪੰਗੇ ਲੈਂਦੇ ਆ ਫੇਰ ਜਦੋਂ ਸਿੰਗ ਵਜਦੇ ਆ ਢਿੱਡ ਵਿੱਚ, ਫਿਰ ਲੇਲੜੀਆਂ ਕੱਢਦੇ ਆ....ਸਿਆਪਾ ਸਾਲਾ ਸਾਡੀ ਜਾਨ ਨੂੰ....ਇੱਕ ਫੜਿਆ ਹੋਇਐ ਉਹਨਾਂ ਦਾ ਨੌਕਰ ਦੇਸੂ ਮਜ਼ਬੀ ਉਹ ਬਕਦਾ ਕੁਝ ਨਹੀਂ.....ਹੈਲੋ ਮੈਂ ਅੰਬਰਸਰ ਲਾਇਨ 'ਚੋਂ ਐਸ.ਐਸ.ਪੀ. ਬੋਲਦਾ ਵਾਂ....ਆਹ ਮੰਨਿਆ ਗਿੱਟਲ ਕੁਝ ਕਿ ਨਹੀਂ....? ਫੋਨ ਆਇਆ ਸੀ ਦਿੱਲੀਓਂ, ਲਾਲਿਆਂ ਦੀ ਮਾਸੀ ਦਾ, ਅਖੇ ਜਲਦੀ ਸੇ ਜਲਦੀ ਕਾਤਲ ਗ੍ਰਿਫਤਾਰ ਕਰੋ...." ਐਸ.ਐਸ.ਪੀ. ਮਹਿੰਦਰ ਸਿੰਘ ਬਰਾੜ ਨੇ ਪੱਟੀ ਠਾਣੇ ਦੇ ਮੁਖੀ ਨੂੰ ਫੋਨ ਮਾਰਿਆ।

"ਯੈਸ ਸਰ ਮੈਂ ਪੂਰੀ ਕੋਸ਼ਿਸ਼ ਵਿੱਚ ਆਂ ਜਨਾਬ, ਅੱਜੇ ਈ ਤੁਹਾਨੂੰ ਸਾਰੀ ਰਿਪੋਟ ਪਹੁੰਚ ਜਾਵੇਗੀ ਸਰ....ਮੈਨੂੰ ਲੱਗਦੈ ਬਈ ਕਾਤਲਾਂ ਨੂੰ ਇਹਨੇ ਦੇਖਿਆ ਜ਼ਰੂਰ ਐ ਪਰ ਇਹਦਾ ਵਾਹ ਵਾਸਤਾ ਉਨ੍ਹਾਂ ਨਾਲ ਕੋਈ ਨਹੀਂ....ਫਿਰ ਵੀ ਮੈਂ ਕੋਸ਼ਿਸ਼ ਵਿੱਚ ਆਂ ਸਰ...." ਕਹਿੰਦਿਆਂ ਥਾਣਾ ਮੁਖੀ ਦਲਜੀਤ ਸਿੰਘ ਨੇ ਫੋਨ ਰੱਖ ਕੇ ਸਲੂਟ ਮਾਰ ਦਿੱਤਾ।

ਬੰਤਾ ਸਿਹੁੰ ਸਿਪਾਹੀ ਨੇ ਮੋਟਾ ਪੈੱਗ ਰੂੜੀ ਮਾਰਕਾ ਦਾ ਉਹਨੂੰ ਭਰਕੇ ਫੜਾ ਦਿੱਤਾ ਜਿਸਨੂੰ ਉਹ ਇਕੋ ਸਾਹ ਸੜ੍ਹਾਕ ਗਿਆ ਅਤੇ ਡਾਂਗ ਫੜ ਕੇ ਦੇਸੂ ਵੱਲ ਨੂੰ ਚਲਿਆ ਗਿਆ । ਅੱਗੇ ਦੇਸੂ ਮਜ਼ਬੀ, ਠਾਣੇਦਾਰ ਦੇ ਮਾਹਤਾਤਾਂ ਨੇ ਫੁੱਲਾਂ ਵਾਲੀ ਲਾਲ ਰੰਗ ਦੀ ਨਿੱਕਰ ਵਿੱਚ ਸਜਾ ਕੇ ਖੜ੍ਹਾ ਕੀਤਾ ਹੋਇਆ ਸੀ। ਦੇਸੂ ਹਫਤੇ ਭਰ ਤੋਂ ਇਸ ਵੇਲਣੇ ਵਿੱਚ ਪਿੰਜਿਆ ਜਾ ਰਿਹਾ ਸੀ। ਦੇਸੂ ਨੇ ਜੋ ਦੇਖਿਆ ਉਸਨੂੰ ਵਾਰ-ਵਾਰ ਦੁਹਰਾਅ ਰਿਹਾ ਸੀ ਪਰ ਨਗਾਰ-ਖਾਨੇ ਵਿੱਚ ਤੂਤੀ ਸੁਣਦਾ ਕੌਣ ਐ....? ਪੁਲਿਸ ਦੀ ਇਕੋ ਰਟ ਸੀ ਕਾਤਲ ਕੌਣ ਸਨ ?

"ਉਏ ਇਹਦੇ ਆਹ ਜੋੜਾ ਜਾਮਾ ਕੀਹਨੇ ਪਾਇਆ....ਸਾਲਾ ਫੁੱਲਾਂ ਵਾਲੀ ਨਿੱਕਰ ਪਾਈ ਖਲੋਤੈ ਜਿਵੇਂ ਛੁਹਾਰਾ ਲੱਗਣਾ ਹੁੰਦੈ ਝੜੰਮ ਜਾਤ ਨੂੰ ਲਾਹੋ ਇਹਦੀ ਨਿੱਕਰ....ਥਾਣੇਦਾਰ ਦਲਜੀਤ ਸਿੰਘ ਵਿਚੋਂ ਜੱਟਵਾਦੀ ਬੋਅ ਬੋਲੀ। "ਹਾਅੜਾ ਮਾਪਿਆ ਦਾ ਮੈਂ ਮੁਤੜ ਨੇ ਜੋ ਦੇਖਿਆ ਦੱਸ ਦਿੱਤਾ ਕਿਉਂ ਗਰੀਬ ਮਾਰ ਕਰਨ ਡਹੇ ਜੇ....?" ਨੰਗ-ਮੁਨੰਗਾ ਦੇਸੂ ਹੱਥ ਬੰਨ੍ਹ ਕੇ ਡਡਿਆ ਉਠਿਆ। ਇੱਕ ਸਿਪਾਹੀ ਨੇ ਥਾਣੇਦਾਰ ਦਾ ਹੁਕਮ ਪਾ ਕੇ ਦੇਸੂ ਦੀ ਨਿੱਕਰ ਪਰਾਂ ਵਗਾਹ ਮਾਰੀ ਸੀ । ਉਹ ਬਲਬ ਦੇ ਪੀਲੇ ਚਾਨਣ ਵਿੱਚ ਖੜ੍ਹਾ ਸਾਖਸ਼ਾਤ ਭੈਰੋਂ ਦਾ ਅਵਤਾਰ ਲੱਗ ਰਿਹਾ ਸੀ ।

"ਕਿੰਨੇ ਜਣੇ ਸੀ ਉਏ ਉਹੋ....?" ਇਹ ਸਵਾਲ ਹਫਤੇ ਭਰ ਤੋਂ ਦੇਸੂ ਸੁਣ ਰਿਹਾ ਸੀ ਤੇ ਇਹੋ ਜਵਾਬ ਦੇ ਰਿਹਾ ਸੀ, "ਜੀ-ਜੀ ਜਨਾਬ ਪੰਜ ਜਣੇ....ਉਹ ਆਏ....ਤਖ਼ਤਪੋਸ਼ ਤੇ ਪਿੱਪਲ ਹੇਠਾਂ ਬੈਠੇ ਰਹੇ। ਮੈਂ ਮੱਛੀ ਲੈਣ ਗਿਆ ਸੀ....ਜਦੋਂ ਤਕ ਵਾਪਸ ਆਇਆ ਤਾਂ ਅੰਦਰ ਆ ਕੇ ਉਹਨਾਂ ਨੇ ਗੋਲੀਆਂ ਚਲਾ ਦਿੱਤੀਆਂ ਤੇ ਭੱਜ ਗਏ...." ਦੇਸੂ ਨੇ ਹਰ ਵਾਰ ਸੁਣਾਈ ਕਹਾਣੀ ਫਿਰ ਦੁਹਰਾਅ ਦਿੱਤੀ।

"ਹਲਾ ਉਹ ਆਏ, ਉਨ੍ਹਾਂ ਨੇ ਸੇਠਾਂ ਨੂੰ ਮਾਰ ਘੱਤਿਆ ਤੇ ਤੂੰ ਸਾਲਿਆ ਫੰਡਰ ਬੂੜ੍ਹੇ ਦਿਆ ਉਥੇ ਕੀ ਪੀਂਘ ਝੂਟਦਾ ਸੀ ਉਏ? ਤੂੰ ਫੜੇ ਕਾਹਤੇ ਨਾ ਉਹੋ....? ਨਾ ਉਹ ਸੀ ਕੌਣ....? ਥਾਣੇਦਾਰ ਦੇ ਅੰਦਰ ਗੁੱਸੇ ਦੀ ਲਾਟ ਮੱਚ ਉਠੀ ਤੇ ਉਸਨੇ ਨੰਗ-ਮੁਨੰਗੇ ਖੜ੍ਹੇ ਦੇਸੂ 'ਤੇ ਡਾਗਾਂ ਦਾ ਮੀਂਹ ਵਰ੍ਹਾ ਦਿੱਤਾ।

"ਹਾਇ ਉਏ ਮਾਪਿਓ ਮਾਰਤਾ ਉਏ ਮੈਨੂੰ ਨੀ ਪਤਾ ਉਹ ਕੌਣ ਸੀ ਉਨ੍ਹਾਂ ਨੂੰ ਕਿਵੇਂ ਫੜਦਾ ਉਹਨਾਂ ਕੋਲ ਹਥਿਆਰ ਸੀ...." ਦੇਸੂ ਆਪਣੀ ਥਾਂ ਸੱਚਾ ਸੀ ਪਰ. ਸੱਚ ਨੂੰ ਕੌਣ ਪੁੱਛਦੈ? ਪਟੇ ਦੀ ਮਾਰ ਤੋਂ ਲੈ ਕੇ ਚੱਡੇ ਪਾੜਨ, ਘੋਟਾ ਲਾਉਣ, ਪੁੱਠਾ ਲਟਕਾਉਣ ਦੀਆਂ ਸਾਰੀਆਂ ਵਿਧੀਆਂ ਦੇਸੂ 'ਤੇ ਅਪਨਾਈਆਂ ਜਾ ਰਹੀਆਂ ਸਨ।

"ਜਨਾਬ ਮਹਿਮਾ ਸਿੰਉਂ ਆ ਗਿਐ ਭਾਈਕੇ ਭੱਠਲ ਵਾਲਾ ਵਾਪਿਸ ਛੁੱਟੀ ਤੋਂ, ਉਹੀ ਇਹਦੀ ਮਿੱਝ ਕੱਢੂਗਾ। ਬੰਤੇ ਸਿਪਾਹੀ ਨੇ ਘਟਨਾ ਵਾਲੇ ਦਿਨ ਛੁੱਟੀ ਤੇ ਗਏ ਮਹਿਮਾ ਸਿਉਂ ਸਿਪਾਹੀ ਦੀ ਆਮਦ ਬਾਰੇ ਥਾਣੇਦਾਰ ਨੂੰ ਦੱਸ ਪਾਈ। ਮਹਿਮਾ ਸਿੰਉਂ ਸਿਪਾਹੀ ਆਵਦੀ ਝੋਟਾ-ਕੁੱਟ ਕਰਕੇ ਸਾਰੇ ਸਟਾਫ ਵਿੱਚ ਮਸ਼ਹੂਰ ਸੀ। ਵੱਡੇ-ਵੱਡੇ ਬਲੈਕੀਏ ਉਹਦੇ ਨਾਂ ਤੋਂ ਤ੍ਰਹਿੰਦੇ ਸਨ।

"ਜਾਉ ਸੱਦਕੇ ਲਿਆਓ ਉਹਨੂੰ...." ਥਾਣੇਦਾਰ ਚੀਕਿਆ। "ਉਇ ਮਹਿਮਿਆ ਆਹ ਕੱਢ ਕੁਝ ਐਸ ਭੂਤ ਜਾਤ ਦੇ ਹੱਡਾਂ ਵਿਚੋਂ, ਤੇਰੇ ਬਿਨਾਂ ਕਾਹਨੂੰ ਇਹਨੇ ਕੁਛ ਮੰਨਣੈ...." ਥਾਣੇਦਾਰ ਨੇ ਮਹਿਮਾ ਸਿੰਘ ਨੂੰ ਆਉਂਦਿਆਂ ਹੀ ਹੁਕਮ ਸੁਣਾ ਦਿੱਤਾ।

"ਉਹ ਤਾਂ ਠੀਕ ਐ ਜਨਾਬ ਸਾਡੇ ਮੂਹਰੇ ਤਾਂ ਕੁੰਭਕਰਨ ਵਰਗੇ ਵੀ ਮੰਨ ਜਾਣ ਪਰ ਮਨਾਉਣਾ ਕੀ ਐ"? ਮਹਿਮੇ ਨੇ ਭਰਵਾਂ ਪੈਗ ਮਾਰਕੇ ਥਾਣੇਦਾਰ ਨੂੰ ਸਵਾਲ ਕੀਤਾ। ਉਸ ਦੀਆਂ ਮੋਟੀਆਂ-ਮੋਟੀਆਂ ਅੱਖਾਂ ਵਿਚੋਂ ਅੰਗਿਆਰ ਡਿੱਗਦੇ ਜਾਪਣ ਲੱਗੇ। ਉਸਨੇ ਆਪਣਾ ਕਮੀਜ਼ ਲਾਹ ਕੇ ਮੇਜ਼ 'ਤੇ ਧਰ ਦਿੱਤਾ। ਠੰਡੀ ਜਖ ਰਾਤ ਵਿੱਚ ਵੀ ਉਸ ਨੂੰ ਤਰੇਲੀਆਂ ਛੁਟ ਰਹੀਆਂ ਸਨ। ਕਮੀਜ਼ ਲਾਹੁਣ ਸਮੇਂ ਉਸਦਾ ਲੁੱਕ ਦੇ ਡਰੰਮ ਵਰਗਾ ਕਾਲਾ ਢਿੱਡ ਇਕ ਖਾਸ ਅਦਾ ਨਾਲ ਉਪਰ ਥੱਲੇ ਨੂੰ ਹੋਇਆ ਜਿਵੇਂ ਇਸ ਵਿੱਚ ਖਾਧੇ ਤੰਦੂਰੀ ਮੁਰਗੇ ਉਡਕੇ ਬਾਹਰ ਨਿੱਕਲ ਆਉਣ ਨੂੰ ਫਿਰਦੇ ਹੋਣ। "ਮਨਾਉਣਾ ਕੀ ਹੋਇਆ ਯਾਰ ਆਹੀ ਜਿੱਦਣ ਤੂੰ ਛੁੱਟੀ ਗਿਐਂ ਉੱਦਣ ਪੱਟੀ ਮੰਡੀ ਵਿੱਚ ਆੜਤੀਏ ਮਾਰਤੇ ਕਿਸੇ ਨੇ, ਇਹ ਉਨ੍ਹਾਂ ਦਾ ਨੌਕਰ ਦੇਸੂ ਐ ਇਹਨੇ ਕਾਤਲ ਦੇਖੇ ਐ...... ਸ਼ੱਕ ਦੀ ਸੂਈ ਵੀ ਏਹਦੇ 'ਤੇ ਈ ਐ....ਇਹ ਮਾਈ ਜਾਹਵਾ ਕੁਝ ਫੁਟਦਾ ਈ ਨੀ...." ਥਾਣੇਦਾਰ ਸਿਰ ਫੜਕੇ ਬੈਠ ਗਿਆ।

"ਹਲਾ ਤਾਂ ਆਹ ਗੱਲ ਈ....ਐਧਰ ਨੂੰ ਬੂਥਾ ਕਰ ਉਇ ਵੇਖਾਂ ਭਲਾਂ ਕੀ ਚੀਜ਼

ਐ ਤੂੰ....?" ਮਹਿਮਾ ਸਿੰਘ ਨੇ ਭਰਵਾਂ ਪੈਗ ਹੋਰ ਮਾਰਕੇ ਦੇਸੂ ਨੂੰ ਜਟੂਰੀਆਂ ਤੋ ਫੜ ਕੇ ਫੜਾਕ ਕਰਦਾ ਖੱਬੇ ਹੱਥ ਦਾ ਥੱਪੜ ਉਹਦੇ ਮੂੰਹ 'ਤੇ ਜੜ ਦਿੱਤਾ । "ਹਾਂ ਕਿੰਨੇ ਬੰਦੇ ਸੀ ਉਏ ਉਹ ? ਸਾਰੇ ਨਕਸਲਬਾੜੀਏ ਵੀ ਮਾਰ ਘੱਤੇ ਐ ਏਹ ਨਵੇਂ ਕਿਹੜੇ ਹੋਏ....? ਕਿਤੇ ਭਿੰਡਰਾਂਵਾਲੇ ਦੇ ਚੇਲੇ ਤਾਂ ਨੀ ਸੀ ਉਏ....? ਤੂੰ ਭੌਂਕਦਾਂ ਨੀ ਹਰਾਮ ਦਿਆ....।" ਮਹਿਮੇ ਨੇ ਦੇਸੂ ਨੂੰ ਜਟੂਰੀਆਂ ਤੋਂ ਫੜ ਕੇ ਥੱਲੇ ਸੁਟ ਲਿਆ ਤੇ ਆਪਣੀ ਡੇਢ ਕੁਇੰਟਲ ਦੀ ਭਾਰੀ ਭਰਕਮ ਦੇਹ ਉਹਦੇ ਉੱਤੇ ਸੁੱਟ ਦਿੱਤੀ । ਦੇਸੂ ਦੇ ਚੂਰਮਾ ਬਣੇ ਪਏ ਹੱਡਾਂ 'ਤੇ ਪਿਆ ਬੋਝ ਉਸਦੀਆਂ ਚਾਗਰਾਂ ਕਢਵਾ ਰਿਹਾ ਸੀ ।"ਚੱਲ ਪੁੱਤ ਤੈਨੂੰ ਤਾਂ ਸਣਾਉਦੇਂ ਆਂ ਬਹੱਤਰ ਕਲੀਆ ਛੰਦ....... ਉਇ ਬੰਤਿਆ ਡੰਡਾ ਲੈ ਕੇ ਆ ਮਿਰਚਾਂ ਨਾਲ ਲਬੇੜ ਕੇ ਇੱਕ" ਮਹਿਮੇ ਵਿਚਲਾ ਦੈਂਤ ਸਾਖਸ਼ਾਤ ਹੋ ਗਿਆ । ਫਰਸ਼ 'ਤੇ ਦੇਸੂ ਨੂੰ ਮੂਧਾ ਸਿੱਟੀ ਪਿਆ ਉਹ ਇਉ ਜਾਪ ਰਿਹਾ ਸੀ ਜਿਵੇਂ ਕੋਈ ਭਾਰੀ ਭਰਕਮ ਝੋਟਾ ਕਿਸੇ ਮਾੜਕੂ ਜਿਹੇ ਕੱਟਰੂ ਨੂੰ ਢਾਹੀ ਪਿਆ ਹੋਵੇ ।

"ਲਉ ਜਨਾਬ...." ਬੰਤੇ ਨੇ ਕੰਬਦੇ ਹੱਥਾਂ ਨਾਲ ਮਿਰਚਾਂ ਨਾਲ ਲਿਬੜਿਆ ਡੰਡਾ ਮਹਿਮੇ ਦੇ ਹੱਥਾਂ ਵਿੱਚ ਫੜਾ ਦਿੱਤਾ । ਇਹਨੂੰ ਤਿੰਨ ਚਾਰ ਜਣੇ ਫੜੋ। ਮਹਿਮੇ ਦਾ ਹੁਕਮ ਐਸ ਵਕਤ ਡੀ.ਜੀ.ਪੀ. ਤੋਂ ਘੱਟ ਨਹੀਂ ਸੀ । ਉਸ ਨੂੰ ਲੋਕਾਂ ਨੂੰ ਮਾਰਨ ਵਿੱਚ ਖੁਸ਼ੀ ਮਹਿਸੂਸ ਹੁੰਦੀ ਸੀ। ਦੋ ਸਿਪਾਹੀਆਂ ਨੇ ਪੁੱਠੇ ਪਏ ਦੇਸੂ ਦੀਆਂ ਲੱਤਾਂ ਚੌੜੀਆਂ ਕਰਕੇ ਫੜ ਲਈਆਂ ਅਤੇ ਦੋ ਹੋਰ ਜਣੇ ਦੇਸੂ ਦੀਆਂ ਬਾਹਾਂ ਸਿੱਧੀਆਂ ਕਰਕੇ ਹੱਥਾਂ ਉਤੇ ਚੜ੍ਹ ਗਏ । ਅੱਡੀਆਂ ਵਾਲੇ ਬੂਟਾਂ ਨੇ ਦੇਸੂ ਦੀਆਂ ਕਮਜ਼ੋਰ ਪਤਲੀਆਂ ਉਗਲਾਂ ਕਰਚ-ਕਰਚ ਕਰਕੇ ਤੋੜ ਦਿੱਤੀਆਂ । ਦੇਸੂ ਵਿੱਚ ਸ਼ਾਇਦ ਕਰਾਹੁਣ ਦੀ ਹਿਮੰਤ ਵੀ ਮਰ ਚੁੱਕੀ ਸੀ।

"ਹੁਰਅੰਊ ਅ...." ਮਹਿਮੇ ਨੇ ਮੋਟੇ ਹੱਥਾਂ ਵਿੱਚ ਫੜਿਆ ਮਿਰਚਾਂ ਲਿਬੜਿਆ ਡੰਡਾ ਦੇਸੂ ਦੇ ਚਿੱਤੜਾਂ ਵਿੱਚ ਘਸੋ ਦਿੱਤਾ । ਦੇਸੂ ਸਿਰੀ ਮਿੱਧੇ ਸੱਪ ਵਾਂਗ ਤੜਫਿਆ। ਉਸਦਾ ਲੂੰਅ-ਲੂੰਅ ਹਜ਼ਾਰਾਂ ਬਿੱਛੂਆਂ ਦੇ ਡੰਗ ਮਾਰਨ ਵਾਂਗ ਕੁਰਲਾ ਉਠਿਆ । ਇਕੋ ਸਮੇਂ ਹਜ਼ਾਰਾਂ ਆਰੀਆਂ ਇਕੱਠੀਆਂ ਹੀ ਦੇਸੂ ਦੇ ਸਰੀਰ ਦੇ ਹਰ ਸੈੱਲ ਨੂੰ ਚੀਰ ਰਹੀਆਂ ਸਨ । ਉਹ ਇੱਕ ਲੰਮੀ ਚੀਕ ਮਾਰਕੇ ਬੇਹੋਸ਼ ਹੋ ਗਿਆ ।

"ਬੇਹੋਸ਼ ਹੋ ਗਿਐ....ਬੰਤਿਆ ਪੈੱਗ ਫੜਾਈ ਕੇਰਾਂ...." ਮੁੜਕੋ ਮੁੜਕੀ ਹੋਇਆ ਮਹਿਮਾ ਕਾਲੇ ਮੋਟੇ ਬੁੱਲ੍ਹਾਂ ਵਿਚੋਂ ਦਿਉ ਵਰਗੀ ਹਾਸੀ ਹੱਸਿਆ। "ਬੰਦੇ ਕਿੰਨੇ ਸੀ ਬੰਤਿਆ....?" ਬੇਹੋਸ਼ ਪਏ ਦੇਸੂ ਨੂੰ ਛੱਡ ਕੇ ਮਹਿਮੇ ਨੇ ਆਪਣੇ ਦਿਮਾਗ 'ਤੇ ਜ਼ੋਰ ਪਾਉਣ ਦੀ ਕੋਸ਼ਿਸ਼ ਕੀਤੀ ।

"ਜਨਾਬ ਪੰਜ ਜਣੇ ਸੀ ਤੇ ਪੰਜੇ ਹੀ ਸਿੱਖਾਂ ਦੇ ਮੁੰਡੇ ਹੀ ਜਾਪਦੇ ਸਨ ਦੇਖਣ ਵਾਲਿਆਂ ਦੱਸਿਐ ਕਿ ਤਿੰਨਾਂ ਦਾ ਕੱਦ ਤਾਂ ਛੇ ਫੁੱਟ ਤੋਂ ਉਪਰ ਹੀ ਸੀ..... ਬੱਸ ਦੋ ਹੀ ਮੱਧਰੇ ਜਿਹੇ ਸਨ ।"

"ਹਲਾ ਪੰਜ ਜਣੇ ਸੀ ਵਾਰਦਾਤ ਕਿੱਦਣ ਹੋਈ ਭਲਾ ਜਿੱਦਣ ਮੈਂ ਛੁੱਟੀ ਗਿਆ ਸੀ ਉਸੇ ਰਾਤ ਨੂੰ....?" ਮਹਿਮੇ ਨੇ ਮੋਟੇ ਦਿਮਾਗ 'ਤੇ ਫਿਰ ਜ਼ੋਰ ਪਾਇਆ।

"ਹਾਂ ਜੀ ਜਨਾਬ ਉਸੇ ਰਾਤ ਈ...." ਬੰਤੇ ਨੇ ਜਵਾਬ ਦਿੱਤਾ । "ਮੈਂ ਉਸ ਦਿਨ ਕਿਧਰੇ ਵੇਖੇ ਕਿ ਪੰਜ ਬੰਦੇ 'ਕੱਠੇ...." ਮਹਿਮੇ ਨੇ ਸੋਚ ਦਾ ਘੋੜਾ ਦੌੜਾਇਆ ।

"ਕਿੱਥੇ ਵੇਖੇ ਸੀ....? ਯਾਦ ਕਰ ਮਹਿਮਾ ਸਿੰਹਾਂ ਜੇ ਕਾਤਲ ਮਿਲ ਗਏ ਤਾਂ ਤੂੰ ਥਾਣੇਦਾਰ 'ਤੇ ਮੈਂ ਡੀ.ਐਸ.ਪੀ. ਸਿੱਧਾ ਈ...." ਦਲਜੀਤ ਸਿੰਘ ਥਾਣੇਦਾਰ ਦੇ ਅਜੀਬ ਜਿਹੀ ਲਰਚਰਾਹਟ ਸਾਰੇ ਸਰੀਰ ਵਿੱਚ ਕੁੱਦ ਗਈ।

"ਹਾਂ ਜਨਾਬ, ਸੱਚ ਜਦੋਂ ਮੈਂ ਉਸ ਦਿਨ ਪੱਟੀ ਵਾਲੇ ਬੱਸ ਅੱਡਿਓਂ ਪਿੰਡ ਨੂੰ ਬੱਸ ਚੜ੍ਹਨ ਲਈ ਖੜ੍ਹਾ ਸੀ ਤਾਂ ਪੰਜ ਲੰਮੇ-ਸਲੰਮੇ ਸਰਦਾਰ ਮੁੰਡੇ ਮੈਂ ਗੁਰਦੁਆਰਾ ਭੱਠ ਸਾਹਿਬ ਵਿਚੋਂ ਨਿਕਲਦੇ ਦੇਖੇ ਸਨ" ਮਹਿਮੇ ਦੇ ਮੂੰਹੋਂ ਨਿਕਲੇ ਉਪਰੋਕਤ ਸ਼ਬਦ ਪੁਲਿਸ ਪਾਰਟੀ ਲਈ ਇਕ ਨਵੀਂ ਆਸ ਦੀ ਕਿਰਨ ਸਨ।

ਪਲਾਂ ਵਿੱਚ ਹੀ ਸਾਰੀ ਪੁਲਿਸ ਪਾਰਟੀ ਗੁਰਦੁਆਰਾ ਭੱਠ ਸਾਹਿਬ ਪਹੁੰਚ ਗਈ ਤੇ ਅਗਲੇ ਅੱਧੇ ਘੰਟੇ ਅੰਦਰ ਗੁਰਦੁਆਰਾ ਸਾਹਿਬ ਦਾ ਮੁੱਖ ਗਰੰਥੀ ਨਿਹੰਗ ਵਿਸ਼ਾਲ ਸਿੰਘ ਆਪਣੇ ਤਿੰਨ ਸਵੇਕਾਂ ਸਮੇਤ ਕੱਪੜੇ ਲੁਹਾ ਥਾਣੇ ਦੀ ਛੱਤ ਨਾਲ ਲਟਕ ਰਿਹਾ ਸੀ । ਨਿਹੰਗਾਂ ਦੀਆਂ ਕੁਰਲਾਹਟਾਂ ਨੇ ਥਾਣੇ ਦੀ ਛੱਤ ਚੁੱਕਣੀ ਲਈ ਹੋਈ ਸੀ । ਵਿਸ਼ਾਲ ਸਿੰਘ ਤੇ ਉਸਦੇ ਦੋ ਹੋਰ ਸਾਥੀ ਤਾਂ ਮਾਰ ਸਹਾਰੀ ਗਏ ਪਰ ਉਨ੍ਹਾਂ ਵਿਚੋ ਕੱਚੀ ਉਮਰ ਦਾ ਤੇਰ੍ਹਾਂ-ਚੌਦ੍ਹਾਂ ਸਾਲ ਦਾ ਇੱਕ ਮੁੰਡਾ ਪੁਲਿਸ ਦੀ ਮਾਰ ਨਾ ਸਹਿ ਸਕਿਆ ਅਤੇ ਦੋ ਕੁ ਘੰਟਿਆਂ ਬਾਅਦ ਬੋਲ ਉਠਿਆ "ਹਾਂ ਜੀ ਸਾਹਬ ਮੈਨੂੰ ਨਾ ਮਾਰਿਆ ਜੇ ਮੈਂ ਉਨ੍ਹਾਂ ਵਿਚੋਂ ਇੱਕ ਨੂੰ ਪਛਾਣਦਾ ਵਾਂ....ਉਦਣ ਉਹ ਸਾਡੇ ਗੁਰਦੁਆਰੇ ਆਏ ਸਨ ਉਨ੍ਹਾਂ ਵਿਚੋਂ ਇਕ ਸਿੰਘ ਕੁਲਵੰਤ ਸਿੰਘ ਨਾਗੋਕੇ ਐ । ਉਹ ਸਾਡੇ ਬਾਬਾ ਵਿਸ਼ਾਲ ਸਿੰਘ ਦਾ ਮਿੱਤਰ ਐ ਅੱਗੇ ਵੀ ਕਦੇ-ਕਦੇ ਇਥੇ ਆਉਂਦਾ ਜਾਂਦਾ ਰਹਿੰਦੈ....."। ਬੱਸ ਇਥੋਂ ਹੀ ਪੁਲਿਸ ਨੂੰ ਇਕ ਹੋਰ ਤਾਰ ਮਿਲ ਗਈ ਜਿਹੜੀ ਉਹਨਾਂ ਨੂੰ ਕਾਤਲਾਂ ਤੱਕ ਲਿਜਾ ਸਕਦੀ ਸੀ । ਦੂਸਰੇ ਦਿਨ ਸਵੇਰੇ-ਸਵੇਰੇ ਹੀ ਕੁਲਵੰਤ ਸਿੰਘ ਨਾਗੋਕੇ ਨੂੰ ਤਰਨ ਤਾਰਨ ਸ਼ਹਿਰ ਵਿਚੋਂ ਟਰੈਕਟਰ ਠੀਕ ਕਰਵਾਉਂਦਿਆਂ ਫੜ ਲਿਆ ਗਿਆ ।ਨਾ ਹੀ ਉਸਨੇ ਛੁੱਟਣ ਦੀ ਕੋਸ਼ਿਸ਼ ਕੀਤੀ ਤੇ ਨਾ ਹੀ ਭੱਜਿਆ ।

"ਮੈਨੂੰ ਕਿਵੇਂ ਫੜਿਐ ਮੇਰਾ ਕਸੂਰ ਕੀ ਐ....?" ਹੱਥਕੜੀ ਵਿੱਚ ਬਾਹਾਂ ਜਕੜਾਉਂਦਿਆਂ ਕੁਲਵੰਤ ਸਿੰਘ ਨੇ ਥਾਣੇਦਾਰ ਨੂੰ ਜ਼ਬ੍ਹਾ ਭਰਪੂਰ ਸਵਾਲ ਕਰ ਦਿੱਤਾ।

"ਕਸੂਰ ਦਾ ਤਾਂ ਲੱਗ ਜੂ ਪਤਾ ਥਾਣੇ ਜਾ ਕੇ, ਦਿਨੇ ਵਾਹਿਗੁਰੂ-ਵਾਹਿਗੁਰੂ ਕਰਨਾ ਤੇ ਰਾਤ ਨੂੰ ਲੋਕਾਂ ਦੇ ਕਤਲ ਕਰਨੇ...." ਥਾਣੇਦਾਰ ਦਲਜੀਤ ਸਿੰਘ ਤੈਸ਼ ਵਿੱਚ ਆ ਚੁੱਕਾ ਸੀ । ਕੇਸ ਦੇ ਕਈ ਦਿਨਾਂ ਤੋਂ ਹੱਲ ਨਾ ਹੋਣ 'ਤੇ ਉਸ ਨੂੰ ਹੋਰ ਵੀ ਚਹਿੰ ਚੜ੍ਹ ਰਹੀ ਸੀ । ਉਸਨੂੰ ਕੁਲਵੰਤ ਸਿੰਘ ਨਾਗੋਕੇ ਦੀ ਗ੍ਰਿਫਤਾਰੀ ਪਿੱਛੇ ਚਮਕਦੇ ਸਟਾਰ ਅਤੇ ਡੀ.ਐੱਸ.ਪੀ. ਦੀ ਕੁਰਸੀ ਦਿਖਾਈ ਦੇ ਰਹੀ ਸੀ । ਉਸਨੇ ਰਸਤੇ ਵਿੱਚ ਹੀ ਕੁਲਵੰਤ ਸਿੰਘ ਨੂੰ ਬੈਤਾਂ ਨਾਲ ਕੁੱਟਣਾ ਸ਼ੁਰੂ ਕਰ ਦਿੱਤਾ ।

"ਤੂੰ ਮਾਂ ਈ...." ਹਾਲੇ ਗਾਲ਼ ਥਾਣੇਦਾਰ ਦੇ ਮੂੰਹ ਵਿੱਚ ਹੀ ਸੀ ਕਿ ਕੁਲਵੰਤ ਸਿੰਘ ਭੁੱਖੇ ਸ਼ੇਰ ਵਾਂਗ ਉਸ 'ਤੇ ਝਪਟ ਕੇ ਪਿਆ "ਬੰਦਿਆਂ ਵਾਂਗ ਜੋ ਪੁੱਛਣਾ ਐ

ਪੁੱਛ। ਜੇ ਗਾਲ਼ ਦਿੱਤੀ ਤਾਂ ਮੈਥੋਂ ਬੁਰਾ ਕੋਈ ਨਹੀਂ। ਆਪਣੀ ਇੱਜ਼ਤ ਆਪਣੇ ਹੱਥ ਹੁੰਦੀ ਐ ਐਵੇਂ ਹੋਰ ਨਾ ਕੁਝ ਹੋ ਜਾਵੇ ਕਿਧਰੇ...." ਕੁਲਵੰਤ ਸਿੰਘ ਦੇ ਬੋਲਾਂ ਵਿੱਚ ਸਿੰਘਾਊ ਅਣਖ ਨੇ ਸਿਰ ਚੁੱਕਿਆ।

"ਹਲਾ ਤੂੰ ਮੈਨੂੰ ਬੋਲਣਾ ਸਿਖਾਉਣ ਆਇਐਂ ?" ਥਾਣੇਦਾਰ ਨੇ ਦੁਬਾਰਾ ਸਿੰਘ ਨੂੰ ਗਾਲ਼ ਤਾਂ ਨਾ ਕੱਢੀ ਪਰ ਅੰਦਰੋਂ-ਅੰਦਰੀ ਦੰਦ ਪੀਹ ਕੇ ਰਹਿ ਗਿਆ ਸੀ। ਉਹ ਕੁਲਵੰਤ ਸਿੰਘ ਦੇ ਨਿਹੰਗ ਬਾਣੇ ਤੋਂ ਅੰਦਰੋਂ-ਅੰਦਰੀ ਡਰ ਗਿਆ ਸੀ। "ਇਹਦਾ ਕੀ ਐ ਨਿਹੰਗ ਤਾਂ ਹੈਗਾ ਈ ਐ....ਐਵੇਂ ਦਾਹੜੀ ਨੂੰ ਚਿੰਬੜ ਗਿਆ, ਇਹਦਾ ਕੀ ਜਾਣੇ ? ਆਪਣੀ ਸਿਪਾਹੀਆਂ ਮੂਹਰੇ ਬੇਇੱਜ਼ਤੀ ਹੋਜੂਗੀ" ਉਸ ਨੇ ਮਨ ਹੀ ਮਨ ਸੋਚਿਆ ਤੇ ਦੜ ਵੱਟ ਗਿਆ। ਸਾਰੀ ਦੀ ਸਾਰੀ ਪੁਲਿਸ ਪਾਰਟੀ ਪੱਟੀ ਥਾਣੇ ਪਹੁੰਚ ਚੁਕੀ ਸੀ।

"ਹਾਂ ਬਈ ਜਨੌਰਾ ਐਹੋ ਈ ਸੀ ਉਨ੍ਹਾਂ ਪੰਜਾਂ ਜਣਿਆਂ ਵਿਚੋਂ ਇਕ....?" ਥਾਣੇਦਾਰ ਦਲਜੀਤ ਸਿੰਘ ਨੇ ਫੜੇ ਹੋਏ ਨਿਹੰਗਾਂ ਦੇ ਟੋਲੇ ਵਿਚਲੇ ਸਭ ਤੋਂ ਛੋਟੇ ਮੁੰਡੇ ਕੋਲੋਂ ਪਛਾਣ ਕਰਵਾਉਣੀ ਚਾਹੀ। ਮੁੰਡੇ ਨੇ ਹਾਂ ਪੱਖੀ ਸਿਰ ਮਾਰ ਦਿੱਤਾ।

"....ਬਈ ਕੁਲਵੰਤ ਸਿੰਹਾਂ ਮੈਨੂੰ ਤੇਰੀ ਜਵਾਨੀ ਉਤੇ ਤਰਸ ਆਉਣ ਡਿਹੈ ਚੰਗੇ ਭਲੇ ਘਰ ਦਾ ਤੂੰ ਜਾਪਦਾ ਐਂ ...ਰੱਬ ਦਾ ਨਾਂ ਜਪਦਾ-ਜਪਦਾ ਕਿੱਧਰ ਨੂੰ ਹੋ ਤੁਰਿਆ.....। ਤੂੰ ਇਉਂ ਕਰ ਆਪਣੇ ਨਾਲ ਵਾਲਿਆਂ ਦੇ ਨਾਮ-ਪਤੇ ਦੱਸ ਦੇਹ ਮੈਂ ਤੈਨੂੰ ਫੁੱਲ ਦੀ ਨੀ ਲੱਗਣ ਦਿੰਦਾ"। ਥਾਣੇਦਾਰ ਨੇ ਪਹਿਲੀ ਚਾਲ ਖੇਡੀ। ਕੁਲਵੰਤ ਸਿੰਘ ਮਿੱਠਾ ਜਿਹਾ ਮੁਸਕੁਰਾਇਆ ਪਰ ਚੁੱਪ ਰਿਹਾ। ਇਸ ਮੁਸਕਰਾਹਟ ਵਿੱਚ ਥਾਣੇਦਾਰ ਨੂੰ ਵੰਗਾਰ ਸੀ ਕਿ ਮੈਂ ਕੁਝ ਨਹੀਂ ਦੱਸਣ ਵਾਲਾ, ਜੇ ਤੇਰੇ ਵਿਚ ਦਮ ਹੈ ਤਾਂ ਕੱਢਵਾ ਲੈ। ਕੁਲਵੰਤ ਸਿੰਘ ਦੀ ਮੁਸਕ੍ਰਾਹਟ ਭਰੀ ਚੁੱਪ ਥਾਣੇਦਾਰ ਨੂੰ ਧੁਰ ਅੰਦਰ ਤੱਕ ਚੀਰ ਗਈ, ਉਹ ਕਚੂਚ ਹੋ ਗਿਆ। "ਮਹਿਮਾ ਸਿਆਂ, ਨਿਹੰਗ ਨੂੰ ਟਰੇਲਰ ਦਿਖਾਦੇ ਪਹਿਲਾਂ, ਮਗਰੋਂ ਇਹ ਨਾਂ ਕਹੇ ਵਈ ਪਹਿਲਾਂ ਦੱਸਿਆ ਨੀ....." ਠਾਣੇਦਾਰ ਦਾ ਹੁਕਮ ਪਾ ਕੇ ਮਹਿਮਾਂ ਸਿਉਂ ਕੁਲਵੰਤ ਸਿੰਘ ਨੂੰ ਟ੍ਰੇਲਰ ਦਿਖਾਉਣ ਲੈ ਚੱਲਿਆ। ਪਹਿਲੇ ਕਮਰੇ ਵਿੱਚ ਨਿਹੰਗ ਵਿਸ਼ਾਲ ਸਿੰਘ ਬਿਧੀਚੰਦੀਏ ਦਾ ਸਾਰਾ ਜੱਥਾ ਨੰਗਾ ਕਰਕੇ, ਗੁੱਟਾਂ ਨੂੰ ਰੱਸੇ ਬੰਨਕੇ, ਭੌਣੀਆਂ 'ਤੇ ਚਾੜ੍ਹ, ਛੱਤ ਨਾਲ ਲਮਕ ਰਿਹਾ ਸੀ। ਬਹੁਤੇ ਸਿੰਘਾਂ ਦੇ ਮੂੰਹਾਂ ਵਿਚੋਂ ਪਰਲ-ਪਰਲ ਖੂਨ ਵਗ ਰਿਹਾ ਸੀ। "ਦੇਖਿਆ ਐਥੇ ਬੰਦੇ ਇਉਂ ਲਮਕਦੇ ਈ..... ਜਿਵੇਂ ਪਿਉਂਦੂ ਬੇਰੀ ਨੂੰ ਬੇਰ ਲਮਕਦੇ ਹੁੰਦੇ ਆ....." ਮਹਿਮਾ ਸਿੰਘ ਖਚਰੀ ਹਾਸੀ ਹੱਸਿਆ। ਕੁਲਵੰਤ ਸਿੰਘ ਚੁੱਪਚਾਪ ਸਭ ਦੇਖ ਰਿਹਾ ਸੀ। ਮਹਿਮੇ ਨੇ ਉਸਦੇ ਚਿਹਰੇ ਦੇ ਭਾਵ ਪੜ੍ਹਣ ਦੀ ਕੋਸ਼ਿਸ਼ ਕੀਤੀ, ਠੰਡੇ ਸ਼ਖ ਬਿਲਕੁਲ ਸ਼ਾਂਤ ਜਿਵੇਂ ਕੁਝ ਹੋਇਆ ਹੀ ਨਹੀਂ ਹੁੰਦਾ।

"ਆ ਜਾ ਹਾਲੇ ਹੋਰ ਫਿਲਮ ਤਾਂ ਬਾਕੀ ਐ" ਮਹਿਮਾ ਸਿਉਂ ਕੁਲਵੰਤ ਸਿੰਘ ਨੂੰ ਉਸ ਕਮਰੇ ਵਿੱਚ ਲੈ ਗਿਆ, ਜਿੱਥੇ ਅਧਮੋਇਆ ਕੀਤਾ ਦੇਸੂ ਇਕ ਖੂੰਜੇ ਖਲ਼ ਵਾਲੀ ਬੋਰੀ ਵਾਂਗ ਸੁੱਟਿਆ ਪਿਆ ਸੀ।

"ਆਹ ਦੇਖ ਲੈ ਆਹ ਤਾਂ ਕੀਤਾ ਪਿਆ ਈ ਲੀਰੋ-ਲੀਰ ਔਹ ਡੰਡਾ ਚਾੜ੍ਹਿਐ ਇਹਦੇ ਮਿਰਚਾਂ ਲਗਾਕੇ.....

"ਉਠ ਉਏ ਬੂਥਾ ਉਪਰ ਨੂੰ ਚੁੱਕ....." ਮਹਿਮਾ ਸਿਹੁੰ ਨੇ ਅੱਡੀ ਵਾਲੇ ਬੂਟ ਦਾ ਠੁੱਡ ਦੇਸੂ ਦੇ ਮਾਰਦਿਆਂ ਹੁਕਮ ਦਿੱਤਾ ।

"ਹਾਏ ਉਏ ਦੁਸ਼ਮਣੋ..... ਉਇ ਡਾਢਿਆ ਰੱਬਾ ਏਦੂੰ ਤਾਂ ਮੌਤ ਈ ਦੇ-ਦੇ ਕਿਹੜੇ ਪਾਪ ਦੀ ਸਜ਼ਾ ਦੇਣ ਡਿਹੈ...?" ਦੇਸੂ ਦੀ ਪਾਸਾ ਪਰਤਦੇ ਦੀ ਚੀਕ ਨਿਕਲ ਗਈ। ਉਸ ਦੀ ਰਹਿੰਦੀ-ਖੂੰਹਦੀ ਜੀਵਨ ਸ਼ਕਤੀ ਵੀ ਠੁੱਡ ਵੱਜਣ ਨਾਲ ਉਸਨੂੰ ਨਿਕਲਦੀ ਜਾਪੀ ।

"ਤੁਸੀਂ ਗਰੀਬਾਂ 'ਤੇ ਜ਼ੁਲਮ ਕਿਉਂ ਕਰਨ ਡਹੇ ਜੇ.......?" ਕੁਲਵੰਤ ਸਿੰਘ ਕੋਲੋਂ ਦੇਸੂ 'ਤੇ ਹੋਇਆ ਜ਼ੁਲਮ ਸਹਾਰਿਆ ਨਹੀਂ ਗਿਆ । "ਕਿਉਂ ਤੈਨੂੰ ਹੇਜ ਆਉਂਦੈ....? ਉਇ ਚਿਲਮ ਮੂੰਹਿਆਂ ਜਿਹਾ ਆਹ ਵੀ ਸੀ ਉਹਨਾਂ ਨਾਲ.....?" ਮਹਿਮਾ ਸਿਉਂ ਨੇ ਦੇਸੂ ਨੂੰ ਸਵਾਲ ਕੀਤਾ । ਦੇਸੂ ਨੇ ਜ਼ਖ਼ਮੀ ਹੋਈਆਂ ਚੁੰਨੀਆਂ ਤੇ ਸੁੱਜੀਆਂ ਅੱਖਾਂ ਨਾਲ ਕੁਲਵੰਤ ਸਿੰਘ ਪਛਾਣ ਲਿਆ। ਦੇਸੂ ਅਤੇ ਕੁਲਵੰਤ ਸਿੰਘ ਦੀਆਂ ਅੱਖਾਂ ਮਿਲੀਆਂ ਤਾਂ ਦੇਸੂ ਨੇ ਨਾਂਹ ਵਿੱਚ ਸਿਰ ਮਾਰ ਦਿੱਤਾ । ਭਾਵੇਂ ਕਿ ਦੇਸੂ ਕੁਲਵੰਤ ਸਿੰਘ ਨੂੰ ਪਛਾਣ ਗਿਆ ਸੀ, ਪਰ ਉਸਦੀ ਜ਼ਮੀਰ ਵਿਚ ਮਣਾਂ ਮੂੰਹੀਂ ਤਾਕਤ ਪਤਾ ਨਹੀਂ ਕਦੋਂ ਆ ਗਈ। "ਹਲਾ ਇਹ ਉਨ੍ਹਾਂ ਵਿੱਚ ਨਹੀਂ ਸੀ ਲੱਗਦੇ ਤੈਨੂੰ ਡੰਡਾ ਚਾੜ੍ਹਿਆ ਭੁੱਲ ਗਿਐਂ...." ਮਹਿਮਾ ਸਿੰਘ ਦਾ ਹੰਕਾਰ ਫੁੰਕਾਰਾ ਮਾਰ ਖੋਲਤਾ । ਉਸਨੇ ਦੇਸੂ ਨੂੰ ਲੰਮੇ ਪਿਆ ਹੀ ਦੁਬਾਰਾ ਫਿਰ ਢਾਹ ਲਿਆ ਜਦ ਤੱਕ ਥਾਣੇਦਾਰ ਦਲਜੀਤ ਸਿੰਘ ਤਰਨਤਾਰਨ ਸਟਾਫ ਤੋਂ ਆਈ ਨਵੀਂ ਪਾਰਟੀ ਨੂੰ ਨਾਲ ਲੈ ਕੇ ਕਮਰੇ ਅੰਦਰ ਪਹੁੰਚ ਗਿਆ ।

"....ਤਾਂ ਆਹ ਨਿਹੰਗ ਈ....?" ਇਹ ਸਭ ਅੱਗ ਫੌਜਾ ਸਿਹੁੰ ਦੀ ਲਗਾਈ ਹੋਈ ਐ...." ਸਟਾਫ ਨਾਲ ਆਇਆ ਬਾਰਡਰ ਰੇਂਜ ਦਾ ਆਈ.ਜੀ-ਜੇ.ਐਸ. ਅਟਵਾਲ, ਕੁਲਵੰਤ ਸਿੰਘ ਦੇ ਗਲਾਵੇਂ ਨੂੰ ਚਿੰਬੜ ਗਿਆ। "ਵਾਹਿਗੁਰੂ...." ਅਟਵਾਲ ਦੇ ਮੂੰਹ ਉਤੇ ਸਿੰਘ ਦੀ ਬਾਂਹ ਵਿਚ ਪਹਿਨਿਆ ਸਰਬ ਲੋਹ ਦਾ ਅੱਧੇ ਕਿਲੋ ਦਾ ਕੜਾ ਆਪਣੀ ਕਰਾਮਤ ਦਿਖਾ ਗਿਆ । ਥਾਣੇ ਵਿੱਚ ਵੜਦੇ ਸਮੇਂ ਉਸਦੀ ਹੱਥਕੜੀ ਖੋਹਲ ਦਿੱਤੀ ਗਈ ਸੀ । ਆਈ. ਜੀ. ਦੇ ਕੜਾ ਵੱਜਣ ਦੀ ਦੇਰ ਸੀ ਕਿ ਸਾਰੀ ਦੀ ਸਾਰੀ ਪਾਰਟੀ ਭੁੱਖੀਆਂ ਗਿਰਝਾਂ ਵਾਂਗ ਕੁਲਵੰਤ ਸਿੰਘ ਨਾਗੋਕੇ ਉਤੇ ਟੁੱਟ ਕੇ ਪੈ ਗਈ । ਆਪਣੇ ਅਫਸਰ ਮੂਹਰੇ ਵਫਾਦਰੀ ਦਿਖਾਉਣ ਦਾ ਕੋਈ ਵੀ ਮੌਕਾ, ਉਹ ਕਿਵੇਂ ਖੁੰਝਣ ਦੇ ਸਕਦੇ ਸਨ ।

"ਤੂੰ ਚੌਰਿਆ...ਤੂੰ ਕਹਿੰਨੈ ਬਈ ਇਹ ਹੈ ਨੀ ਸੀ ਉਨ੍ਹਾਂ ਵਿੱਚ...." ਮਹਿਮਾ ਸਿਉਂ ਦੇਸੂ ਦੇ ਦੁਆਲੇ ਹੋ ਗਿਆ । "ਤੁਸੀਂ ਇਹਨੂੰ ਕਿਉਂ ਮਾਰਨ ਡਹੇ ਓ....ਇਹਦਾ ਕੀ ਕਸੂਰ ਐ ਵਿਚਾਰੇ ਦਾ....ਜਿਹੜੀ ਪੁੱਛ-ਗਿੱਛ ਕਰਨੀ ਐ ਮੇਰੇ ਕੋਲੋਂ ਕਰੋ....।" ਭਾਈ ਕੁਲਵੰਤ ਸਿੰਘ ਨੇ ਦੇਸੂ ਲਈ ਹਾਅ ਦਾ ਨਾਅਰਾ ਮਾਰਿਆ । ਉਸਨੂੰ ਨਿਦੋਸਾ ਮਾਰੀਦਾ ਦੇਸੂ ਤਰਸਯੋਗ ਲੱਗ ਰਿਹਾ ਸੀ ।

"ਹਲਾ ਫੇਰ ਕਤਲ ਤੈਂ ਕੀਤੇ ਈ....?" ਪੁਲਿਸ ਪਾਰਟੀ ਨਾਲ ਆਇਆ ਐਸ.ਐਸ.ਪੀ. ਬਰਾੜ ਭਾਈ ਕੁਲਵੰਤ ਸਿੰਘ ਨੂੰ ਝਈ ਲੈ ਕੇ ਪਿਆ। ਜਦ ਤੱਕ ਸਿਪਾਹੀਆਂ ਨੇ ਕੁਲਵੰਤ ਸਿੰਘ ਦਾ ਚੋਲਾ ਪਾੜ ਕੇ ਲੀਰਾਂ ਕਰ ਦਿੱਤਾ ਸੀ।

"ਆਹੋ ਮੈਂ ਕੀਤੇ ਈ...ਜਿਹੜੇ ਗੁਰੂ ਦੇ ਨਿੰਦਕ ਹੋਣਗੇ ਉਹ ਇਵੇਂ ਈ ਸੋਧੇ ਜਾਣਗੇ...." ਕੁਟ ਖਾ ਰਹੇ ਕੁਲਵੰਤ ਸਿੰਘ ਵਿਚੋਂ ਸ਼ੇਰ ਦੀ ਗਰਜਣਾ ਹੋਈ। "ਬਾਕੀ ਤੇਰੇ ਨਾਲ ਕੌਣ ਸੀ....?" ਕਤਲਾਂ ਦਾ ਇਕਬਾਲ ਕਰਨ ਤੋਂ ਬਾਅਦ ਐਸ.ਐਸ.ਪੀ. ਬਰਾੜ ਨੂੰ ਅੱਗੇ ਵਧਣ ਲਈ ਰਾਹ ਮਿਲਦਾ ਜਾਪਿਆ। "ਇਹ ਤੂੰ ਪੁੱਛ ਲੈ ਜੇ ਤੇਰੇ 'ਚ ਹਿੰਮਤ ਹੈ ਗੀ ਈ....? ਜੇ ਮੇਰੇ ਗੁਰੂ 'ਚ ਹਿੰਮਤ ਹੋਵੇਗੀ ਤਾਂ ਉਹ ਕ੍ਰਿਪਾ ਕਰੇਗਾ। ਇਹ ਭੇਦ ਹੱਡਾਂ ਨਾਲ ਹੀ ਜਾਵੇਗਾ...." ਭਾਈ ਕੁਲਵੰਤ ਸਿੰਘ ਦੇ ਚਿਹਰੇ 'ਤੇ ਦ੍ਰਿੜਤਾ ਦੀ ਲਾਲੀ ਗਿੱਠ-ਗਿੱਠ ਚੜ੍ਹ ਗਈ।

"ਹੱਛਾ ਤਾਂ ਆ ਗੱਲ ਈ...." ਐਸ.ਐਸ.ਪੀ. ਬਰਾੜ ਨੇ ਭਰਵੱਟੇ ਸਿਕੋੜੇ, "ਉਏ ਮੁੰਡਿਓ ਚਾੜ੍ਹੋ ਇਹਨੂੰ ਭੌਣੀ 'ਤੇ ਦੇ ਦਿਓ ਕੱਚੀ ਫਾਂਸੀ। ਦੇਖਦੇ ਆਂ ਕਿਵੇਂ ਨ੍ਹੀ ਮੰਨਦਾ...."। ਉਸਦੇ ਹੁਕਮ ਦੀ ਤਾਮੀਲ ਹੋਈ। ਭਾਈ ਕੁਲਵੰਤ ਸਿੰਘ ਦੀਆਂ ਬਾਹਾਂ ਨੂੰ ਕੰਡ ਵੱਲ ਮਰੋੜ ਕੇ ਗੁੱਟਾਂ ਨਾਲ ਰੱਸਾ ਬੰਨ੍ਹ ਦਿੱਤਾ ਗਿਆ। ਐਸ.ਐਸ.ਪੀ. ਦੀ ਉਂਗਲੀ ਉਤਾਂਹ ਵੱਲ ਨੂੰ ਹਿੱਲੀ ਤਾਂ ਛੱਤ ਤੇ ਲਟਕਦੀ ਭੌਣੀ ਨੇ ਚੀਕ ਮਾਰੀ। ਭਾਈ ਕੁਲਵੰਤ ਸਿੰਘ ਦਾ ਸਰੀਰ ਧਰਤੀ ਅਤੇ ਕਮਰੇ ਦੀ ਛੱਤ ਵਿਚਕਾਰ ਲਟਕਣ ਲੱਗਾ। ਉਹਨਾਂ ਦਾ ਕਛਹਿਰਾ ਪਾੜ ਕੇ ਉਤਾਰ ਦਿੱਤਾ ਗਿਆ। ਅੱਧੀ ਪੁਲਿਸ ਪਾਰਟੀ ਬੈਤਾਂ ਨਾਲ ਭਾਈ ਸਾਹਿਬ ਦੀਆਂ ਤਲੀਆਂ ਨੂੰ ਤੇ ਲੱਤਾਂ ਨੂੰ ਕੁੱਟਣ ਲੱਗੀ।

"ਤੂੰ ਆਵਦੇ ਨਾਲਦਿਆਂ ਦਾ ਪਤਾ ਦੱਸ ਨਹੀਂ ਮੈਂ ਤੈਨੂੰ ਗੱਡੀ ਚਾੜ੍ਹ ਦੂੰ...." ਐਸ.ਐਸ.ਪੀ. ਚੀਕਦਾ ਰਿਹਾ ਤੇ ਗੁਰੂ ਗੋਬਿੰਦ ਸਿੰਘ ਦਾ ਪੁੱਤਰ ਵਾਹਿਗੁਰੂ....ਵਾਹਿਗੁਰੂ ਜਪਦਾ ਰਿਹਾ। ਆਖਰ ਲਗਾਤਾਰ ਅੱਠ ਘੰਟੇ ਦੀ ਤਸ਼ੱਦਦ ਬਾਅਦ ਭਾਈ ਨਾਗੋਕੇ ਦੇ ਮੂੰਹ ਵਿਚੋਂ ਲਗਾਤਾਰ ਖੂਨ ਵਗਣ ਲੱਗ ਪਿਆ।

"ਇਹਨੂੰ ਥੱਲੇ ਲਾਹੋ....ਪਤਾ ਨ੍ਹੀ ਕੰਜਰ ਕਿਹੜੀ ਮਿੱਟੀ ਦੇ ਘੜੇ ਆ ਰੱਬ ਨੇ...." ਆਈ.ਜੀ. ਅਟਵਾਲ ਨੇ ਹੰਭ ਕੇ ਪੁਲਿਸ ਪਾਰਟੀ ਨੂੰ ਭਾਈ ਨਾਗੋਕੇ ਨੂੰ ਥੱਲੇ ਲਾਹੁਣ ਦਾ ਹੁਕਮ ਦੇ ਦਿੱਤਾ। ਕੁਝ ਟਾਇਮ ਬਾਅਦ ਭਾਈ ਨਾਗੋਕੇ ਨੂੰ ਹੋਸ਼ ਵਾਪਿਸ ਪਰਤੀ। ਉਸਦੀ ਜੁਬਾਨ, ਬੁੱਲਾਂ ਅਤੇ ਮੂੰਹ ਉੱਤੇ ਲਹੂ ਸੁੱਕ ਕੇ ਜੰਮ ਚੁੱਕਾ ਸੀ।

"ਚੰਗਾ ਬਈ ਕੁਲਵੰਤ ਸਿੰਹਾਂ ਤੈਂ ਫਿਰ ਨਹੀਂਓ ਦੱਸਣਾ....? ਅਸੀਂ ਅੱਗੇ ਬੜੇ ਤੇਰੇ ਅਰਗੇ ਗੱਡੀ ਚਾਹੜੇ ਐ....ਨਕਸਲਬਾੜੀਏ ਮਾਰ-ਮਾਰ ਕੇ ਹੂੰਝ ਦਿੱਤੇ....ਸਾਡਾ ਕੀ ਕਿਸੇ ਨੇ ਫਾਨਾ ਪੁੱਟ ਲਿਆ ਜੇ ਤੈਂ ਨਾ ਦੱਸਿਆ ਤਾਂ ਤੈਨੂੰ ਵੀ ਸ਼ੁਰਰ...." ਅਟਵਾਲ ਨੇ ਸੱਜੇ ਹੱਥ ਦੀ ਉਂਗਲ ਨਾਲ ਗੋਲੀ ਮਾਰਨ ਦਾ ਇਸ਼ਾਰਾ ਕੀਤਾ। "ਤੁਸੀਂ ਹੋਰ ਕਰ ਵੀ ਕੀ ਸਕਦੇ ਹੋ....? ਮੌਤ ਦਾ ਡਰ ਕਿਸੇ ਹੋਰ ਨੂੰ ਦਿਓ ਅਸੀਂ ਤਾਂ ਜੰਮੇ ਈ ਤਲਵਾਰ ਦੀ ਧਾਰ ਵਿੱਚੋਂ ਆਂ...ਇਹ ਛਾਤੀ ਛਨਣੀ ਤਾਂ ਹੋ ਸਕਦੀ ਐ ਪਰ ਇਸ ਵਿੱਚ ਦਫਨ ਭੇਦ ਜੇ ਹਿੰਮਤ ਐ ਤਾਂ ਕੱਢਵਾ ਕੇ ਦਿਖਾਵੋ...." ਭਾਈ ਕੁਲਵੰਤ

ਸਿੰਘ ਨੇ ਜ਼ਖਮੀ ਹੱਥ ਛਾਤੀ ਉੱਪਰ ਮਾਰਿਆ । ਭਾਈ ਸਾਹਿਬ ਦੇ ਦੁਬਾਰਾ ਚੈਲਿੰਜ ਨਾਲ ਆਈ.ਜੀ. ਤੇ ਐਸ.ਐਸ.ਪੀ. ਸਮੇਤ ਸਾਰੀ ਪੁਲਿਸ ਪਾਰਟੀ ਹਲਕੇ ਕੁੱਤਿਆਂ ਵਾਂਗ ਭਾਈ ਸਾਹਿਬ 'ਤੇ ਟੁੱਟ ਕੇ ਪੈ ਗਈ ।ਭਾਈ ਸਾਹਿਬ ਦੀਆਂ ਲੱਤਾਂ-ਬਾਹਵਾਂ ਬਿਲਕੁੱਲ ਤੋੜ ਦਿੱਤੀਆਂ ਗਈਆਂ। ਮਹਿਮੇ ਸਿਪਾਹੀ ਨੇ ਅਟਵਾਲ ਦੇ ਹੁਕਮ ਨਾਲ ਪੈਟਰੋਲ ਦੀਆਂ ਦੋ ਬੋਤਲਾਂ ਭਾਈ ਸਾਹਿਬ ਦੀ ਪਿੱਠ ਵਿੱਚ ਡੋਹਲ ਦਿੱਤੀਆਂ । ਉਹਨਾਂ ਦੇ ਸਿਰ ਵਿੱਚ ਹਥੌੜੀ ਨਾਲ ਮੇਖਾਂ ਠੋਕ ਦਿੱਤੀਆਂ ਗਈਆਂ ਪਰ ਯੋਧੇ ਸੂਰਬੀਰ ਦੇ ਮੂੰਹੋਂ ਵਾਹਿਗੁਰੂ-ਵਾਹਿਗੁਰੂ ਦੀ ਧੁਨੀ ਤੋਂ ਇਲਾਵਾ ਹੋਰ ਕੁਝ ਨਹੀਂ ਨਿਕਲਿਆ । ਅੱਕ ਕੇ ਭਾਈ ਸਾਹਿਬ ਨੂੰ ਗੋਲੀ ਮਾਰ ਕੇ ਸ਼ਹੀਦ ਕਰ ਦਿੱਤਾ ਗਿਆ । ਭਾਈ ਸਾਹਿਬ ਦੀ ਗ੍ਰਿਫਤਾਰੀ ਦੀ ਖ਼ਬਰ ਸਾਰੇ ਇਲਾਕੇ ਵਿੱਚ ਫੈਲ ਚੁੱਕੀ ਸੀ। ਪੁਲਿਸ ਨੇ ਚੋਰੀ-ਚੋਰੀ ਭਾਈ ਸਾਹਿਬ ਦਾ ਸਸਕਾਰ ਕਰਨਾ ਚਾਹਿਆ ਪਰ ਲੋਕਾਂ ਦੇ ਹਜੂਮ ਨੇ ਲਾਸ਼ ਪੁਲਿਸ ਕੋਲੋਂ ਖੋਹ ਲਈ । ਨਾਗੋਕੇ ਪਿੰਡ ਵਿੱਚ ਭਾਈ ਸਾਹਿਬ ਦੇ ਅੰਤਿਮ ਸਸਕਾਰ ਸਮੇਂ ਹਜ਼ਾਰਾਂ ਲੋਕ ਇਕੱਠੇ ਹੋ ਗਏ । ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਆਪ ਆ ਕੇ ਅਰਥੀ ਨੂੰ ਮੋਢਾ ਦਿੱਤਾ ਅਤੇ ਭਾਈ ਸਾਹਿਬ ਦੀ ਸ਼ਹਾਦਤ ਦਾ ਬਦਲਾ ਲੈਣ ਦਾ ਪ੍ਰਣ ਕੀਤਾ । ਭਾਈ ਨਾਗੋਕੇ ਧਰਮ ਯੁੱਧ ਮੋਰਚੇ ਦੇ ਮੋਢੀ ਸ਼ਹੀਦ ਹੋ ਨਿਬੜੇ।

ਓਨਾ ਦੇਸ਼ ਅਸੀਂ ਮਿਣਕੇ ਮੱਲ ਲੈਣੈਂ ਜਿੰਨੇ ਸਾਡੇ ਸਰੀਰ 'ਤੇ ਫੱਟ ਲੋਕੋ, ਗਿਣ-ਗਿਣ ਕੇ ਲੈਣਗੇ ਸਭ ਬਦਲੇ ਸਾਥੀ ਨਹੀਂ ਸ਼ਹੀਦ ਦੇ ਘੱਟ ਲੋਕੋ....!

• • •

# ਕਾਂਡ ੯

## ਗਦਾਰੀਆਂ ਦਾ ਸਿਲਸਲਾ....

ਸੂਰਬੀਰ, ਯੋਧੇ ਤੇ ਗਦਾਰ ਜੰਮੇ, ਇਹ ਦੇਸ ਪੰਜਾਬ ਦੀ ਧਰਤੀ ਕੈਸੀ?

ਭਾਈ ਨਾਗੋਕੇ ਦੀ ਸ਼ਹਾਦਤ ਨੇ ਹਰ ਪੰਥ-ਦਰਦੀ ਹਿਰਦੇ ਨੂੰ ਹਲੂਣ ਕੇ ਰੱਖ ਦਿੱਤਾ। ਉਨ੍ਹਾਂ 'ਤੇ ਹੋਏ ਤੱਸ਼ਦਦ ਨੇ ਲੋਕਾਂ ਦੇ ਲੂੰਅ ਕੰਡੇ ਖੜ੍ਹੇ ਕਰ ਦਿੱਤੇ। ਬਾਬਾ ਗੁਰਬਚਨ ਸਿੰਘ ਦਾ ਮਨ ਉਪਰਾਮ ਹੋ ਗਿਆ। ਉਹ ਵਾਹੋਦਾਂਹੀ ਅੰਮ੍ਰਿਤਸਰ ਜਾ ਪਹੁੰਚਿਆ ਅਤੇ ਸੰਤਾਂ ਨੂੰ ਜਾ ਫਤਹਿ ਬੁਲਾਈ।

"ਹੋਰ ਭਾਈ ਗੁਰਬੰਚਨ ਸਿੰਘਾ, ਕੀ ਹਾਲ-ਚਾਲ ਐ ?" ਸੰਤਾਂ ਨੇ ਬਾਬੇ ਗੁਰਬਚਨ ਸਿੰਘ ਨੂੰ ਬਰਾਬਰ ਬਿਠਾਉਂਦਿਆਂ ਪੁੱਛਿਆ।

"ਹਾਲ-ਚਾਲ ਤਾਂ ਮਾਹਪੁਰਸ਼ੋਂ ਤੁਹਾਨੂੰ ਪਤਾ ਈ ਐ....ਭਾਊ ਨਾਗੋਕੇ ਦੀ ਸ਼ਹੀਦੀ ਨੇ ਸਾਰੀ ਕੌਮ ਨੂੰ ਝੰਜੋੜ ਕੇ ਰੱਖ ਦਿੱਤੈ। ਬਾਬਿਓ ਕਾਤਲਾਂ ਨੂੰ ਕੀਤੀ ਦਾ ਫਲ ਜ਼ਰੂਰ ਭੁਗਤਾਇਆ ਜਾਣਾ ਚਾਹੀਦਾ ਐ" ਭਾਈ ਮਾਨੋਚਾਹਲ ਨੇ ਅੱਖਾਂ ਭਰ ਲਈਆਂ।

"ਕਿਉਂ ਨਹੀਂ ਮਿਲੇਗੀ....ਜ਼ਰੂਰ ਮਿਲੇਗੀ....ਕਾਤਲਾਂ ਨੂੰ ਸਜ਼ਾ ਜ਼ਰੂਰ ਦਵਾਗੇਂ, ਸਮਾਂ ਆ ਲੈਣ ਦਿਓ ਇਕੇਰਾਂ...." ਸੰਤਾਂ ਨੇ ਮਾਨੋਚਾਹਲ ਨੂੰ ਧਰਵਾਸ ਦਿਵਾਇਆ।

"ਪਰ ਬਾਬਿਓ ਅਸਲ ਕਾਤਲ ਹੈ ਕੌਣ? ਕੀ ਸਿਰਫ ਐਸ.ਐਸ.ਪੀ. ਬਰਾੜ ਨੂੰ ਸੋਧ ਕੇ ਗੱਲ ਖ਼ਤਮ ਹੋ ਜਾਵੇਗੀ ?" ਮਾਨੋਚਾਹਲ ਕਾਤਲਾਂ ਦੀਆਂ ਜੜ੍ਹਾਂ ਤਕ ਜਾਣਾ ਚਾਹੁੰਦਾ ਸੀ।

"ਉਹ ਵੀ ਪਤਾ ਲੱਗ ਜੂ ਗਾ ਆਪਾਂ ਸੈੱਲ ਪੈਦਾ ਕਰ ਰਹੇ ਆਂ ਪੰਜਾਬ ਪੁਲੀਸ ਵਿੱਚ....ਭਾਈ ਮੇਵਾ ਸਿੰਘ ਇੰਸਟਕਟਰ, ਸੁਖਦੇਵ ਸਿੰਘ, ਸੁੱਖਾ ਸਿਪਾਹੀ ਤੇ ਗੁਰਭੱਜ ਸਿੰਘ ਕਾਲਾ ਬਕਾਨਾ ਪੰਜਾਬ ਪੁਲਿਸ ਵਿੱਚੋਂ ਹੀ ਤਾਂ ਆਪਣੇ ਵਿੱਚ ਆਏ ਐ....ਹੋਰ ਵੀ ਗੱਲਬਾਤ ਚੱਲਦੀ ਐ...." ਸੰਤਾਂ ਨੇ ਬਾਬਾ ਗੁਰਬਚਨ ਸਿੰਘ ਨੂੰ ਵਿਚਲੀ ਗੱਲ ਦੱਸੀ। ਸੰਤ ਜੀ ਬਾਬੇ ਨੂੰ ਆਪਣੇ ਖਾਸ ਬੰਦਿਆਂ ਵਿਚ ਸ਼ਾਮਲ ਕਰਦੇ ਹੋਣ ਕਰਕੇ ਕਈ ਗੁਪਤ ਭੇਦ ਪ੍ਰਗਟ ਕਰ ਦਿਆ ਕਰਦੇ ਸਨ। ਹਾਲੇ ਸੰਤ ਅਤੇ ਬਾਬਾ ਗੁਰਬਚਨ ਸਿੰਘ ਆਪਸੀ ਗੁਫ਼ਤਗੂ ਵਿੱਚ ਰੁਝੇ ਹੋਏ ਹੀ ਸਨ ਕਿ ਸੰਤਾਂ ਦੇ ਕਮਰੇ ਦਾ ਦਰਵਾਜ਼ਾ ਖੜਕਿਆ...

"ਬਾਬਾ ਜੀ ਦਰਵਾਜ਼ਾ ਖੋਲ੍ਹਣਾ ਜ਼ਰਾ...." ਬਾਹਰੋਂ ਕੋਈ ਅਵਾਜ਼ ਉੱਭਰੀ।

"ਕੌਣ ਐ ਬਈ ?" ਸੰਤਾਂ ਨੇ ਪੜਚੋਲ ਕੀਤੀ। ਬਾਬੇ ਮਾਨੋਚਾਹਲ ਨੇ ਕੋਲ ਪਈ ਸਪਰਿੰਗ ਫੀਲਡ ਰਾਇਫਲ ਲੋਡ ਕਰਕੇ ਹੱਥ ਹੇਠ ਕਰ ਲਈ। "ਮੈਂ ਅਮਰੀਕ ਸਿੰਘ ਆਂ ਮਾਹਪੁਰਸ਼ੋਂ ਤੇ ਨਾਲ ਥਾਣੇਦਾਰ ਈ ਕਾਲੇ ਬਕਾਨੇ ਵਾਲਾ ਗੁਰੂਭੱਜ ਸਿੰਹੁ...."

ਬਾਹਰੋਂ ਭਾਈ ਅਮਰੀਕ ਸਿੰਘ ਦਾ ਉਤਰ ਸੁਣ ਕੇ ਸੰਤਾਂ ਨੇ ਕੁੰਡੀ ਖੋਹਲ ਦਿੱਤੀ। ਭਾਈ ਅਮਰੀਕ ਸਿੰਘ ਅਤੇ ਇੱਕ ਕਰੜ-ਬਰੜੀ ਦਾਹੜੀ ਵਾਲਾ ਵਿਅਕਤੀ ਅੰਦਰ ਦਾਖਿਲ ਹੋਏ। ਫਤਹਿ ਦੀ ਸਾਂਝ ਪਿਛੋਂ ਸਾਰੇ ਜਣੇ ਦਰੀ ਉਪਰ ਬੈਠ ਗਏ।

"ਭਾਈ ਗੁਰਬਚਨ ਸਿੰਘ ਜੀ ਇਹ ਨੇ ਸਰਦਾਰ ਕਾਲਾ ਬਕਾਨਾ ਸਾਹਿਬ....ਪੰਜਾਬ ਪੁਲਸ ਵਿਚੋਂ ਆਪਣੇ ਨਾਲ ਆਏ ਨੇ ਤੇ ਇਹ ਭਾਈ ਗੁਰਬਚਨ ਸਿੰਘ ਮਾਨੋਚਾਹਲ ਐ ਸਾਡਾ ਖਾਸ ਜਾਨਸ਼ੀਨ।" ਸੰਤਾਂ ਨੇ ਦੋਹਾਂ ਧਿਰਾਂ ਦੀ ਜਾਣ-ਪਛਾਣ ਕਰਵਾਈ। "ਹੀਂ ਹੀਂ ਹੀਂ ਬੜੀ ਖੁਸ਼ੀ ਹੋਈ ਜੀ ਤੁਹਾਨੂੰ ਮਿਲ ਕੇ" ਕਾਲੇ ਬਕਾਨੇ ਨੇ ਉੱਠ ਕੇ ਮਾਨੋਚਾਹਲ ਨਾਲ ਹੱਥ ਮਿਲਾਇਆ।

"ਮੈਨੂੰ ਵੀ ਖੁਸ਼ੀ ਹੋਈ...." ਬਾਬੇ ਨੇ ਸੰਖੇਪ ਜਿਹਾ ਉਤਰ ਦੇ ਕੇ ਕਾਲੇ ਬਕਾਨੇ ਵੱਲ ਗਹੁ ਨਾਲ ਤੱਕਿਆ। ਉਹ ਉਸਦੀਆਂ ਅੱਖਾਂ ਵਿਚੋਂ ਮਨ ਅੰਦਰਲੀ ਫੱਟੀ ਨੂੰ ਪੜ੍ਹਨ ਦੀ ਕੋਸ਼ਿਸ਼ ਵਿੱਚ ਸੀ।

"ਭਾਈ ਅਮਰੀਕ ਸਿੰਘ ਕਿਵੇਂ ਆਉਣੈ ਹੋਏ...."? ਸੰਤਾਂ ਨੇ ਭਾਈ ਅਮਰੀਕ ਸਿੰਘ ਨੂੰ ਸਵਾਲ ਕੀਤਾ।

"ਬਾਬਾ ਜੀ ਮਾਇਆ ਦੀ ਲੋੜ ਪਈ ਐ-ਸ਼ਸਤਰਾਂ ਦੀ ਖ੍ਰੀਦ ਕਰਨੀ ਸੀ।" ਭਾਈ ਅਮਰੀਕ ਸਿੰਘ ਨੇ ਆਉਣ ਦਾ ਪ੍ਰਯੋਜਨ ਦੱਸਿਆ।

"ਕੋਈ ਗੱਲ ਨਹੀਂ ਮਹਿਤੇ ਪਈ ਹੈਗੀ ਐ ਮਾਇਆ....ਲੈ ਆਵਾਂਗੇ।" "ਪਰ ਬਾਬਾ ਜੀ ਤੁਹਾਡਾ ਜਾਣਾ ਠੀਕ ਨਹੀਂ ਰਹੇਗਾ ਤੁਸੀਂ ਟਿਕਾਣਾ ਦੱਸ ਦਿਵੋ ਕਿਥੇ ਪਏ ਨੇ ਅਸੀਂ ਸਿੰਘ ਭੇਜ ਦੇਵਾਂਗੇ। ਭਾਈ ਅਮਰੀਕ ਸਿੰਘ ਨੇ ਸੰਤਾਂ ਦੇ ਮਹਿਤੇ ਜਾਣ ਦੀ ਸੂਰਤ ਨੂੰ ਖ਼ਤਰਨਾਕ ਸਮਝਿਆ। "ਨਹੀਂ ਅਸੀਂ ਹੀ ਜਾਵਾਂਗੇ ਤੁਹਾਨੂੰ ਟਿਕਾਣੇ ਦਾ ਨਹੀਂ ਪਤਾ ਤੇ ਨਾ ਹੀ ਦੱਸਣਾ ਐ....ਤੁਸੀਂ ਇਉਂ ਕਰੋ ਕੱਲ੍ਹ ਨੂੰ ਸਵੇਰੇ ਨੌਂ ਵਜਦੇ ਨੂੰ ਤਿਆਰੀ ਖਿੱਚ ਲਵੋ ਭਾਈ ਸ਼ੇਰ ਸਿੰਘ ਡਰਾਇਵਰ ਨੂੰ ਕਹਿਣਾ ਗੱਡੀ ਤਿਆਰ ਰੱਖੇ ਮੈਂ ਖੁਦ ਜਾਵਾਂਗਾ...." ਸੰਤਾਂ ਨੇ ਆਪਣੀ ਮਨਸ਼ਾ ਭਾਈ ਅਮਰੀਕ ਸਿੰਘ ਅੱਗੇ ਜ਼ਾਹਰ ਕਰ ਦਿੱਤੀ। "ਸੱਤਬਚਨ ਮਹਾਂਪੁਰਖੋ"....ਕਹਿਕੇ ਅਮਰੀਕ ਸਿੰਘ ਤੇ ਉਸਦੇ ਨਾਲ ਆਇਆ ਕਾਲਾ ਬਕਾਨਾ ਕਮਰੇ 'ਚੋਂ ਬਾਹਰ ਚਲੇ ਗਏ।

"ਮਹਾਂਪੁਰਖੋ ! ਮੈਨੂੰ ਇਹ ਬੰਦਾ ਕੋਈ ਬਹੁਤਾ ਵਧੀਆ ਨਹੀਂ ਲੱਗਿਆ ਇਹਦੀ ਝਾਕਣੀ ਵਿਚੋਂ ਵੀ ਵੈਲੀਪੁਣਾ ਝਲਕਦੈ..." ਕਾਲੇ ਬਕਾਨੇ ਦੇ ਜਾਣ ਬਾਅਦ ਮਾਨੋਚਾਹਲ ਨੇ ਸੰਤਾਂ ਮੂਹਰੇ ਸ਼ੰਕਾ ਜ਼ਾਹਰ ਕੀਤਾ। ਨ੍ਹੀ ਕੋਈ ਗੱਲ ਨ੍ਹੀ ਭਾਈ ਸਾਹਿਬ ਜੀ ਸਤਿਗੁਰੂ ਜੀ ਦਰਗਾਹ ਵਿੱਚ ਤਾਂ ਖਰੇ ਦੀ ਪੈਜ ਸਦਾ ਹੀ ਰੱਖਦਾ ਆਇਐ, ਤੁਸੀਂ ਬਹੁਤਾ ਫ਼ਿਕਰ ਨਾ ਕਰੋ। ਚੰਗਾ ਹੁਣ ਅਰਾਮ ਕਰਿਆ ਜਾਵੇ...." ਮਾਨੋਚਾਹਲ ਨੂੰ ਹਦਾਇਤ ਦਿੱਤੀ ਤੇ ਅਰਾਮ ਕਰਨ ਲਈ ਕਮਰੇ ਦੀ ਬੱਤੀ ਬੁਝਾ ਦਿੱਤੀ। ਬਾਬਾ ਮਾਨੋਚਾਹਲ ਫਤਹਿ ਬੁਲਾਕੇ ਕਮਰੇ ਵਿਚੋਂ ਬਾਹਰ ਆ ਗਿਆ।

ਦੂਸਰੇ ਦਿਨ ਸਵੇਰੇ ਸੰਤ ਪੰਜ ਸਿੰਘਾਂ ਸਮੇਤ ਮਹਿਤੇ ਚੌਂਕ ਨੂੰ ਮਾਇਆ ਲੈਣ ਲਈ ਰਵਾਨਾ ਹੋ ਗਏ। ਵਾਪਿਸ ਮੁੜਦੇ ਸਮੇਂ ਜਦੋਂ ਉਹਨਾਂ ਦੀ ਜੀਪ ਮਾਨਾਂਵਾਲਾ

ਸਟੇਸ਼ਨ ਕੋਲ ਪਹੁੰਚੀ ਤਾਂ ਜੀਪ ਉੱਤੇ ਘਾਤ ਲਗਾ ਕੇ ਹਮਲਾ ਹੋ ਗਿਆ। ਜਿਸ ਵਿਚ ਚਾਰ ਸਿੰਘ ਸ਼ਹੀਦ ਹੋ ਗਏ । ਸੰਤ ਵਾਲ-ਵਾਲ ਬਚ ਗਏ । ਸੰਤਾਂ ਦਾ ਡਰਾਇਵਰ ਗੱਡੀ ਨੂੰ ਫਟੇ ਟਾਇਰਾਂ ਦੀ ਹਾਲਤ ਵਿਚ ਹੀ ਦਰਬਾਰ ਸਾਹਿਬ ਪਹੁੰਚਦੀ ਕਰਨ ਵਿਚ ਸਫਲ ਹੋ ਗਿਆ । ਸਾਰੇ ਜੱਥੇ ਵਿਚ ਹੈਰਾਨਗੀ ਅਤੇ ਰੋਸ ਦੀ ਰਲੀ-ਮਿਲੀ ਲਹਿਰ ਦੌੜ ਗਈ । ਸਿੰਘਾਂ ਦੀ ਸ਼ਹਾਦਤ ਦਾ ਦੁੱਖ ਸਾਰੇ ਸਿੰਘਾਂ ਵਿਚ ਬੇਚੈਨੀ ਦਾ ਆਲਮ ਸਿਰਜ ਰਿਹਾ ਸੀ ।

ਹੁਣ ਸਵਾਲ ਪੈਦਾ ਹੁੰਦਾ ਸੀ ਕਿ ਸੰਤਾਂ ਦੇ ਚੌਂਕ ਮਹਿਤੇ ਜਾਣ ਦੀ ਗੱਲ ਪੁਲਿਸ ਤੱਕ ਕਿਵੇਂ ਪਹੁੰਚੀ । ਸੰਤਾਂ, ਭਾਈ ਅਮਰੀਕ ਸਿੰਘ, ਮਾਨੋਚਾਹਲ ਤੇ ਕਾਲੇ ਬਕਾਨੇ ਤੋਂ ਬਿਨਾਂ ਇਹ ਰਾਜ ਕੋਈ ਨਹੀਂ ਜਾਣਦਾ ਸੀ ।

"ਮੈਂ ਤਾਂ ਮਹਾਂਪੁਰਸ਼ੋ ਤੁਹਾਨੂੰ ਪਹਿਲਾਂ ਹੀ ਕਿਹਾ ਸੀ ਕਿ ਮੈਨੂੰ ਬੰਦਾ ਬਹੁਤਾ ਠੀਕ ਨੀ ਲੱਗਿਆ ਤੁਸੀਂ ਐਵੇਂ ਈ ਯਕੀਨ ਕਰੀ ਬੈਠੇ ਸਉ" ਬਾਬੇ ਮਾਨੋਚਾਹਲ ਨੇ ਆਪਣਾ ਸ਼ੱਕ ਕਾਲੇ ਬਕਾਨੇ ਪ੍ਰਤੀ ਜ਼ਾਹਰ ਕਰ ਦਿੱਤਾ ।

"ਗੱਲ ਤਾਂ ਤੇਰੀ ਠੀਕ ਐ ਬਾਬਾ....." ਆਪਾਂ ਚਾਰਾਂ ਤੋਂ ਬਿਨਾਂ ਮੇਰੇ ਮਹਿਤੇ ਜਾਣ ਬਾਰੇ ਕਿਸੇ ਨੂੰ ਕੋਈ ਪਤਾ ਨਹੀਂ ਸੀ....ਕਿੱਥੇ ਐ ਠਾਣੇਦਾਰ ਉਹਨੂੰ ਮੇਰੇ ਸਾਹਮਣੇ ਲੈ ਕੇ ਆਓ ਕੇਰਾਂ" ਸੰਤਾਂ ਨੇ ਕੋਲ ਖੜ੍ਹੇ ਮੁੱਛ ਫੁੱਟ ਗੱਭਰੂ ਨੂੰ ਹੁਕਮ ਦੇ ਦਿੱਤਾ। ਕੁਝ ਸਮੇਂ ਬਾਅਦ ਕਾਲੇ ਬਕਾਨੇ ਹੋਰੀਂ ਸਿੰਘਾਂ ਨੇ ਸੰਤਾਂ ਸਾਹਮਣੇ ਨੂੜ ਕੇ ਪੇਸ਼ ਕਰ ਦਿੱਤੇ । "ਹਾਂ ਬਈ ਥਾਣੇਦਾਰਾਂ ਕਿੰਨੇ ਪੈਸੇ ਮਿਲੇ ਈ ਸਰਕਾਰ ਤੱਕ ਖ਼ਬਰ ਪਹੁੰਚਾਉਣ ਦੇ ਕਿ ਸੰਤ ਅੱਜ ਮਹਿਤੇ ਜਾ ਰਹੇ ਆ...?" ਮਾਨੋਚਾਹਲ ਨੇ ਸੰਤਾਂ ਦਾ ਇਸ਼ਾਰਾ ਪਾ ਕੇ ਕਿੱਕਰ ਦਾ ਜਾਤੂ ਚੁੱਕ ਲਿਆ ।

"ਬਾਬਾ ਜੀ, ਖ਼ਬਰ ਮੈਂ ਨੀਂ ਪਹੁੰਚਾਈ", ਕਾਲੇ ਬਕਾਨੇ ਨੇ ਕੰਬਦੇ ਹੋਏ ਹੱਥ ਜੋੜ ਦਿੱਤੇ। ਭਾਰ ਚੁੱਕਣ ਤੋਂ ਅਸਮਰੱਥ ਉਸਦੀਆਂ ਲੱਤਾਂ ਡਰ ਨਾਲ ਡਿਸਕੋ-ਡਾਂਸ ਕਰ ਰਹੀਆਂ ਸਨ ।

"ਅੱਛਾ ਤਾਂ ਉਹਨਾਂ ਨੂੰ ਇਲਹਾਮ ਹੋ ਗਿਆ ਹੋਣੈ ਕਿ ਸੰਤਾਂ ਨੇ ਅੱਜ ਮਹਿਤੇ ਜਾਣੈ ? ਦੇਖ ਬੰਦੇ ਦਾ ਪੁੱਤ ਬਣਕੇ ਸਾਫ-ਸਾਫ ਦੱਸਦੇ ਕਿ ਤੂੰ ਕੀਹਦੇ ਲਈ ਕੰਮ ਕਰਦੈਂ ? ਨਹੀਂ ਥਰਡ ਡਿਗਰੀ ਅਸੀਂ ਵੀ ਜਾਣਦੇਂ ਆਂ.....ਪੁਲਿਸ ਦੀ ਥਰਡ ਡਿਗਰੀ ਵਾਲਾ ਬੰਦਾ ਤਾਂ ਸ਼ੈਦ ਅੜ ਜਾਵੇ ਮਾੜਾ-ਮੋਟਾ, ਪਰ ਸਿੰਘਾਂ ਦੀ ਥਰਡ ਡਿਗਰੀ ਮੂਹਰੇ ਬਾਂਦਰ ਵੀ ਬੰਦੇ ਦੀ ਭਾਸ਼ਾ ਬੋਲਣ ਲੱਗ ਜਾਂਦੈ....." ਮਾਨੋਚਾਹਲ ਨੇ ਕਿੱਕਰ ਦਾ ਜਾਤੂ ਫਰਸ਼ 'ਤੇ ਖੜਕਾਉਂਦਿਆਂ ਜਾਇਜ਼ਾ ਲੈਣ ਦੇ ਅੰਦਾਜ਼ ਨਾਲ ਕਾਲੇ ਬਕਾਨੇ ਦੇ ਉਪਰੋਂ ਗੋਲ ਗੇੜਾ ਦਿੱਤਾ।

"ਮਹਾਂਪੁਰਸ਼ੋ ਤੁਹਾਨੂੰ ਵਹਿਮ ਹੋਇਆ ਵਾ....." ਹਲੇ ਇਹ ਗੱਲ ਕਾਲੇ ਬਕਾਨੇ ਦੇ ਮੂੰਹ ਵਿੱਚੇ ਹੀ ਸੀ ਕਿ ਮਾਨੋਚਾਹਲ ਨੇ ਕਿੱਕਰ ਦਾ ਜਾਤੂ ਦੋਹਾਂ ਹੱਥਾਂ ਨਾਲ ਫੜਕੇ ਕਾਲੇ ਬਕਾਨੇ ਦੇ ਮੋਰਾਂ ਵਿਚ ਜੜ ਦਿੱਤਾ "ਹੱਡੀਆਂ ਤੇਰੀਆਂ ਤਿੜਕਣ ਡਹੀਆਂ ਨੇ....ਕਬਰ 'ਚ ਲੱਤਾਂ..... ਕੰਜਰਾ ਚੌਰਿਆ ਸ਼ਰਮ ਨੀ ਆਉਂਦੀ ਕੁਫਰ ਤੋਲਦੇ

ਨੂੰ...ਠੇਠਰ.....ਪੰਥ ਦਾ ਗ਼ਦਾਰ....ਹੁਣ ਤੂੰ ਨਾ ਦੱਸੀਂ ਪੁੱਤ, ਮੈਂ ਆਪੇ ਪੁੱਛ ਲੂੰ....." ਮਾਨੋਚਾਹਲ ਦਾ ਖ਼ੂਨ ਸਿਰ ਨੂੰ ਚੜ੍ਹ ਗਿਆ ਉਹ ਕਾਲੇ ਬਕਾਨੇ ਦੇ ਵਾਰ-ਵਾਰ ਝੂਠ ਬੋਲਣ ਕਰਕੇ ਖਿੱਝ ਗਿਆ ਸੀ ।

"ਨਹੀਂ ਬਾਬਾ ਜੀ ਮੈਂ ਕਿਸੇ ਨੂੰ ਨ੍ਹੀ ਦੱਸਿਆ ਤੁਹਾਡੀ ਗ਼ਲਤ ਫਹਿਮੀ ਐ....." ਕਾਲਾ ਬਕਾਨਾ ਮੋਢੇ ਮਾਰ ਰਿਹਾ ਸੀ ।

"ਇਹਨੇ ਇਉਂ ਨ੍ਹੀ ਸੱਚ ਦੱਸਣਾ ਪੁੱਠਾ ਟੰਗੋ ਹਰਾਮੀ ਦੀ ਔਲਾਦ ਨੂੰ......" ਸੰਤਾਂ ਨੇ ਉਂਗਲ ਦਾ ਇਸ਼ਾਰਾ ਉਤਾਹ ਵੱਲ ਨੂੰ ਕੀਤਾ ਤਾਂ ਦੋ ਗੱਭਰੂਆਂ ਨੇ ਭੌਣੀ 'ਤੇ ਚੜ੍ਹੇ ਰੱਸੇ ਨਾਲ ਗੁੱਟ ਬੰਨਕੇ ਪਹਿਲੇ ਝਟਕੇ ਵਿਚ ਹੀ ਕਾਲੇ ਬਕਾਨੇ ਨੂੰ ਹਵਾ ਵਿਚ ਲਟਕਦਾ ਕਰ ਦਿੱਤਾ ।

"ਕਿਉਂ ਹੁਣ ਲਮਕਣ ਡਿਹੈ ਜਿਵੇਂ ਕਿੱਕਰ ਨੂੰ ਤੋਰੀ ਲਮਕਦੀ ਹੁੰਦੀ ਐ । ਗ਼ਦਾਰਾ ਗ਼ਦਾਰੀ ਕਰਕੇ ਆਪਣੇ ਆਪ ਨੂੰ ਪੰਥ ਦਰਦੀ ਵੀ ਦੱਸਦੈਂ...? ਤੂੰ ਸੋਚਦੈਂ ਕਿ ਬਾਕੀ ਤਾਂ ਇੱਥੇ ਭੌਂਦੂਆਂ ਦੀ ਫੌਜ ਈ ਆ.....? ਤੇਰੇ ਵਰਗੇ ਗੰਦੇ ਨਾਲੀ ਦੇ ਕੀੜਿਆਂ ਨਾਲੋਂ ਤਾਂ ਆਮ ਦਿਹਾੜੀ ਕਰਕੇ ਗੁਜਾਰਾ ਕਰਨ ਵਾਲਾ ਮਜ਼ਦੂਰ ਚੰਗੈ । ਉਹਨੇ ਆਪਣੀ ਜ਼ਮੀਰ ਤਾਂ ਨ੍ਹੀ ਗਹਿਣੇ ਪਾਈ ਹੁੰਦੀ। ਤੁਸੀਂ ਸਾਹਿਤਕ ਵੇਸਵਾਵਾਂ ਹੁੰਦੇ ਓ ਇਕ ਵੇਸਵਾ ਤਾਂ ਵਿਚਾਰੀ ਮਜਬੂਰੀ ਮਾਰੀ ਆਪਣਾ ਸਰੀਰ ਵੇਚਦੀ ਹੈ ਪਰ ਤੁਸੀਂ ਟਕਿਆਂ ਖ਼ਾਤਰ ਆਪਣੀ ਜ਼ਮੀਰ ਦਾ ਸੌਦਾ ਕਰਦੇ ਓਂ, 'ਭਾਰੇ ਭੋਏਂ ਅਕ੍ਰਿਤਘਣ ਮੰਦੇ ਹੂ ਮੰਦੇ..' ਤੈਂ ਇਉਂ ਨਹੀਂ ਮੰਨਣਾ, ਭਾਈ ਸ਼ੇਰ ਸਿੰਘਾ ਇਹਨੂੰ ਜਰਾ ਕੁ ਚਾਟ੍ਹਾ ਛਕਾਓ ਫਿਰ ਮੰਨੂ ਇਹ.." ਮਾਨੋਚਾਹਲ ਦਾ ਲਲਕਾਰਾ ਸੁਣਕੇ ਇਕ ਸਿੰਘ ਜਦੋਂ ਕਾਲੇ ਬਕਾਨੇ ਗਲ਼ੇ ਨੂੰ ਹੱਥ ਪਾਇਆ ਤਾਂ ਉਸਦੀਆਂ ਚੀਕਾਂ ਨਿਕਲ ਗਈਆਂ...."

"ਹਾਏ ਓਏ ਬਾਬਾ ਜੀ, ਮੈਨੂੰ ਬਖ਼ਸ਼ ਦਿਉ । ਮੈਥੋਂ ਇਹ ਗੁਨਾਹ ਹੋ ਗਿਐ....ਹੁਣ ਨੀ ਕਰਦਾ....ਮੈਨੂੰ ਜੀ ਏਥੇ ਅਟਵਾਲ ਆਈ. ਜੀ. ਨੇ ਡਿਊਟੀ ਸੌਂਪੀ ਐ...। ਮੈਂ ਸਮੂਹ ਦੀ ਸਾਰੀ ਖ਼ਬਰ ਉਹਨੂੰ ਭੇਜਦਾਂ, ਰੀਟਾਇਰਮੈਂਟ ਦੀ ਉਮਰ ਸੀ ਰਿਸ਼ਵਤ ਦੇ ਕੇਸ ਵਿਚ ਫਸ ਗਿਆ । ਸਾਰੀ ਉਮਰ ਦੀ ਕਮਾਈ ਖ਼ੂਹ ਵਿਚ ਡਿੱਗਦੀ ਜਾਪੀ । ਉਹਨਾਂ ਨੇ ਇੱਥੋਂ ਦੀ ਖ਼ਬਰ ਪੁਚਾਉਣ ਦੀ ਸ਼ਰਤ ਵਿਚ ਹੀ ਮੇਰੀ ਬੰਦ ਖਲਾਸੀ ਕੀਤੀ ਐ....ਮੈਂ ਮਜਬੂਰ ਸੀ ਬਾਬਿਓ ਹਾੜਾ ਰੱਬ ਦਾ ਵਾਸਤਾ" ਕਾਲੇ ਬਕਾਨੇ ਨੇ ਤਰਲਾ ਕੀਤਾ ।

"ਨਾ ਤੂੰ ਪੈਸੇ ਸਾਥੋਂ ਮੰਗ ਲੈਂਦੋਂ ਅਸੀਂ ਤੈਨੂੰ ਦੇ ਦਿੰਦੇ । ਤੂੰ ਉਹਨਾਂ ਦੀ ਝੋਲੀ ਵਿਚ ਹੀ ਜਾ ਡਿੱਗਿਆ ਖੜ ਤੇਰੀ ਕੁੜੀ.......ਮਾਰਿਆ" ਮਾਨੋਚਾਹਲ ਨੂੰ ਅੰਤਾਂ ਦਾ ਰੋਹ ਚੜ੍ਹ ਗਿਆ । ਉਸਨੇ ਡਾਂਗਾਂ ਦੀ ਬੁਛਾੜ ਕਾਲੇ ਬਕਾਨੇ ਦੀ ਪਿੱਠ 'ਤੇ ਕਰ ਦਿੱਤੀ। "ਇਹਨੂੰ ਗੱਡੀ ਚਾਹੜਦੋ......ਗੰਗੂ ਦੇ ਤੁਖ਼ਮ ਨੂੰ....ਹੋਰ ਨੁਕਸਾਨ ਵੀ ਕਰਵਾਏਗਾ..." ਕਹਿੰਦਿਆਂ ਹੋਇਆਂ ਮਾਨੋਚਾਹਲ ਨੇ ਸਟੇਨਗੰਨ ਦਾ ਬੂਲਟ ਚਾੜ੍ਹ ਲਿਆ । ਉਹ ਘੋੜੇ 'ਤੇ ਹੱਥ ਰੱਖਣ ਹੀ ਲੱਗਾ ਸੀ ਕਿ ਸੰਤਾਂ ਨੇ ਉਸ ਨੂੰ ਇਹ ਕਹਿਕੇ ਵਰਜ ਦਿੱਤਾ:-

"ਨਹੀਂ ਬਈ.....ਹੁਣੇ ਨੀ ਮਾਰਨਾਂ....ਇਹ ਤੋਂ ਕੰਮ ਲੈਣੇ ਆ....ਥਾਣੇਦਾਰ ਮਾਰਕੇ

ਉਹਨਾਂ ਨੂੰ ਚੌਕੰਨੇ ਨਹੀਂ ਕਰਨਾ...ਇਹਨੂੰ ਥੱਲੇ ਲਾਹੋ...." ਸੰਤਾਂ ਨੇ ਹੱਥ ਦਾ ਇਸ਼ਾਰਾ ਥੱਲੇ ਵੱਲ ਨੂੰ ਕੀਤਾ ਤਾਂ ਭੌਣੀ ਵਾਲਾ ਰੱਸਾ ਇਕ ਦਮ ਢਿੱਲਾ ਹੋ ਗਿਆ ਤੇ ਕਾਲਾ ਬਕਾਨਾ ਵੱਲ ਤੋਂ ਡਿਗੇ ਕੱਦੂ ਵਾਂਗ ਫਰਸ਼ 'ਤੇ ਆ ਵੱਜਾ।

"ਹਾਂ ਬਈ ਕਾਲੇ ਬਕਾਨਿਆਂ ਹੁਣ ਤੱਕ ਤਾਂ ਸਰਕਾਰ ਲਈ ਕੰਮ ਕਰਦਾ ਰਿਹੈਂ ਤੇ ਹੁਣ ਸਾਡੇ ਲਈ ਕਰੇਂਗਾ...."? ਸੰਤਾਂ ਨੇ ਤੀਰ ਦੀ ਨੋਕ ਕਾਲੇ ਬਕਾਨੇ ਦੀ ਵੱਖੀ ਨੂੰ ਲਗਾ ਕੇ ਸਵਾਲ ਕੀਤਾ। "ਹਾਂ ਬਾਬਾ ਜੀ ਮੈਂ ਤੁਹਾਡਾ ਤਾਬਿਆਦਾਰ...." ਕਾਲੇ ਬਕਾਨੇ ਨੂੰ ਕਾਂਬਾ ਛਿੜਿਆ ਹੋਇਆ ਸੀ। "ਹੱਛਾ ਫੇਰ ਅਟਵਾਲ ਕਿਥੇ ਮਿਲਦਾ ਹੁੰਦੈ ਤੈਨੂੰ...?" ਸੰਤਾਂ ਦਾ ਸਵਾਲ ਸੀ। "ਮਾਹਰਾਜ ਇਥੇ ਵੀ ਆਉਂਦਾ ਜਾਂਦੈ....ਮੈਂ ਰੋਜ਼ ਦੀ ਡਾਇਰੀ ਨਾਲੋ-ਨਾਲ ਉਸ ਤੀਕ ਪਹੁੰਚਦੀ ਕਰ ਦਿੰਨਾ ਵਾਂ...।"

"ਹਾਂ ਬੱਕ-ਬੱਕ ਜਲਦੀ, ਸੱਚੋ ਸੱਚ ਬਕਦੇ ਨਹੀਂ ਤਾਂ ਬਾਬਾ ਮਾਨੋਚਾਹਲ ਭੁੱਖੇ ਸ਼ੇਰ ਵਾਂਗ ਕਾਲੇ ਬਕਾਨੇ ਨੂੰ ਦੇਖ ਰਿਹਾ ਸੀ। ਉਸਨੇ ਪੀਸੀਆਂ ਹੋਈਆਂ ਮਿਰਚਾਂ ਦੀ ਚੂੰਡੀ ਭਰ ਲਈ।

"ਮੈਂ ਮੈਂ ਮੈਂ.....ਮੈਂ ਸੱਚੋ ਸੱ...ਚ ਦੱਸ ਦਿਨਾਂ ਵਾਂ ਮੈਨੂੰ ਕੁਝ ਨਾ ਕਿਹੋ ਮੈਨੂੰ ਕੁਝ ਨਾ....." ਕਾਲਾ ਬਕਾਨਾ ਅੱਖਾਂ 'ਤੇ ਹੱਥ ਰੱਖਕੇ ਚੀਕਿਆ। ਉਸਦੀ ਇਸ ਹਰਕਤ ਨਾਲ ਮਾਨੋਚਾਹਲ ਸਮੇਤ ਕੋਲ ਖੜ੍ਹੇ ਗਭਰੇਟ ਸਿੰਘਾਂ ਦੀ ਹਾਸੀ ਨਿੱਕਲ ਗਈ, ਉਹ ਸੰਤਾਂ ਦੇ ਸਾਹਮਣੇ ਖੁੱਲਕੇ ਹੱਸਣ ਤੋਂ ਵੀ ਡਰਦੇ ਸਨ। ਮਾਨੋਚਾਹਲ ਨੇ ਫਿਰ ਦੁਬਾਰਾ ਤੈਂਬੜ ਸੇਵਾ ਸ਼ੁਰੂ ਦਿੱਤੀ।

"ਮੈਂ ਦੱਸਦਾ ਵਾਂ....ਉਸਨੇ ਮੇਰੀ ਡਿਊਟੀ ਸੰਤਾਂ ਉਤੇ ਨਜ਼ਰ ਰੱਖਣ ਦੀ ਲਗਾਈ ਸੀ। ਮੈਂ ਹੀ ਕੱਲ ਉਸਨੂੰ ਸੰਤਾਂ ਦੇ ਮਹਿਤੇ ਜਾਣ ਦੀ ਖ਼ਬਰ ਪਹੁੰਚਾਈ ਸੀ.....ਉਹਦਾ ਮਕਸਦ ਸੈਂਟਰ ਦੇ ਇਸ਼ਾਰੇ ਉਤੇ ਸੰਤਾਂ ਨੂੰ ਖ਼ਤਮ ਕਰਵਾਉਣ ਦਾ ਹੈ। ਮੈਨੂੰ ਗੁਰੂ ਰਾਮ ਦਾਸ ਦੀ ਸਹੁੰ ਹੁਣ ਮੈਂ ਤੁਹਾਡੇ ਲਈ ਕੰਮ ਕਰਾਂਗਾ ਮੈਨੂੰ ਬਖਸ਼ ਦੇਵੋ......" ਕਾਲਾ ਬਕਾਨਾ ਝੂਠੀ ਅੜਾਟ ਪਾਉਣ ਲੱਗਾ।

"ਠੀਕ ਐ ਤੇਰੀ ਜਾਨ ਬਖਸ਼ ਦਿੰਨੇ ਆਂ ਪਰ ਅਟਵਾਲ ਦੀ ਸੂਹ ਹੁਣ ਤੈਂ ਸਾਨੂੰ ਦੇਣੀ ਹੋਵੇਗੀ ਜਿਵੇਂ ਸਾਡੀ ਉਹਨੂੰ ਦਿੰਦਾ ਰਿਹੈਂ। ਪਰ ਜੇ ਇਹ ਖ਼ਬਰ ਬਾਹਰ ਨਿੱਕਲੀ ਤਾਂ ਸਾਥੋਂ ਬੁਰਾ ਕੋਈ ਨਹੀਂ ਹੋਣਾ...ਤੈਂ ਦਰਬਾਰ ਸਾਹਿਬ ਸਮੂਹ ਤੋਂ ਬਾਹਰ ਨਹੀਂ ਜਾਣਾ....ਜਦੋਂ ਅਟਵਾਲ ਇਥੇ ਤੈਨੂੰ ਮਿਲਣ ਆਵੇ ਤੈਂ ਉਸੇ ਦਿਨ ਸਾਨੂੰ ਖ਼ਬਰ ਕਰਨੀ ਹੋਵੇਗੀ। ਹੁਣ ਤੂੰ ਸਰਕਾਰ ਲਈ ਨਹੀਂ ਸਾਡੇ ਲਈ ਕੰਮ ਕਰੇਂਗਾ...." ਸੰਤ ਜੀ ਕਾਲੇ ਬਕਾਨੇ ਨੂੰ ਸੰਦੇਸ਼ ਦੇ ਰਹੇ ਸਨ। ਉਹ "ਹਾਂ ਜੀ, ਹਾਂ ਜੀ" ਕਹਿੰਦਾ ਹੋਇਆ ਸੀਲ ਗਊ ਵਾਂਗ ਸਿਰ ਮਾਰੀ ਜਾ ਰਿਹਾ ਸੀ। ਸੰਤਾਂ ਦੀ ਪਿੱਠ ਪਿੱਛੇ ਖੜ੍ਹਾ ਬਾਬਾ ਮਾਨੋਚਾਹਲ ਮਿਰਚਾਂ ਵਾਲੀ ਡੱਬੀ ਵਾਰ-ਵਾਰ ਦਿਖਾ ਕੇ ਉਸਦਾ ਤ੍ਰਾਹ ਕੱਢ ਰਿਹਾ ਸੀ। ਸੰਤਾਂ ਨੇ ਭਾਈ ਮੇਜਰ ਸਿੰਘ ਨਾਗੋਕੇ ਤੇ ਸੁਖਦੇਵ ਸਿੰਘ ਸੁਖੇ ਸਿਪਾਹੀ ਦੀ ਡਿਊਟੀ ਕਾਲੇ ਬਕਾਨੇ ਦੇ ਆਲੇ-ਦੁਆਲੇ ਲਗਾ ਦਿੱਤੀ। ਮੇਜਰ ਸਿੰਘ ਨਾਗੋਕੇ ਭਰੀ ਹੋਈ ਸਟੇਨਗੰਨ ਹੱਥ ਵਿਚ ਫੜਕੇ ਸਦਾ ਕਾਲੇ ਬਕਾਨੇ ਦੇ ਆਲੇ-ਦੁਆਲੇ ਘੁੰਮਦਾ ਰਹਿੰਦਾ। ਕਿਹਾ

ਜਾਂਦੈ ਕਿ ਸੌ ਦਿਨ ਚੋਰ ਦਾ ਤੇ ਇਕ ਦਿਨ ਸਾਧ ਦਾ, ਕੁਝ ਕੁ ਦਿਨਾਂ ਬਾਅਦ ਸਾਧ ਦਾ ਦਿਨ ਆ ਗਿਆ। ਅਟਵਾਲ ਸਿਵਲ ਕੱਪੜਿਆਂ ਵਿਚ ਦਰਬਾਰ ਸਾਹਿਬ ਮੱਥਾ ਟੇਕਣ ਦੇ ਬਹਾਨੇ ਖ਼ਬਰ ਸਾਰ ਕੱਢਣ ਆ ਗਿਆ। ਸ਼ਿਕਾਰ ਖੁਦ ਸ਼ੇਰ ਦੇ ਘੁਰਨੇ ਵਿਚ ਸੀ।

"ਭਾਊ ਮੇਜਰ ਸਿੰਘਾ ਆ ਗਿਆ ਛੋਕਰੀ ਦੇਣਾ ਮੈਂ ਦੇਖਕੇ ਆਇਆਂ ਹੁਣੇ ਦਰਬਾਰ ਸਾਹਿਬ ਅੰਦਰ ਬੈਠਾ ਬਗਲ ਸਮਾਧੀ ਲਗਾਈ...." ਸੁਖੇ ਸਿਪਾਹੀ ਨੇ ਮੇਜਰ ਸਿੰਘ ਨਾਗੋਕੇ ਨੂੰ ਖ਼ਬਰ ਦਿੱਤੀ।

"ਚੌਰਾ ਕਿੱਥੇ ਈ...?" ਸੁੱਖੇ ਨੇ ਮੇਜਰ ਸਿੰਘ ਨੂੰ ਪੁੱਛ-ਪੜਤਾਲ ਕੀਤੀ।

"ਆਹ ਲੰਮਾ ਪੈਣ ਡਿਹੈ ਮੈਨੂੰ ਇਹਨੇ ਪਹਿਲੋਂ ਹੀ ਦੱਸ ਦਿਤੈ। ਇਹਨੇ ਅੱਜ ਸਵੇਰੇ ਦਸ ਵਜੇ ਲੰਗਰ ਹਾਲ ਦੇ ਮਗਰਲੇ ਪਾਸੇ ਬ੍ਰਹਮ ਬੂਟੇ ਅਖਾੜੇ ਕੋਲ ਮਿਲਣਾ ਹੈਗਾ ਉਹਨੂੰ ਪਰ ਤੂੰ ਨਾਲ ਚੱਲੀਂ ਮੈਨੂੰ ਦੱਸ ਦੇਵੀਂ ਕਿਧਰੇ ਹੋਰ ਕਿਸੇ ਨੂੰ ਈ ਨਾ ਮਰਵਾ ਘੱਤੇ। ਸਰਕਾਰੀ ਫਾਂਡਰੂਆਂ 'ਤੇ ਯਕੀਨ ਨ੍ਹੀ ਕੀਤਾ ਜਾ ਸਕਦਾ।" ਮੇਜਰ ਸਿੰਘ ਨਾਗੋਕੇ ਨੇ ਸੁਖਦੇਵ ਸਿੰਘ ਸਿਪਾਹੀ ਨੂੰ ਨਾਲ ਜਾਣ ਲਈ ਰਾਜ਼ੀ ਕਰ ਲਿਆ।

"ਉਏ ਕਾਰ ਇੰਜਣ ਚੋਰ....ਕਿਥੇ ਮਿਲਣਾ ਈ ਆਵਦੇ ਜੁਆਈ ਨੂੰ....ਨਾ.....ਸੰਤਾਂ ਨੇ ਤੇਰਾ ਕੀ ਵਿਗਾੜਿਆ ਸੀ ਉਏ.....? ਸਾਲਿਆ ਜਦੋਂ ਸਰਕਾਰੀ ਨੌਕਰੀ ਵਿਚ ਸੀ ਉਦੋਂ ਵੀ ਰਿਸ਼ਵਤਖੋਰੀਆਂ ਹੀ ਕਰਦਾ ਰਿਹਾ ਤੈਨੂੰ ਨਾ ਸਾਰੀ ਉਮਰ ਅਕਲ ਆ ....ਉਹ ਮਿਲੇ ਸੀ ਮੈਨੂੰ ਘਰਿਆਲੇ ਵਾਲੇ ਲੰਬੜਦਾਰ, ਪੈਹੇ ਮੰਗਦੇ ਸੀ ਜਿਹੜੀ ਤੈਂ ਉਹਨਾਂ ਦੀ ਘੋੜੀ ਨੂੰ ਗੋਲੀ ਮਾਰ ਘੱਤੀ ਸੀ। ਮੈਨੂੰ ਤਾਂ ਸਮਝ ਨੀ ਆਉਂਦੀ ਬਈ ਸੰਤਾਂ ਨੇ ਤੈਨੂੰ ਟਿਕਣ ਕਿਵੇਂ ਦੇ ਦਿੱਤਾ ਐਥੇ.....?" ਸੁੱਖੇ ਸਿਪਾਹੀ ਨੇ ਕਾਲੇ ਬਕਾਨੇ ਨੂੰ ਕਿਹਾ। ਬਾਅਦ ਵਿਚ ਸੁੱਖਾ ਦਰਬਾਰ ਸਾਹਿਬ ਵਿਚ ਅਟਵਾਲ ਨੂੰ ਦੇਖਣ ਚਲਾ ਗਿਆ।

"ਭਾਊ ਉਠਕੇ ਤੁਰ ਪਿਆ ਈ ਉਥੋਂ.....ਔਹਨੂੰ ਭੇਜੋ ਉਦ੍ਹੇ ਕੋਲ ਤੇ ਆਪਾਂ ਪਿਛੇ-ਪਿਛੇ ਚੁਲਦੇ ਆਂ।"

"ਚੱਲ ਉਏ ਗਧੇ ਦੇ ਤੁਖ਼ਮ ਮਿਲਣ ਚੱਲ ਆਵਦੇ ਪ੍ਰਾਹੁਣੇ ਨੂੰ।" ਮੇਜਰ ਸਿੰਘ ਨਾਗੋਕੇ ਨੇ ਖੱਬੇ ਹੱਥ ਥੱਪੜ ਮਾਰ ਕੇ ਕਾਲੇ ਬਕਾਨੇ ਨੂੰ ਅੱਗੇ ਲਗਾ ਲਿਆ ਤੇ ਆਪ ਵੀਹ ਕੁ ਕਦਮ ਉਸ ਦੇ ਪਿੱਛੇ-ਪਿੱਛੇ ਤੁਰਨਾ ਸ਼ੁਰੂ ਕਰ ਦਿੱਤਾ। ਅਟਵਾਲ ਮਟਕਣੀ ਤੋਰ ਤੁਰਦਾ ਹੋਇਆ ਸ਼ਿਕਾਰੀ ਦੇ ਸੀਸ ਨਿਵਾਉਣ ਵਾਂਗ ਥਾਂ-ਪੁਰ-ਥਾਂ ਮੱਥੇ ਟੇਕਦਾ ਜਾ ਰਿਹਾ ਸੀ। ਕਾਲਾ ਬਕਾਨਾ ਅਟਵਾਲ ਨੂੰ ਸਰਾਂ ਵਾਲੇ ਪਾਸੇ ਦੇ ਬਾਹਰ ਲੰਗਰ ਦੇ ਪਿਛਲੇ ਪਾਸੇ ਜਾ ਮਿਲਿਆ। ਦੋਹਾਂ ਵਿਚ ਕੋਈ ਆਪਸੀ ਗੁਫ਼ਤਗੂ ਫੁਸਰ-ਫੁਸਰ ਦੀ ਭਾਸ਼ਾ ਵਿਚ ਹੋਈ। ਥੋੜੀ ਦੂਰ ਸੜਕ ਦੇ ਇਕ ਖੂੰਜੇ ਅਟਵਾਲ ਦੀ ਬਾਡੀਗਾਰਡਾਂ ਵਾਲੀ ਗੱਡੀ ਖੜ੍ਹੀ ਸੀ। ਗੱਲਬਾਤ ਤੋਂ ਬਾਅਦ ਕਾਲਾ ਬਕਾਨਾ ਕਾਹਲੇ ਕਦਮੀਂ ਦਰਬਾਰ ਸਾਹਿਬ ਵੱਲ ਨੂੰ ਵਾਪਿਸ ਹੋ ਤੁਰਿਆ। ਅਟਵਾਲ ਕਾਹਲੇ ਕਦਮੀਂ ਆਪਣੀ ਗੱਡੀ ਵੱਲ ਨੂੰ ਅਹੁਲਿਆ। ਮੇਜਰ ਸਿੰਘ ਨਾਗੋਕੇ ਨੇ ਤਸਦੀਕ ਲਈ ਇਕ ਨਜ਼ਰ ਸੁੱਖੇ ਸਿਪਾਹੀ ਵੱਲ ਨੂੰ ਦੌੜਾਈ। ਸੁੱਖੇ ਸਿਪਾਹੀ ਨੇ ਸੱਜੇ ਹੱਥ ਦਾ ਅੰਗੂਠਾ ਉਪਰ ਨੂੰ ਕਰਦੇ

ਹੋਏ ਥੱਮਜ਼ਅੱਪ ਦਾ ਨਿਸ਼ਾਨ ਦੇ ਦਿੱਤਾ ਜਦ ਤੱਕ ਅਟਵਾਲ ਗੱਡੀ ਦੇ ਦਰਵਾਜੇ ਤੱਕ ਪਹੁੰਚ ਚੁੱਕਾ ਸੀ ।

"ਅਟਵਾਲ ਸਾਹਿਬ..." ਮੇਜਰ ਸਿੰਘ ਦੀ ਅਵਾਜ਼ ਸੁਣ ਕੇ ਅਟਵਾਲ ਨੇ ਮੂੰਹ ਮੇਜਰ ਸਿੰਘ ਵੱਲ ਨੂੰ ਘੁਮਾਇਆ । ਮੇਜਰ ਸਿੰਘ ਸਟੇਨਗੰਨ ਦੀ ਸ਼ਿੱਸਤ ਬੰਨ੍ਹੀ ਖੜ੍ਹਾ ਸੀ ।

"ਆਂਏ ਭੱਜੇ ਨੂੰ ਨ੍ਹੀ ਜਾਣ ਦਿੰਦੇ ਗੁਰੂ ਕੇ ਸਿੱਖ....ਕੁੱਤਿਆ ਗ਼ਦਾਰਾ...ਸੰਤਾਂ ਨੂੰ ਖਤਮ ਕਰਨਾ ਲੋਚਦੈਂ....." ਮੇਜਰ ਸਿੰਘ ਦੁਬਾਰਾ ਫਿਰ ਗਰਜਿਆ । ਇਸ ਤੋਂ ਪਹਿਲਾਂ ਕਿ ਅਟਵਾਲ ਮੂੰਹ ਪਰਤ ਕੇ ਗੱਡੀ ਵਿਚ ਬੈਠਦਾ ਮੇਜਰ ਸਿੰਘ ਦੇ ਹੱਥ ਵਿਚਲੀ ਸਟੇਨਗੰਨ ਦੇ ਮੂੰਹ ਵਿਚੋਂ ਫੜ ਫੜ...ਫਰੜ ਦੀ ਅਵਾਜ਼ ਨਾਲ ਹੱਥ ਲੰਮੀ ਅੱਗ ਦੀ ਲਾਟ ਨਿੱਕਲੀ ਅਤੇ ਅਟਵਾਲ ਦੀ ਛਾਤੀ ਵਿਚੋਂ ਲਹੂ ਦਾ ਫੁਹਾਰਾ ਛੁੱਟ ਪਿਆ । ਉਸਦੇ ਬਾਡੀਗਾਰਡ ਜਿਪਸੀ ਛੱਡ ਕੇ ਬਜ਼ਾਰ ਵੱਲ ਨੂੰ ਦੌੜ ਗਏ । ਕੋਲ ਖੜ੍ਹਾ ਸ਼ਿਕੰਜਵੀ ਦੀ ਰੇਹੜੀ ਵਾਲਾ ਰੇਹੜੀ ਦੇ ਥੱਲੇ ਵੜ ਗਿਆ । ਗੋਲੀਆਂ ਵੱਜਣ ਨਾਲ ਰੇਹੜੀ ਦੇ ਉਤੇ ਪਈਆਂ ਸੋਢਿਆਂ ਦੀਆਂ ਬੋਤਲਾਂ ਦੇ ਰੰਗ ਬਿਰੰਗੇ ਪਾਣੀ ਅਤੇ ਨਿੰਬੂਆਂ ਨੇ ਅਟਵਾਲ ਦੇ ਖੂਨ ਵਿਚ ਮਿਲਕੇ ਇਕ ਅਜੀਬ ਜਿਹੀ ਕਿਸਮ ਦਾ ਭੂ-ਦ੍ਰਿਸ਼ ਸੜਕ 'ਤੇ ਸਿਰਜ ਦਿੱਤਾ। ਮੇਜਰ ਸਿੰਘ ਨਾਗੋਕੇ ਨੇ ਰਾਜ ਕਰੇਗਾ ਖਾਲਸਾ ਦਾ ਗੜਕਵਾਂ ਜੈਕਾਰਾ ਛੱਡਿਆ ਅਤੇ ਦੌੜ ਕੇ ਲੰਗਰ ਹਾਲ ਦੀਆਂ ਪੌੜੀਆਂ ਚੜ੍ਹ ਗਿਆ। ਦੂਸਰੇ ਦਿਨ ਘੰਟਾ ਘਰ ਵਾਲੇ ਪਾਸੇ ਦੀ ਇਕ ਕੰਧ ਉਤੇ ਅਟਵਾਲ ਵੱਲੋਂ ਸਤਾ-ਸਤਾ ਕੇ ਸ਼ਹੀਦ ਕੀਤੇ ਜੁਝਾਰੂਆਂ ਦੇ ਬਚੇ-ਖੁਚੇ ਸਾਥੀਆਂ ਨੇ ਆਪਣਾ ਸੁਨੇਹਾ ਲਾਲ ਅੱਖਰਾਂ ਨਾਲ ਮੋਟਾ-ਮੋਟਾ ਕਰਕੇ ਲਿਖ ਭੇਜਿਆ ਸੀ ।

ਜ਼ਾਲਮ ਅਟਵਾਲ ਨੂੰ ਸੋਧਣ ਵਾਲੇ ਸਿੰਘਾਂ ਨੂੰ
ਲਾਲ ਸਲਾਮ....ਲਾਲ ਸਲਾਮ.....!

• • •

# ਕਾਂਡ ੯

ਅਟਵਾਲ ਕਤਲ ਕਾਂਡ ਬਾਅਦ ਸਰਕਾਰ ਹੋਛੇ ਹੱਥ ਕੰਡਿਆਂ ਉੱਤੇ ਉੱਤਰ ਆਈ। ਇਸ ਤੋਂ ਪਹਿਲਾਂ ਵੀ ਜੁਝਾਰੂਆਂ ਨੇ ਨਿਰੰਕਾਰੀ ਮੁਖੀ ਅਤੇ ਲਾਲਾ ਹਰੀ ਨਰੈਣ ਗੱਡੀ ਚਾੜ੍ਹ ਦਿੱਤੇ ਸਨ। ਅਟਵਾਲ ਕਾਂਡ ਤੋਂ ਬਾਅਦ ਬਾਬਾ ਮਾਨੋਚਾਹਲ ਵਾਪਿਸ ਨੌਸ਼ਹਿਰੇ ਪੰਨੂਆਂ ਆ ਕੇ ਗੁਰਦੁਆਰਾ ਸਾਹਿਬ ਦੀ ਇਮਾਰਤ ਬਣਾਉਣ ਵਿਚ ਮਸ਼ਰੂਫ ਹੋ ਗਿਆ। ਸਰਕਾਰੀ ਏਜੰਸੀਆਂ ਨੇ ਲਹਿਰ ਨੂੰ ਬਦਨਾਮੀ ਦਿਵਾਉਣ ਲਈ ਮਾਨਾਂਵਾਲਾ ਕੋਲ ਇਕ ਬੱਸ ਨੂੰ ਰੋਕ ਕੇ ਉਸ ਵਿਚੋਂ ਛੇ ਹਿੰਦੂ ਯਾਤਰੂ ਕੱਢ ਕੇ ਕਤਲ ਕਰ ਦਿੱਤੇ। ਬਾਬਾ ਮਾਨੋਚਾਹਲ ਆਪਣੇ ਡੇਰੇ ਬੈਠਾ ਰੋਟੀ ਖਾਣ ਹੀ ਲੱਗਾ ਸੀ ਕਿ ਕਿਸੇ ਨੇ ਇਹ ਖ਼ਬਰ ਉਸ ਦੇ ਕੰਨੀ ਪਾ ਦਿੱਤੀ।

"ਬੜਾ ਮਾੜਾ ਹੋਇਐ ਕਿਧਰੇ ਇਹ ਕੰਮ ਸੁਖਦੇਵ ਸਿੰਘ ਹੋਰਾਂ ਦੀ ਪਾਰਟੀ ਤਾਂ ਨਹੀਂ...."? ਉਸ਼ਦੇ ਮਨ ਵਿੱਚ ਖਿਆਲ ਆਇਆ।

"ਪਰ ਉਹ ਇੰਝ ਤਾਂ ਨਹੀ ਕਰ ਸਕਦੇ ਉਹ ਤਾਂ ਸਿਰਫ ਪੰਥ ਵਿਰੋਧੀ ਤਾਕਤਾਂ ਤੇ ਨਰਕਧਾਰੀਆਂ ਨੂੰ ਹੀ ਸੋਧਦੇ ਐ....ਚਲੋ ਉਹਨਾਂ ਦੇ ਆਉਣ 'ਤੇ ਹੀ ਪਤਾ ਚੱਲੇਗਾ....." ਬਾਬਾ ਮਾਨੋਚਾਹਲ ਕਈ ਤਰ੍ਹਾਂ ਦੀਆਂ ਸੋਚਾਂ ਸੋਚ ਗਿਆ। ਬੱਸ ਕਾਂਡ ਨੇ ਉਸ ਦੀ ਨੀਂਦ ਉਡਾ ਦਿੱਤੀ, ਉਹ ਨਿਰਦੋਸ਼ ਲੋਕਾਂ ਦੇ ਕਤਲਾਂ ਨੂੰ ਕਿਵੇਂ ਵੀ ਠੀਕ ਨਹੀਂ ਠਹਿਰਾਅ ਸਕਦਾ ਸੀ। ਉਸ ਤੋਂ ਅਗਲੇ ਦਿਨਾਂ ਵਿੱਚ ਇਕ ਹੋਰ ਕਾਂਡ ਅਖ਼ਬਾਰੀ ਸੁਰਖੀਆਂ ਦਾ ਸ਼ਿੰਗਾਰ ਬਣ ਗਿਆ। ਪਿੰਡ ਦਹੇੜੂ ਵਿੱਚ ਹੋਇਆ ਅਸਲੀ ਪੁਲਸ ਮੁਕਾਬਲਾ, ਜਿਸ ਵਿੱਚ ਪੁਲਸ ਪਾਰਟੀ ਹਥਿਆਰ ਛੱਡ ਕੇ ਭੱਜ ਗਈ।

"ਹਾਂ ਅਹੋ ਜਿਹੇ ਕਾਂਡ ਹੋਣੇ ਚਾਹੀਦੇ ਐ ਪਤਾ ਲੱਗ ਗਿਆ ਹੋਣੈ ਪੁੱਤ ਮੇਰਿਆਂ ਨੂੰ ਕਿ ਅਸਲੀ ਮੁਕਾਬਲਾ ਕਿਵੇਂ ਹੁੰਦੈ.."? ਬਾਬਾ ਮਾਨੋਚਾਹਲ ਦਹੇੜੂ ਕਾਂਡ ਦੀ ਖ਼ਬਰ ਸੁਣਕੇ ਅਸ਼-ਅਸ਼ ਕਰ ਉਠਿਆ। ਹਫਤੇ ਕੁ ਬਾਅਦ ਕਪੂਰਥਲੇ ਸ਼ਹਿਰ ਵਿੱਚ ਇਕ ਵਾਰਦਾਤ ਵਿਚ ਨਿਰੰਕਾਰੀਆਂ ਦਾ ਸੱਤਵਾਂ ਸਿਤਾਰਾ ਜੁਝਾਰੂਆਂ ਵੱਲੋਂ ਗੱਡੀ ਚਾੜ੍ਹ ਦਿੱਤਾ ਗਿਆ। ਪਰ ਵਾਰਦਾਤ ਸਮੇਂ ਵਰਤਿਆ ਮੋਟਰ ਸਾਇਕਲ ਵਿੱਚੇ ਛੱਡਕੇ ਭੱਜਣਾ ਪੈ ਗਿਆ। ਮੋਟਰ ਸਾਇਕਲ ਦੇ ਮਾਲਕਾਂ ਕੋਲੋਂ ਪੁੱਛ ਗਿੱਛ ਕਰਨ ਸਮੇਂ ਪਤਾ ਚੱਲਿਆ ਕਿ ਮੋਟਰ ਸਾਇਕਲ ਕਾਲਾ ਸੰਘਿਆ ਪਿੰਡ ਦਾ ਸਾਬਕਾ ਨਕਸਲਬਾੜੀਆ ਤਰਲੋਕ ਸਿੰਘ ਲੈ ਕੇ ਗਿਆ ਸੀ ਜੋ ਕਿ ਅੱਜਕਲ੍ਹ ਦਰਬਾਰ ਸਾਹਿਬ ਸਮੂਹ ਅੰਦਰ ਹੀ ਰਹਿ ਰਿਹਾ ਹੈ। ਇਸ ਤਰ੍ਹਾਂ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਜੁਝਾਰੂਆਂ ਦੇ ਨਾਲ-ਨਾਲ ਖਾਲਿਸਤਾਨ ਪੱਖੀ ਇਕ ਹੋਰ ਖਾੜਕੂ ਜੱਥੇਬੰਦੀ ਬੱਬਰ ਖਾਲਸਾ ਦੀ ਹੋਂਦ ਦਾ ਵੀ ਪਤਾ ਲੱਗਾ ਜਿਸਨੇ ਕੁਝ ਸਮੇਂ ਬਾਅਦ ਆਪਣਾ ਨਿਸ਼ਾਨਾ ਅਜ਼ਾਦ ਖਾਲਸਾ ਰਾਜ ਦੱਸਦੇ ਹੋਏ ੩੫ ਨਿਰੰਕਾਰੀ ਪ੍ਰਮੁੱਖਾਂ ਨੂੰ ਸੋਧਣ ਦੀ ਜ਼ਿੰਮੇਵਾਰੀ ਆਪਣੇ ਸਿਰ ਕਬੂਲੀ

ਜਿਸ ਨਾਲ ਚੁੱਪ-ਚੁਪੀਤੇ ਹੁੰਦੇ ਐਕਸ਼ਨਾਂ ਵਿੱਚ ਬੱਬਰ ਖਾਲਸਾ ਦਾ ਨਾਮ ਬੋਲਣ ਲੱਗਾ। ਜੱਥੇਬੰਦੀ ਦੇ ਬਾਨੀ ਭਾਈ ਤਲਵਿੰਦਰ ਸਿੰਘ ਪਰਮਾਰ ਸਨ ਜੋ ਕਿ ਸਾਬਕਾ ਨਕਸਲਾਈਟ ਸਨ। ਸੁਖਦੇਵ ਸਿੰਘ ਬੱਬਰ ਜੱਥੇਬੰਦੀ ਦੇ ਮੁਖੀ ਵੱਜੋਂ ਉੱਭਰਿਆ। ਵਸਾਵਾ ਸਿੰਘ ਬੱਬਰ, ਤਰਲੋਕ ਸਿੰਘ ਬੱਬਰ, ਅਨੋਖ ਸਿੰਘ ਬੱਬਰ, ਸੁਲੱਖਣ ਸਿੰਘ ਬੱਬਰ, ਕੁਲਵੰਤ ਸਿੰਘ ਕੈਸ਼ੀਅਰ ਆਦਿਕ ਸਿੰਘ ਜੱਥੇਬੰਦੀ ਦੇ ਫਾਊਂਡਰ ਸਿੰਘ ਸਨ।

ਕਪੂਰਥਲਾ ਕਾਂਡ ਬਾਅਦ ਇਕ ਦਿਨ ਇਕ ਬੰਨ੍ਹੀ ਦਾਹੜੀ ਵਾਲਾ ਨੌਜਵਾਨ ਮਾਨੋਚਾਹਲ ਦੇ ਡੇਰੇ ਆ ਗਿਆ।

"ਬਾਬਾ ਜੀ ਨੂੰ ਮਿਲਣਾ ਸੀ"? ਉਸਨੇ ਸੇਵਾਦਾਰ ਨੂੰ ਸਵਾਲ ਕੀਤਾ।

"ਉਹ ਸਿਮਰਨ ਕਰਨ ਲੱਗੇ ਐ.. ਘੰਟੇ ਕੁ ਤੱਕ ਵਿਹਲੇ ਹੋ ਜਾਣਗੇ ਮੈਂ ਤੁਹਾਡਾ ਸੁਨੇਹਾ ਉਹਨਾਂ ਤੀਕ ਪਹੁੰਚਦਾ ਕਰ ਦਿੰਨਾ ਹਾਂ...." ਆਖਕੇ ਪਹਿਰੇਦਾਰ ਭੋਰੇ ਵਿਚ ਚਲਾ ਗਿਆ। ਬਾਬਾ ਮਾਨੋਚਾਹਲ ਪਾਠ ਕਰਨ ਵਿਚ ਮਸਤ ਸੀ। ਬਾਬੇ ਦਾ ਇਹ ਨਿੱਤਕਰਮ ਸੀ ਕਿ ਉਹ ਰਾਤ ਨੂੰ ਦੋ ਵਜੇ ਸਵੇਰੇ ਉੱਠਦਾ ਤੇ ਦੋ ਤੋਂ ਚਾਰ ਵਜੇ ਤੱਕ ਗੁਰਮੰਤਰ ਦਾ ਅਭਿਆਸ ਕਰਦਾ। ਪੰਜਾਂ ਬਾਣੀਆਂ ਦੇ ਨਿੱਤਨੇਮ ਤੋਂ ਬਾਅਦ ਬਾਬਾ ਭੋਰੇ ਵਿੱਚੋਂ ਬਾਹਰ ਨਿਕਲਿਆ ਤੇ ਬੰਨ੍ਹੀ ਦਾਹੜੀ ਵਾਲੇ ਨੌਜਵਾਨ ਨੇ ਫਤਹਿ ਬੁਲਾ ਦਿੱਤੀ। ਉਸਦੇ ਲਾਲ ਰੰਗ ਦੀ ਬੰਨ੍ਹੀ ਹੋਈ ਪੱਗ ਉਸਦੇ ਗੋਰੇ ਨਿਸ਼ੋਹ ਰੰਗ ਨੂੰ ਹੋਰ ਨਿਖਾਰ ਰਹੀ ਸੀ।

"ਜਵਾਨ ਮੈਂ ਤੈਨੂੰ ਪਹਿਚਾਨਣ ਦੀ ਕੋਸ਼ਿਸ਼ ਵਿਚ ਵਾਂ....ਤੇਰੀ ਅਵਾਜ਼.." ਬਾਬੇ ਨੇ ਦਿਮਾਗ 'ਤੇ ਜ਼ੋਰ ਪਾਇਆ, ਦਾਹੜੀ ਬੰਨ੍ਹੀ ਵਾਲਾ ਨੌਜਵਾਨ ਥੋੜ੍ਹਾ ਜਿਹਾ ਮੁਸਕ੍ਰਾਇਆ "ਭਾਈ ਸਾਹਿਬ ਜੀ ਮੈਂ ਮਨਮੋਹਣ ਸਿੰਘ...." ਹਾਲਾਂ ਇਹ ਸ਼ਬਦ ਨੌਜਵਾਨ ਦੇ ਮੂੰਹ ਵਿਚ ਹੀ ਸਨ ਕਿ ਮਾਨੋਚਾਹਲ ਨੇ ਉਠਕੇ ਉਸਨੂੰ ਕਲਾਵੇ ਵਿਚ ਲੈ ਲਿਆ "ਆਹ ਤੂੰ ਆਹ ਕੀ ਭੇਸ ਬਣਾ ਛੱਡਿਆ ਈ..? ਮੈਂ ਤਾਂ ਪਛਾਣਿਆਂ ਈ ਨਹੀਂ ਸੀ ਬੜਾ ਦਾਹੜੀ ਬੰਨ੍ਹ ਕੇ ਟਾਈ-ਛਾਈ ਲਗਾ ਕੇ ਪੂਰਾ ਵਪਾਰੀ ਸਿੰਘ ਬਣਿਆ ਫਿਰਦੈਂ....?" ਬਾਬੇ ਨੇ ਸੇਵਾਦਾਰ ਨੂੰ ਦੁੱਧ ਲੈ ਕੇ ਆਉਣ ਲਈ ਕਹਿੰਦਿਆਂ ਮਨਮੋਹਣ ਸਿੰਘ ਦਾ ਹੱਥ ਫੜਕੇ ਪੂਰੇ ਜ਼ੋਰ ਨਾਲ ਘੁੱਟ ਲਿਆ।

"ਹਾਂ ਬੱਬਰਾ ਕਿਵੇਂ ਆਉਣੇ ਹੋਏ? ਜੱਥੇਬੰਦੀ ਤਾਂ ਤੁਹਾਡੀ ਵਾਹਵਾ ਘੋਚਰੇ ਕੱਢੀ ਜਾਂਦੀ ਐ ਪਰ ਯਾਰ ਆਹ ਬੱਸ ਕਾਂਡ ਤਾਂ ਕਿਵੇਂ ਠੀਕ ਨਹੀਂ ਕਿਹਾ ਜਾ ਸਕਦਾ ਇਹਦੇ ਨਾਲ ਤਾਂ ਲਹਿਰ ਦੀ ਬਦਨਾਮੀ ਹੋਵੇਗੀ...." ਬਾਬੇ ਨੇ ਅਵਾਕ ਹੱਥਾਂ 'ਤੇ ਹੱਥ ਮਾਰਿਆ।

"ਨਹੀਂ ਭਾਅ ਜੀ ਸਾਡੀ ਜਥੇਬੰਦੀ ਨੇ ਤਾਂ ਇਹ ਕੰਮ ਬਿਲਕੁਲ ਨਹੀਂ ਕੀਤਾ ਤੇ ਨਾਹੀਂ ਸਾਡੀ ਕੋਈ ਅਜਿਹੀ ਮਨਸ਼ਾ ਰਹੀ ਆ..." ਮਨਮੋਹਣ ਸਿੰਘ ਨੇ ਮਾਨੋਚਾਹਲ ਨੂੰ ਸੱਚਾਈ ਦੱਸੀ।

"ਤਾਂ ਫਿਰ ਇਹ ਕਾਰੇ ਕੀਹਦੇ ਹੋਏ? ਸੰਤਾਂ ਨੂੰ ਮੈਂ ਪੁਛਿਆ ਸੀ ਤਾਂ ਉਹਨਾਂ ਨੇ ਵੀ ਇਹੋ ਕਿਹੈ ਕਿ ਕੰਮ ਸਾਡਾ ਨਹੀਂ....... ਇਕ ਤਾਂ ਯਾਰ ਸਾਲੀ ਤੁਰਕ ਯੂਨੀਅਨ

ਦਾ ਵੀ ਕੁਝ ਪਤਾ ਨੀ ਚਲਦਾ । ਮੈਂ ਤਾਂ ਪਹਿਲਾਂ ਹੀ ਵਿਰੋਧੀ ਸੀ, ਬਲੈਕੀਆਂ ਤੇ ਚੰਡਾਲ ਚੌਕੜੀ ਦੇ, ਪਰ ਸੰਤਾਂ ਦਾ ਕਹਿਣੈ ਕਿ ਹਥਿਆਰ ਵਗੈਰਾ ਮੰਗਾਉਣੇ ਹੁੰਦੇ ਆ ਤੇ ਇਹਨਾਂ ਬਿਨਾਂ ਵੀ ਨਹੀਂ ਸਰਦਾ। ਬਾਕੀ ਇਤਿਹਾਸ ਗਵਾਹ ਐ ਕਿ ਹਰ ਮੂਵਮੈਂਟ ਵਿਚ ਇਹੋ ਜਿਹੇ ਤੱਤ ਕੁਦਰਤੀ ਤੌਰ 'ਤੇ ਵੀ ਆ ਮਿਲਦੇ ਆ ਪਰ ਯਾਰ ਕਤਲ-ਦਰ-ਕਤਲ ਦੀ ਨੀਤੀ ਤਾਂ ਬਿਲਕੁਲ ਸਹੀ ਨਹੀਂ ਹੈਗੀ, ਹਾਂ ਨਰਕਧਾਰੀ ਕਾਂਡ ਤੇ ਲਾਲੇ ਹਰੀ ਨਰੈਣ ਵਰਗੇ ਕਤਲ ਕਾਂਡ ਹੋਣ ਤਾਂ ਕੋਈ ਹਰਜ਼ ਨਹੀਂ..." ਬਾਬੇ ਨੇ ਨਿਰਦੋਸ਼ ਲੋਕਾਂ ਦੇ ਕਤਲਾਂ ਵਿਚਲੇ ਵਾਧੇ ਨੂੰ ਹਾਨੀਕਾਰਕ ਦੱਸਿਆ।

"ਹਾਂ ਅਸੀਂ ਬਿਲਕੁਲ ਤੁਹਾਡੇ ਨਾਲ ਸਹਿਮਤ ਆਂ । ਇਹੋ ਜਿਹੇ ਕਾਂਡ ਅੱਜ ਕੱਲ੍ਹ ਤੁਰਕ ਜਥੇਬੰਦੀ ਵੀ ਨਹੀਂ ਕਰਦੀ, ਉਨ੍ਹਾਂ ਦੀਆਂ ਲਗਾਵਾਂ ਵੀ ਕਸੀਆਂ ਹੋਈਆਂ ਨੇ ਸੰਤਾਂ ਨੇ ਅੱਜ ਕੱਲ੍ਹ । ਪਰ ਸਾਡੀ ਇੰਫਰਮੇਸ਼ਨ ਮੁਤਾਬਕ ਇੰਦਰਾ ਗਾਂਧੀ ਨੇ ਇਕ ਜਥੇਬੰਦੀ ਤਿਆਰ ਕੀਤੀ ਜਿਹਨੂੰ ਥਰਡ ਏਜੰਸੀ ਦਾ ਨਾਂ ਦਿੱਤਾ ਗਿਐ, ਉਹੋ ਏਜੰਸੀ ਹੀ ਜੁਝਾਰੂਆਂ ਦੇ ਨਾਂ 'ਤੇ ਅਜਿਹੇ ਕਾਂਡ ਕਰਕੇ ਉਹਨਾਂ ਨੂੰ ਬਦਨਾਮ ਕਰਨ ਦੀਆਂ ਚਾਲਾਂ ਚੱਲ ਰਹੀ ਐ"।

"ਹੱਛਾ ਮੰਨਗੇ ਬਈ ਤੁਹਾਡੀ ਇੰਟੈਲੀਜੈਂਸੀ ਨੂੰ...... ਤੁਹਾਡਾ ਚਾਚਾ ਨੀ ਦਿੱਸਿਆ ਕਿਤੇ ਗਿਆ ਹੋਇਐ ? ਅੱਗੇ ਤਾਂ ਜਦੋਂ ਕਦੇ ਸੰਤਾਂ ਕੋਲ ਜਾਈਦਾ ਸੀ, ਮਿਲ-ਮਿਲਾ ਜਾਂਦਾ ਸੀ ਤੇ ਨਾ ਹੀ ਭਾਈ ਤਲਵਿੰਦਰ ਸਿੰਘ ਦਿਖਾਈ ਦਿੱਤੇ ਐ । ਪਰਚਾਰਕ ਬੜਾ ਵਧੀਆ ਬਈ ਤਲਵਿੰਦਰ ਸਿੰਘ ਮੈਂ ਬਠਿੰਡੇ ਇਕ ਵਾਰ ਲੈਕਚਰ ਕਰਦਿਆਂ ਦੇਖਿਆ ਸੀ" । ਬਾਬੇ ਮਾਨੋਚਾਹਲ ਨੇ ਵਸਾਵਾ ਸਿੰਘ ਤੇ ਤਲਵਿੰਦਰ ਸਿੰਘ ਬਾਰੇ ਮਨਮੋਹਣ ਕੋਲੋਂ ਪੁੱਛ-ਪੜਤਾਲ ਕੀਤੀ ।

"ਬਾਬਾ ਜੀ, ਉਹ ਤਾਂ ਬਾਹਰ ਨਿਕਲ ਗਏ ਨਿਪਾਲ ਵੱਲ ਦੀ ਗਏ ਐ ਤੁਰ ਕੇ ਹੀ ਨਿਪਾਲ ਤੱਕ ਪਹੁੰਚੇ ਅੱਗੇ ਉਹਨਾਂ ਦੀ ਸੈਟਿੰਗ ਸੀ । ਤਲਵਿੰਦਰ ਸਿੰਘ ਕੈਨੇਡਾ ਚਲਿਆ ਗਿਆ ਤਰਲੋਕ ਵੀ ਉਧਰ ਹੀ ਕਿਧਰੇ ਨਿੱਕਲ ਗਿਆ। ਪਰ ਚਾਚੇ ਵਸਾਵਾ ਸਿੰਘ ਨੇ ਸੋਚਿਆ ਕਿ ਅਮਰੀਕਾ ਵਾਲਿਆਂ ਨਾਲ ਗੰਢ ਤੁਪ ਕੀਤੀ ਜਾਵੇ ਕਿਉਂਕਿ ਉਹ ਅਫਗਾਨੀਆਂ ਨੂੰ ਰੂਸ ਦੇ ਵਿਰੁੱਧ ਮੱਦਦ ਦੇ ਰਹੇ ਐ, ਤੇ ਏਧਰ ਬਾਹਮਣਵਾਦੀ ਹਿੰਦੁਸਤਾਨੀਏ ਰੂਸ ਨਾਲ ਜੁੜੇ ਹੋਏ ਐ, ਦੁਸ਼ਮਣ ਦਾ ਦੁਸ਼ਮਣ ਮਿੱਤਰ ਦੀ ਨੀਤੀ ਨਾਲ ਚਾਚੇ ਨੇ ਉਹਨਾਂ ਤੱਕ ਪਹੁੰਚ ਕੀਤੀ । ਪਰ ਉਹਨਾਂ ਨੂੰ ਸ਼ੱਕ ਹੋ ਗਿਆ ਤੇ ਉਹਨਾਂ ਇਹਨੂੰ ਫੜਕੇ ਅੰਦਰ ਕਰ ਦਿੱਤਾ ਸੀ ਇਸੇ ਲਈ ੭-੮ ਮਹੀਨੇ ਤੋਂ ਦਿਖਾਈ ਨਹੀਂ ਦਿੱਤਾ ਅਸਲ ਵਿਚ ਉਹ ਐਧਰ ਹੈ ਈ ਨਹੀਂ ।

"ਹਲਾ ਫੇਰ ਛੱਡਿਆ ਕਿ ਨਹੀਂ ਉਹਨਾਂ ਨੇ ...?" ਬਾਬੇ ਮਾਨੋਚਾਹਲ ਨੇ ਸਵਾਲ ਕੀਤਾ ਤਾਂ ਮਨਮੋਹਣ ਸਿੰਘ ਨੇ ਕਹਾਣੀ ਅੱਗੇ ਕਹਿਣੀ ਸ਼ੁਰੂ ਕੀਤੀ।

"ਅਗਲਿਆਂ ਨੇ ਛੇ ਮਹੀਨੇ ਅੰਦਰ ਰੱਖਿਐ, ਦੋ ਮਹੀਨੇ ਟਾਰਚਡ ਰੂਮ ਵਿੱਚ ਤੇ ਚਾਰ ਮਹੀਨੇ ਜੇਲ੍ਹ ਵਿਚ" ਮਨਮੋਹਣ ਨੇ ਚਾਚੇ ਦੇ ਕੈਦ ਹੋਣ ਦੀ ਕਹਾਣੀ ਦਾ ਖੁਲਾਸਾ ਕਰ ਦਿੱਤਾ ।

"ਹਲਾ ਇਉਂ ਈ ਆ ਭਰਾਵਾ ਬਿਗਾਨਿਆਂ ਨੂੰ ਕਾਹਦਾ ਦਰਦ ਹੋਣਾ ਉਂਝ ਤਸੀਹਾ ਤਸੂਹਾ ਤਾਂ ਨ੍ਹੀ ਦਿੱਤਾ।"

"ਬਾਬਿਓ ਤਸੀਹਿਆਂ ਦੀ ਇੱਕ ਗੱਲ, ਹੋਰ ਤਾਂ ਹੋਰ ਅਗਲਿਆਂ ਨੇ ਜਲਦੀਆਂ-ਜਲਦੀਆਂ ਸਿਗਰਟਾਂ ਲਗਾ ਕੇ ਇਹਦੀ ਸਾਰੀ ਕੰਡ ਸਾੜ ਛੱਡੀ। ਜਦੋਂ ਉਹਨਾਂ ਨੂੰ ਯਕੀਨ ਆਇਆ ਕਿ ਇਹ ਭਾਰਤੀ ਏਜੰਸੀਆਂ ਦਾ ਬੰਦਾ ਨਹੀਂ ਹੈ ਤਾਂ ਕਿਤੇ ਜਾ ਕੇ ਉਹਨਾਂ ਇਹਦੀ ਗੱਲ ਪਾਕਿਸਤਾਨੀਆਂ ਨਾਲ ਕਰਵਾਈ। ਹੁਣ ਤੇ ਪਹਿਲੀ ਖੇਪ ਭੇਜ ਦਿੱਤੀ ਏ ਇਹਨੇ ਸ਼ਸਤਰਾਂ ਦੀ। ਪਰ ਬਾਬਿਓ ਏਧਰਲੇ ਪਾਸੇ ਵਾਲੇ ਸਿੰਘਾਂ ਨੇ ਬਣਦਾ ਹਿੱਸਾ ਸਾਨੂੰ ਨਹੀਂ ਦਿੱਤਾ। ਤੁਸੀਂ ਦਿਵਾ ਸਕਦੇ ਜੇ ਇਸੇ ਕਰਕੇ ਮੈਨੂੰ ਜੱਥੇਦਾਰ ਨੇ ਤੁਹਾਡੇ ਕੋਲ ਭੇਜਿਆ ਗੱਲ ਕਰਨ ਨੂੰ।" ਮਨਮੋਹਣ ਸਿੰਘ ਨੇ ਬਾਬੇ ਕੋਲ ਆਉਣ ਦਾ ਅਸਲ ਕਾਰਨ ਦੱਸ ਦਿੱਤਾ।

"ਠੀਕ ਐ ਤੁਸੀਂ ਸੰਤਾਂ ਨੂੰ ਦੱਸਣਾ ਸੀ...?"

"ਸਾਨੂੰ ਕੋਈ ਮਿਲਣ ਈ ਨਹੀਂ ਦਿੰਦਾ ਉਹਨਾਂ ਨਾਲ।"

"ਕੋਈ ਨਾ ਮੈਂ ਸੰਤਾਂ ਨੂੰ ਸੁਨੇਹਾ ਘਲਵਾ ਛੱਡਾਂਗਾ। ਮੈਨੂੰ ਵੀ ਕੁਝ ਸ਼ਸਤਰ ਚਾਹੀਦੇ ਹੈਗੇ ਆ।"ਬਾਬੇ ਮਾਨੋਚਾਹਲ ਨੇ ਮਨਮੋਹਣ ਸਿੰਘ ਨੂੰ ਧਰਵਾਸਾ ਦਿਵਾਇਆ। ਜਦ ਤਕ ਰਹਿਰਾਸ ਦਾ ਟਾਇਮ ਹੋ ਗਿਆ। ਦੋਨੋਂ ਜਣੇ ਰਹਿਰਾਸ ਦਾ ਪਾਠ ਸ੍ਰਵਣ ਕਰਨ ਲਈ ਗੁਰੂ ਸਾਹਿਬ ਵਾਲੇ ਹਾਲ ਕਮਰੇ ਵਿਚ ਚਲੇ ਗਏ। ਰਹਿਰਾਸ ਤੋਂ ਬਾਅਦ ਦੋਹਾਂ ਜਣਿਆਂ ਨੇ ਇਕੱਠਿਆਂ ਪ੍ਰਸ਼ਾਦਾ ਛਕਿਆ ਅਤੇ ਦੋਵੇਂ ਜਣੇ ਟਹਿਲਣ ਲਈ ਗੁਰਦੁਆਰੇ ਨੇੜਲੇ ਕੱਚੇ ਪਹੇ ਤੇ ਖੇਤਾਂ ਵੱਲ ਨੂੰ ਤੁਰਨ ਲੱਗੇ। ਜਾਣ ਸਮੇਂ ਬਾਬੇ ਨੇ ਛੇ ਗੋਲੀ ਦਾ ਭਰਿਆ ਹੋਇਆ ਰੀਵਾਲਵਰ ਚੋਲੇ ਦੇ ਥੱਲਿਓਂ ਗਲ ਵਿਚ ਲਟਕਾ ਲਿਆ। ਮਨਮੋਹਣ ਸਿੰਘ ਨੇ ਆਪਣੇ ਡੱਬ ਵਿੱਚ ਪਹਿਲਾਂ ਹੀ ਪਿਸਟਲ ਲਕੋ ਰੱਖਿਆ ਸੀ।

"ਹੱਛਾ ਫੇਰ ਦਹੇੜੂ ਕਾਂਡ ਦੀ ਕਹਾਣੀ ਸੁਣਾ, ਕਿਵੇਂ ਹੋਈ ਬੀਤੀ..." ਬਾਬੇ ਨੇ ਦਹੇੜੂ ਕਾਂਡ ਦੀ ਗੱਲ ਛੇੜ ਲਈ।

"ਹੋਣਾ ਕੀ ਸੀ ਬਾਬਾ ਜੀ ? ਭਾਈ ਤਰਲੋਕ ਸਿੰਘ, ਭਾਈ ਮੇਵਾ ਸਿੰਘ ਇੱਕ ਦਿਨ ਅਮਰਜੀਤ ਸਿੰਘ ਨੂੰ ਮਿਲਣ ਚਲੇ ਗਏ। ਉਹਦੀ ਪਾਇਲ ਦੁਕਾਨ 'ਤੇ। ਅਮਰਜੀਤ ਨੂੰ ਕੋਈ ਕੰਮ ਹੋ ਗਿਆ। ਉਹ ਵਾਪਿਸ ਸ਼ਹਿਰ ਨੂੰ ਚਲਿਆ ਗਿਆ। ਏਧਰ ਕਿਸੇ ਨੇ ਪਾਇਲ ਥਾਣੇ ਵਿਚ ਜਾ ਮੁਖਬਰੀ ਕੀਤੀ। ਨਕਸਲਬਾੜੀ ਲਹਿਰ ਵੇਲੇ ਦਾ ਤਰਲੋਕ ਸਿੰਘ 'ਤੇ ਲੱਗਦਾ ਇਕ ਠਾਣੇਦਾਰ ਕਿਰਪਾਲ ਸਿੰਘ ਬਾਜਵਾ ਇਹਨਾਂ ਨੂੰ ਫੜਣ ਲਈ ਚੜ੍ਹ ਪਿਆ। ਆਥਣ ਹੋਣ ਡਿਹਾ ਸੀ ਨਿੰਮੇ-ਨਿੰਮੇ ਤਾਰੇ ਦੀ ਲੋਅ ਕੋਠੇ ਉਪਰ ਪੈ ਰਹੀ ਸੀ। ਸਿੰਘ ਰਹਿਰਾਸ ਦਾ ਪਾਠ ਕਰਕੇ ਹਟੇ ਹੀ ਸਨ ਕਿ ਬਾਜਵੇ ਨੇ ਘੇਰਾ ਪਾ ਕੇ ਅਨਾਊਸਮੈਂਟ ਕਰ ਦਿੱਤੀ "ਸਾਬਕਾ ਨਕਸਲਾਈਟ ਅਤੇ ਮੌਜੂਦਾ ਸਮੇਂ ਦੇ ਬੱਬਰ ਤਰਲੋਕ ਸਿੰਹੁ ਤੇ ਵਸਾਵਾ ਸਿੰਹੁ ਆਪਣੇ ਆਪ ਨੂੰ ਪੁਲਸ ਦੇ ਪੇਸ਼ ਕਰ ਦੇਵੋ ਨਹੀਂ ਤਾਂ ਤੁਹਾਨੂੰ ਗੋਲੀਆਂ ਨਾਲ ਭੁੰਨ ਦਿੱਤਾ ਜਾਏਗਾ।" ਉਹ ਸਮਝਦਾ ਸੀ ਕਿ ਸ਼ਾਇਦ ਭਾਈ ਵਸਾਵਾ ਸਿੰਘ ਵੀ ਨਾਲ ਈ ਨੇ। ਏਧਰ ਸਿੰਘਾਂ ਨੇ ਵੀ ਓਸ

ਨੂੰ ਕਹਿ ਦਿੱਤਾ ਕਿ ਜੇ ਭਲੀ ਚਾਹੁੰਦੈ ਤਾਂ ਵਾਪਸ ਮੁੜ ਜਾਵੇ, ਅਸੀਂ ਹਥਿਆਰ ਕੋਈ ਨ੍ਹੀ ਸੁਟਣ ਵਾਲੇ ਪਰ ਉਹ ਨਾ ਟਲ੍ਹਿਆ। ਭਾਈ ਅਮਰਜੀਤ ਸਿੰਘ ਦੀ ਸਿੰਘਣੀ ਨੇ ਵੀ ਰੋਕਿਆ "ਵੀਰਾ ਨਾ ਜਾਹ ਤੂੰ ਕੀ ਲੈਣੈ....ਉਹ ਕਿਹੜਾ ਤੈਨੂੰ ਕੁਛ ਕਹਿੰਦੇ ਐ..? ਪਰ ਉਹ ਨਾ ਰੁਕਿਆ ਤਾਂ ਬੀਬੀ ਨੇ ਕਿਹਾ "ਆਉਂਦਾ ਭਰਾਵੋ ਤਕੜੇ ਹੋ ਜਾਵੋ...." ਕਹਿਕੇ ਸਿੰਘਾਂ ਨੂੰ ਹੁਸ਼ਿਆਰ ਕਰ ਦਿੱਤਾ । ਇਧਰ ਬਾਜਵਾ ਆਪਣੇ ਨਾਲ ਸੱਤ-ਅੱਠ ਸਿਪਾਹੀਆਂ ਦੀ ਧਾੜ ਲੈ ਕੇ ਚੁਬਾਰੇ ਵੱਲ ਨੂੰ ਪੌੜੀਆਂ ਚੜ੍ਹਣ ਲੱਗਾ । ਬਾਜਵੇ ਦਾ ਪੈਰ ਅਖ਼ੀਰਲੀ ਪਾਉੜੀ 'ਤੇ ਸੀ ਕਿ ਸਿੰਘਾਂ ਨੇ ਸਤਿ ਸ੍ਰੀ ਅਕਾਲ ਦਾ ਜੈਕਾਰਾ ਛੱਡ ਕੇ ਫਾਇਰ ਖੋਹਲ ਦਿੱਤਾ । ਸਟੇਨਗੰਨ ਤੇ ਅਮਰੀਕੀ ਪਿਸਟਲ ਦੇ ਪਹਿਲੇ ਫਾਇਰਾਂ ਨਾਲ ਠਾਣੇਦਾਰ ਬਾਜਵਾ ਅਤੇ ਪਹਿਲੀ ਲਾਇਨ ਦੇ ਚਾਰ ਸਿਪਾਹੀ ਲੋਟਣੀਆਂ ਖਾ ਕੇ ਵਿਹੜੇ ਵਿਚ ਆਣ ਡਿੱਗੇ । ਬਾਕੀ ਬਣਦਾ ਟੋਲਾ, ਜਿਥੇ ਕਿੱਧਰੇ ਲੁਕਣ ਲਈ ਜਗ੍ਹਾ ਮਿਲੀ ਖੁਰਲੀਆਂ, ਖੁੱਡਿਆਂ, ਆਲ੍ਹਿਆਂ ਵਿੱਚ ਲੁਕ ਗਿਆ । ਘਰ ਦੇ ਬਾਹਰ ਖਲੋਤੇ ਪੁਲਸ ਕਰਮਚਾਰੀਆਂ ਨੂੰ ਹੱਥਾਂ ਪੈਰਾਂ ਦੀ ਪੈ ਗਈ । ਹਾਏ ਬੂ ਪਾਹਰਿਆ ਕਰਦੇ ਹੋਏ ਉਹ ਖੇਤਾਂ ਵੱਲ ਨੂੰ ਦੌੜ ਗਏ । ਸਿੰਘਾਂ ਨੇ ਜ਼ਖਮੀਆਂ ਨੂੰ ਮਾਰਨਾ ਠੀਕ ਨਾ ਸਮਝਿਆ । ਬਾਜਵਾ ਦਮ ਤੋੜ ਚੁੱਕਾ ਸੀ, ਸਿੰਘ ਵਾਹੋਦਾਹੀ ਹਰਨ ਹੋ ਕੇ ਅੰਮ੍ਰਿਤਸਰ ਆ ਵੜੇ। ਉਧਰ ਭਾਈ ਅਮਰਜੀਤ ਸਿੰਘ ਵੀ ਸਿੱਧਾ ਈ ਦਰਬਾਰ ਸਾਹਿਬ ਆ ਪਹੁੰਚਿਆ ਕਿਉਂਕਿ ਉਸਨੂੰ ਵੀ ਕਿਸੇ ਨੇ ਘਰੇ ਮੁਕਾਬਲਾ ਹੋਣ ਦੀ ਖ਼ਬਰ ਦੇ ਦਿੱਤੀ ਸੀ ।

"ਚੰਗਾ ਹੁਣ ਫੇਰ ਵਾਪਿਸ ਮੁੜਿਆ ਜਾਵੇ ਰਾਤ ਕਾਫੀ ਹੋ ਚੁਕੀ ਐ" ਬਾਬੇ ਨੇ ਕਿਹਾ । ਸਵੇਰੇ ਮਨਮੋਹਣ ਸਿੰਘ ਦਰਬਾਰ ਸਾਹਿਬ ਵਾਪਿਸ ਪਰਤ ਆਇਆ ਸੀ। ਕੁਝ ਦਿਨਾਂ ਬਾਅਦ ਅਗਲੀ ਖੇਪ ਵੀ ਦਰਬਾਰ ਸਾਹਿਬ ਪਹੁੰਚ ਚੁੱਕੀ ਸੀ ਭਾਵੇਂ ਕਿ ਬਾਬੇ ਮਾਨੋਚਾਹਲ ਨੇ ਸੰਤਾਂ ਤੱਕ ਸਾਰੀ ਗੱਲ ਅੱਪੜਦੀ ਕਰ ਦਿੱਤੀ ਸੀ । ਪਰ ਫਿਰ ਵੀ ਬੱਬਰ ਪਾਰਟੀ ਹਥਿਆਰ ਘੱਟ ਦਿੱਤੇ ਜਾਣ ਕਰਕੇ ਸੰਤੁਸ਼ਟ ਨਹੀਂ ਸੀ । ਜਿਸ ਕਰਕੇ ਵਿੱਥਾਂ ਵੱਧਦੀਆਂ ਜਾ ਰਹੀਆਂ ਸਨ । ਉੱਧਰ ਦਿੱਲੀ 'ਤੇ ਕਾਬਜ਼ ਬ੍ਰਾਹਮਣੀ ਹਕੂਮਤ ਸਿੱਖਾਂ ਦੇ ਮੁਕੱਦਸ ਅਸਥਾਨ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਦੀਆਂ ਤਰਕੀਬਾਂ ਸੋਚ ਰਹੀ ਸੀ । ਕੌਮ ਦੀ ਕਿਸਮਤ ਵਿੱਚ ਇਕ ਨਵੇਂ ਘੱਲੂਘਾਰੇ ਦਾ ਇਤਿਹਾਸ ਘੜਿਆ ਜਾ ਰਿਹਾ ਸੀ ।

◆ ◆ ◆

# ਕਾਂਡ ੧੦

## ਵਾਰੋ ਵਾਰੁ ਹਸੈਨ ਦੇ ਕਤਲ ਹੋਏ
## ਸਭ ਪੁੱਤ ਭਤੀਜੜੇ ਵੀਰ ਮੀਆਂ

"ਖਾਲਸਾ ਜੀ ਇਸ ਦੇਸ਼ ਵਿਚ ਅਸੀਂ ਗ਼ੁਲਾਮ ਹਾਂ.....ਮੈਂ ਗੱਲ ਦਲੀਲ ਨਾਲ ਕਰਾਂਗਾ ਸਿਰਫ ਕਪੋਲ ਕਲਪਨਾ ਨਹੀਂ....ਅਸੀਂ ਇਸ ਦੇਸ਼ ਵਿਚ ਗ਼ੁਲਾਮੀ ਦਾ ਜੀਵਨ ਬਸਰ ਕਰਨ ਲਈ ਮਜਬੂਰ ਆਂ......ਸਾਡੇ ਮਨੁੱਖੀ ਹੱਕਾਂ ਉਤੇ ਦਿਨ-ਦਿਹਾੜੇ ਡਾਕੇ ਪੈਂਦੇ ਐ....ਸਾਡੀ ਇੱਜ਼ਤ ਏਥੇ ਮਹਿਫੂਜ਼ ਨਹੀਂ....ਜਵਾਨ ਲੜਕੀ ਉੱਤੇ ਪਿਤਾ ਨੂੰ ਨਿਰਬਸਤਰ ਕਰਕੇ ਲਿਟਾ ਦਿੱਤਾ ਜਾਂਦੈ ਇਹ ਕੋਈ ਕਲਪਨਾ ਨਹੀਂ ਹਕੀਕਤ ਐ । ਪਿੰਡ ਚੁੱਪਕੀਤੀ ਐ ਮੋਗੇ ਕੋਲ ਉਥੇ ਇਹ ਘਟਨਾ ਵਾਪਰੀ ਐ.....। ਜੇ ਜਨਤਾ ਦੀਆਂ ਵੋਟਾਂ ਲੈ ਕੇ ਬਣੀ ਪ੍ਰਧਾਨ ਮੰਤਰੀ ਬਾਹਮਣਾਂ ਦੀ ਕੁੜੀ ਬੀਬੀ ਇੰਦਰਾ, ਉਹਦੇ ਲਈ ਜਹਾਜ਼ ਅਗਵਾ ਹੁੰਦੈ ਤਾਂ ਅਗਵਾਹਕਾਰਾਂ ਨੂੰ ਵਜ਼ੀਰੀਆਂ ਦਿੱਤੀਆਂ ਜਾਂਦੀਆਂ ਨੇ.....ਪਰ ਜੇ ਸਿੱਖਾਂ ਦੀ ਪੱਗ ਲਈ, ਦਾਹੜੀ ਲਈ ਜਹਾਜ਼ ਅਗਵਾ ਹੋਵੇ ਤਾਂ ਫਿਰਕਾਪ੍ਰਸਤੀ....। ਬੀਬੀ ਇੰਦਰਾ ਜੇ ਇਹ ਬਿਆਨ ਦੇਵੇ ਕਿ ਸਿੰਘ ਭਾਰਤ ਵਿਚ ਆਟੇ ਵਿਚ ਲੂਣ ਸਮਾਨ ਹਨ ਤਾਂ ਦੇਸ਼ ਭਗਤੀ । ਪਰ ਜੇ ਮੈਂ ਕਿਧਰੇ ਇਸਦੇ ਜਵਾਬ ਵਿਚ ਕਹਿ ਦੇਵਾਂ ਕਿ ਸਾਨੂੰ ਹਿੰਦੂ ਵੀਹ-ਵੀਹ ਹੀ ਆਉਣੇ ਐ ਤਾਂ ਫਿਰਕਾਪ੍ਰਸਤੀ.....। ਖਾਲਸਾ ਜੀ ਸਾਨੂੰ ਗ਼ੁਲਾਮੀ ਦਾ ਰੱਸਾ ਗਲੋਂ ਲਾਹੁਣਾ ਹੀ ਪਵੇਗਾ...." ਅੰਮ੍ਰਿਤਸਰ ਦੀ ਧਰਤੀ ਤੋਂ ਦਮਦਮੀ ਟਕਸਾਲ ਦੇ ਮੁਖੀ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲੇ ਕਹਿ ਰਹੇ ਸਨ । ਉਹ ਆਪਣੇ ਹਥਿਆਰ ਬੰਦ ਸਾਥੀਆਂ ਸਮੇਤ ਸ਼ੇਰ ਦੀ ਚਾਲ ਚਲਦੇ ਹੋਏ ਦਰਬਾਰ ਸਾਹਿਬ ਦੀ ਪ੍ਰਕਰਮਾ ਕਰਦੇ ਅਤੇ ਮੰਜੀ ਸਾਹਿਬ ਹਾਲ ਅੰਦਰ ਸੰਗਤਾਂ ਨੂੰ ਸੰਬੋਧਨ ਕਰਦੇ । ਉਸਦੇ ਵਿਖਿਆਨ ਸੁਣਨ ਲਈ ਨੌਜਵਾਨ ਹੁੰਮਾ-ਹੁੰਮਾ ਕੇ ਵਹੀਰਾਂ ਘੱਤਕੇ ਦਰਬਾਰ ਸਾਹਿਬ ਆਉਣ ਲੱਗੇ ।

ਦਰਬਾਰ ਸਾਹਿਬ ਸਮੂਹ ਅੰਦਰ ਤਿੰਨ ਤਰੀਕੇ ਦੇ ਨੌਜਵਾਨਾਂ ਦੀਆਂ ਟੋਲੀਆਂ ਘੁੰਮਦੀਆਂ ਦੇਖੀਆਂ ਜਾਣ ਲੱਗੀਆਂ। ਪਹਿਲੇ ਸੰਤ ਜਰਨੈਲ ਸਿੰਘ ਭਿੰਡਰਾਂ ਵਾਲਿਆਂ ਦੀ ਵਿਚਾਰਧਾਰਾ ਦੇ ਸਮਰਥਕ ਹਥਿਆਰਬੰਦ ਟਕਸਾਲੀ ਨੌਜਵਾਨ, ਬਿਨਾਂ ਸ਼ੱਕ ਇਹ ਨਾਮ ਬਾਣੀ ਦੇ ਅਭਿਆਸੀ ਪੰਥਕ ਸੋਚ ਨੂੰ ਸਮਰਪਿਤ ਅਤੇ ਕੌਮ ਲਈ ਕੁਝ ਕਰਨ ਦੇ ਚਾਹਵਾਨ ਲੋਕ ਸਨ । ਇਨ੍ਹਾਂ ਅੰਦਰ ਸੰਤਾਂ ਦੇ ਨਜ਼ਦੀਕੀ ਭਾਈ ਅਮਰੀਕ ਸਿੰਘ ਤੇ ਉਸਦੇ ਸਾਥੀ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਵਰਕਰ ਕਾਲਜੀਏਟ ਮੁੰਡੇ ਸਨ । ਦੂਸਰੀ ਕਿਸਮ ਵਿੱਚ ਅਖੰਡ ਕੀਰਤਨੀ ਜੱਥੇ ਵਿਚੋਂ ਨਿਕਲੇ ਬੱਬਰ ਖਾਲਸਾ ਜਥੇਬੰਦੀ ਦੇ ਨੌਜਵਾਨ ਸਨ ਜਿਹੜੇ ਕਿ ਭਾਈ ਸੁਖਦੇਵ ਸਿੰਘ ਬੱਬਰ ਦੀ ਅਗਵਾਈ ਵਿੱਚ ਵੱਖਰੇ

ਰਾਜ ਖਾਲਿਸਤਾਨ ਦੀ ਕਾਇਮੀ ਲਈ ਸਰਗਰਮ ਸਨ । ਇਹਨਾਂ ਦੀ ਗਿਣਤੀ ਭਾਵੇਂ ਕਿ ਦਰਬਾਰ ਸਾਹਿਬ ਸਮੂਹ ਵਿਚ ਸਰਗਰਮ ਹਥਿਆਰਬੰਦ ਗਰੁੱਪਾਂ ਵਿੱਚੋਂ ਸਭ ਤੋਂ ਘੱਟ ਸੀ ਪਰ ਨਾਮ ਬਾਣੀ ਦੇ ਅਭਿਆਸੀ ਪੜ੍ਹੇ-ਲਿਖੇ ਤੇ ਸ਼ਾਂਤ ਚਿੱਤ ਰਹਿਕੇ ਕੰਮ ਕਰਨ ਕਰਕੇ ਇਹਨਾਂ ਦਾ ਆਲੇ-ਦੁਆਲੇ ਉਪਰ ਆਪਣਾ ਵਿਸ਼ੇਸ਼ ਪ੍ਰਭਾਵ ਸੀ ਅਤੇ ਸਭ ਤੋਂ ਤੀਸਰੀ ਕਿਸਮ ਦੇ ਨੌਜਵਾਨਾਂ ਵਿੱਚ ਉਹ ਹਥਿਆਰਬੰਦ ਨੌਜਵਾਨ ਆਉਂਦੇ ਸਨ ਜਿਹੜੇ ਇਹਨਾਂ ਦੋਹਾਂ ਨਾਲੋਂ ਵੱਖਰੀ ਕਿਸਮ ਦੇ ਸਨ ਉਹ ਨਾ ਤਾਂ ਟਕਸਾਲ ਜਾਂ ਬੱਬਰਾਂ ਦੀ ਕੱਟੜ ਰਹਿਤ ਦੇ ਧਾਰਨੀ ਸਨ ਪਰ ਭਿੰਡਰਾਂ ਵਾਲਿਆਂ ਦੀ ਗਰਮ ਵਿਚਾਰਧਾਰਾ ਤੋਂ ਪ੍ਰਭਾਵਿਤ ਹੋ ਕੇ ਦਰਬਾਰ ਸਾਹਿਬ ਸਮੂਹ ਅੰਦਰ ਬੈਠੇ ਸਨ । ਭਾਵੇਂ ਕਿ ਇਹਨਾਂ ਵਿਚੋਂ ਕਈਆਂ ਨੇ ਬਾਅਦ ਵਿਚ ਆ ਕੇ ਸਿੱਖ ਪੰਥ ਤੇ ਕੌਮ ਖ਼ਾਤਰ ਕਈ ਵੱਡੇ ਕੰਮ ਕੀਤੇ ਪਰ ਇਹਨਾਂ ਦੀ ਨਫ਼ਰੀ 'ਤੇ ਕੋਈ ਕੰਟਰੋਲ ਨਾ ਹੋਣ ਕਰਕੇ ਇਹਨਾਂ ਵਿਚ ਬਹੁਤੇ ਬਲੈਕੀਏ, ਕੱਚ-ਘਰੜ ਗੱਭਰੂ ਅਤੇ ਸਰਕਾਰੀ ਅਫਸਰਾਂ ਦੀ ਬਹੁ ਗਿਣਤੀ ਘੁਸਪੈਠ ਕਰ ਗਈ ਸੀ, ਜਿਸ ਨੇ ਲੰਮੇ ਸੰਦਰਭ ਵਿਚ ਜਾ ਕੇ ਕੌਮੀ ਹਿੱਤਾਂ ਦਾ ਨੁਕਸਾਨ ਹੀ ਕਰਵਾਇਆ । ਇਹਨਾਂ ਨੌਜਵਾਨਾਂ ਨੂੰ "ਤੁਰਕ ਸੈਨਾ" ਦੇ ਨਾਮ ਨਾਲ ਜਾਣਿਆਂ ਜਾਂਦਾ ਸੀ । ਤੁਰਕ ਸੈਨਾ ਦੇ ਮੁੰਡੇ ਜਾਣੇ-ਅਨਜਾਣੇ ਕੁਝ ਅਜਿਹੀਆਂ ਹਰਕਤਾਂ ਕਰ ਜਾਂਦੇ ਸਨ ਜਿਨ੍ਹਾਂ ਕਰਕੇ ਬੱਬਰਾਂ ਦੀ ਤੇ ਇਹਨਾਂ ਦੀ ਆਪਸੀ ਖੜਕਦੀ ਹੀ ਰਹਿੰਦੀ ਸੀ । ਬੱਬਰ ਇਹਨਾਂ ਦੀ ਆਮਦ ਕਰਕੇ ਭਿੰਡਰਾਂ ਵਾਲਿਆਂ ਨੂੰ ਕੋਸਦੇ ਸਨ ਜਦਕਿ ਉਹਨਾਂ ਦਾ ਆਪਣਾ ਤਰਕ ਸ਼ਾਸਤਰ ਸੀ ਕਿ "ਹਰ ਲਹਿਰ ਵਿਚ ਚੰਗੇ-ਮਾੜੇ ਅਨਸਰ ਆ ਹੀ ਜਾਇਆ ਕਰਦੇ ਹਨ । ਇਹ ਤੁਸੀਂ ਦੇਖਣਾ ਹੁੰਦਾ ਹੈ ਕਿ ਇਨ੍ਹਾਂ ਨੂੰ ਯੋਗ ਅਗਵਾਈ ਦੇ ਕੇ ਕਿਵੇਂ ਵਰਤਣਾ ਹੈ ?"

ਹੌਲੀ-ਹੌਲੀ ਤੁਰਕ ਸੈਨਾ ਦੀ ਗਿਣਤੀ ਵਧਣ ਲੱਗੀ ਤੇ ਤੁਰਕ ਸੈਨਾ ਦੀ ਗਿਣਤੀ ਵਧਣ ਦੇ ਨਾਲ-ਨਾਲ ਇਸ ਵਿਚ ਅਪਰਾਧੀ ਤੱਤਾਂ ਦੀ ਸ਼ਮੂਲੀਅਤ ਵੀ ਵਧਣ ਲੱਗ ਪਈ । ਸੰਤਾਂ ਦੇ ਨਜ਼ਦੀਕੀ ਸਮਝੇ ਜਾਂਦੇ ਤੇਜ਼-ਤਰਾਰ ਖਾੜਕੂ ਸੁਰਿੰਦਰ ਸਿੰਘ ਸੋਢੀ ਦੀ ਤੁਰਕ ਸੈਨਾ ਦੇ ਕਈ ਬੰਦਿਆਂ ਨਾਲ ਕਾਫੀ ਮਿੱਤਰਤਾ ਸੀ । ਬੇਸ਼ੱਕ ਸੰਤਾਂ ਨੇ ਕਈ ਵਾਰ ਉਸ ਨੂੰ ਤੁਰਕਾਂ ਤੋਂ ਦੂਰ ਰਹਿਣ ਲਈ ਕਿਹਾ ਪਰ ਉਹ ਚੁਸਤ ਹੋਣ ਕਰਕੇ ਕਈ ਵਾਰ ਤੁਰਕ ਯਾਰ-ਬੇਲੀਆਂ ਵੱਲ ਗੇੜਾ ਮਾਰ ਹੀ ਆਉਂਦਾ।

ਇਕ ਦਿਨ ਜਲੰਧਰ ਜ਼ਿਲ੍ਹੇ ਦਾ ਇਕ ਕਰਨਲ ਪਰਿਵਾਰ ਆਪਣੀਆਂ ਬੱਚੀਆਂ ਸਮੇਤ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਆਇਆ । ਉਹਨਾਂ ਨੇ ਰਾਤ ਠਹਿਰਨ ਵਾਸਤੇ ਦਰਬਾਰ ਸਾਹਿਬ ਦੇ ਨਜ਼ਦੀਕ ਸਿੰਧੀ ਹੋਟਲ ਵਿਚ ਕਮਰਾ ਬੁੱਕ ਕਰਵਾ ਲਿਆ।

"ਚਲੋ ਬੇਟਾ ਰਾਜ ਦਰਬਾਰ ਸਾਹਿਬ ਦਰਸ਼ਨ ਕਰ ਆਈਏ ਫਿਰ ਆਕੇ ਅਰਾਮ ਕਰਾਂਗੇ.....ਤੁਸੀਂ ਵੀ ਜਲਦੀ ਕਰੋ ਮੈਡਮ ਉੱਤੋਂ ਨ੍ਹੇਰਾ ਹੋਣ ਲੱਗਿਐ....." ਰੀਟਾਇਰ ਫੌਜੀ ਅਫ਼ਸਰ ਨੇ ਬੱਚੀਆਂ ਅਤੇ ਪਤਨੀ ਨੂੰ ਸੰਬੋਧਤ ਕੀਤਾ । ਆਪਣੀਆਂ ਦੋਵੇਂ ਬੇਟੀਆਂ ਰਾਜ ਅਤੇ ਦੀਸ਼ ਨੂੰ ਲੈ ਕੇ ਉਹ ਦਰਬਾਰ ਸਾਹਿਬ ਨੂੰ ਚੱਲ ਪਿਆ। ਦੋਵੇਂ ਲੜਕੀਆਂ ਸਤਾਰ੍ਹਾਂ-ਅਠਾਰ੍ਹਾਂ ਕੁ ਸਾਲਾਂ ਦੀਆਂ ਭਰ-ਜੋਬਨ ਮੁਟਿਆਰਾਂ ਸਨ। ਘੰਟਾ ਘਰ ਵਾਲੇ

ਪਾਸੇ ਤੋਂ ਪਰਿਵਾਰ ਸਮੇਤ ਅੰਦਰ ਦਾਖਲ ਹੋਇਆ ਫੌਜੀ ਆਲੇ-ਦੁਆਲੇ ਦਾ ਅੰਦਾਜ਼ਾ ਲਗਾਉਂਦਾ ਜਾ ਰਿਹਾ ਸੀ। ਗ੍ਰੰਥੀ ਸਿੰਘ ਰਹਿਰਾਸਿ ਸਾਹਿਬ ਦਾ ਪਾਠ ਵਜ਼ਦ ਵਿਚ ਆ ਕੇ ਕਰ ਰਿਹਾ ਸੀ। ਰਾਜ ਤੇ ਦੀਸ਼ ਪਹਿਲੀ ਵਾਰ ਦਰਬਾਰ ਸਾਹਿਬ ਆਈਆਂ ਹੋਣ ਕਰਕੇ ਜ਼ਿਆਦਾ ਹੀ ਚੰਚਲ ਦਿਖਾਈ ਦੇ ਰਹੀਆਂ ਸਨ । ਉਹ ਸਾਰੇ ਜਣੇ ਦੁੱਖ ਭੰਜਨੀ ਬੇਰੀ ਥੱਲਿਓਂ ਸਰੋਵਰ ਵਿੱਚੋਂ ਚੂਲਾ ਲੈ ਕੇ ਬਾਬਾ ਦੀਪ ਸਿੰਘ ਦੇ ਸ਼ਹੀਦੀ ਬੁੰਗੇ ਕੋਲ ਆਏ ਤਾਂ ਦੀਸ਼ ਦੀ ਨਜ਼ਰ ਪਰਕਰਮਾਂ ਦੇ ਵਰਾਂਡੇ ਵਿੱਚ ਥਮਲੇ ਨੂੰ ਢੋਅ ਲਗਾਈ ਬੈਠੇ ਦੋ ਗੱਭਰੂਆਂ 'ਤੇ ਜਾ ਪਈ । ਟੂਟੀ ਵਾਲੀਆਂ ਪੋਚਵੀਆਂ-ਪੀਲੀਆਂ ਪੱਗਾਂ ਬੱਧੀ ਬੈਠੇ ਉਹ ਨੌਜਵਾਨ ਆਪਣੀਆਂ ਚੁਸਤ ਅੱਖਾਂ ਨਾਲ ਲੰਘਣ ਵਾਲੇ ਹਰ ਵਿਅਕਤੀ ਨੂੰ ਤਾੜ ਰਹੇ ਸਨ ।

"ਅਹੇ ਹਾਏ......ਨੀ ਰਾਜ ਔਹ ਵੇਖ ਖਾਂ ਬਿੱਲੀਆਂ ਅੱਖਾਂ ਵਾਲਾ ਕਿੰਨਾ ਸੋਹਣਾ ਐ ਸੋ ਸਮਾਰਟ" ਬਿੱਲੀਆਂ ਅੱਖਾਂ ਵਾਲੇ ਗੱਭਰੂ ਨੂੰ ਦੇਖਦੇ ਸਾਰ ਦੀਸ਼ੀ ਪ੍ਰਭਾਵਿਤ ਹੋਏ ਬਗੈਰ ਰਹਿ ਨਹੀਂ ਸਕੀ ਤੇ ਉਸ ਨੇ ਉਹਨਾਂ ਕੋਲੋਂ ਲੰਘਣ ਸਮੇਂ ਰਾਜ ਨੂੰ ਕੰਨ ਵਿਚ ਸੁਣਾ ਕੇ ਕਿਹਾ। "ਤੁਸੀਂ ਕੁੜੀਓ ਪਿੱਛੇ ਕਿਉਂ ਰਹਿ ਗਈਆਂ ਭੱਜ ਕੇ ਅੱਗੇ ਆਉ....ਉਤੋਂ ਨ੍ਹੇਰਾ ਹੋਣ ਡਿਹੈ.....ਇਹਨੂੰ ਵੀ ਘੱਟ ਈ ਅਕਲ ਐ ਜਵਾਨ-ਜਹਾਨ ਕੁੜੀਆਂ ਨੂੰ ਲੈ ਕੇ ਤੁਰਿਆ ਰਹਿੰਦੈ, ਅਖੇ, ਯੂ ਨੋ ਆਈ ਡੂ ਨਾਟ ਫੀਲ ਡਿਫਰੈਂਸ ਵਿੱਦ ਗਰਲ ਐਂਡ ਬੁਆਏ" ਫੌਜਣ ਨੇ ਕੁੜੀਆਂ ਨੂੰ ਸੰਬੋਧਤ ਹੋ ਕੇ ਅਵਾਜ਼ ਮਾਰੀ। ਉਹ ਫੌਜੀ ਪਤੀ ਦੀਆਂ ਦਾਏਂ ਮੁੜ-ਬਾਏਂ ਮੁੜ ਵਾਲੀਆਂ ਫੌਜੀ ਆਦਤਾਂ ਤੋਂ ਵੀ ਦੁਖੀ ਸੀ। ਦੋਵੇ ਕੁੜੀਆਂ ਮਾਂ ਦੀ ਝਿੜਕ ਸੁਣਕੇ ਕਾਹਲੇ ਕਦਮੀਂ ਅੱਗੇ ਨੂੰ ਹੋ ਤੁਰੀਆਂ।

"ਕਿਉਂ ਬਾਈ ਰਾਏ ਕੋਟੀਆ ਕੀ ਕਹਿੰਦੀ ਸੀ ਆ ਚੀਨੀ ਗੁੱਡੀ ਜਿਹੀ। ਮੈਨੂੰ ਤਾਂ ਬੱਸ ਤੇਰੀਆਂ ਬਿੱਲੀਆਂ ਅੱਖਾਂ 'ਤੇ ਮਰਦੀ ਜਾਪਦੀ ਐ....ਕਹੇਂ ਤਾਂ ਦੇਖੀਏ ਜੋਹ ਕੇ.....।"

"ਚੁੱਪ ਕਰ ਉਏ ਭੈਣ......ਬੋਲ ਨਾ ਬਹੁਤਾ ਜ਼ੁਬਾਨ ਬੰਦ ਰੱਖਕੇ ਚੱਲ ਜੇ ਸੰਤਾਂ ਦੇ ਕਿਸੇ ਨੇੜਲੇ ਸਿੰਘ ਨੇ ਸੁਣ ਲਿਆ ਤਾਂ ਨਾਲੇ ਤਾਂ ਪਿੱਠ ਕੁੱਟ ਹੋਊ ਤੇ ਨਾਲੇ ਅਗਲਿਆਂ ਹਥਿਆਰ ਖੋਹ ਕੇ ਘਰੋਂ-ਘਰੀਂ ਤੋਰ ਦੇਣੈ ਫਿਰ ਬੈਠਾ ਰਹੀਂ ਜ਼ੀਰੇ ਦੇ ਥਾਣੇ 'ਫੀਮ ਦੇ ਮ੍ਹੀਨੇ ਦਾ ਹਿਸਾਬ-ਕਿਤਾਬ ਕਰਦਾ......ਪਰ ਯਾਰ ਹੈ ਤਾਂ ਦੋਵੇਂ ਈ.....ਚੱਲ ਆ ਮੇਰੇ ਨਾਲ...." ਰਾਏਕੋਟੀਏ ਘਪਨੇ ਨੇ ਚੁਟਕੀ ਵਜਾਈ ਤੇ ਜ਼ੀਰੇ ਵਾਲੇ ਸ਼ਿੰਦੇ ਨੂੰ ਨਾਲ ਲੈ ਤੁਰਿਆ ।

"ਨਾ ! ਜਾਣਾ ਕਿਧਰ ਈ.......?" ਸ਼ਿੰਦੇ ਨੇ ਸਵਾਲ ਕੀਤਾ ।

"ਤੂੰ ਆਜਾ....ਜੇ ਹੁਣ ਮਗਰ ਗਏ ਤਾਂ ਅਕਾਲ ਤਖ਼ਤ ਦੇ ਸਾਹਮਣੇ ਕੋਈ ਨਾ ਕੋਈ ਟੱਕਰਿਆ ਹੀ ਲੈ । ਆਪਾਂ ਘੰਟਾ ਘਰ ਵਾਲੇ ਗੇਟ ਕੋਲ ਖੜ੍ਹਦੇਂ ਵਾਂ ਜਾ ਕੇ, ਉਥੋਂ ਬਾਹਰ ਨੂੰ ਤਾਂ ਜਾਣਗੀਆਂ ਈ, ਉਥੇ ਹੱਥ ਲਾ ਕੇ ਦੇਖਾਂਗੇ ਜੇ ਬੂਥ ਧਰਾਉਂਦੀਆਂ ਹੋਈਆਂ..." ਰਾਇਕੋਟੀਆ ਆਪਣੀ ਪੈਂਟ ਦੇ ਡੱਬ ਵਿੱਚ ਤੀਹ ਦਾ ਮਾਊਜ਼ਰ ਟੰਗ ਕੇ ਅੱਗੇ ਹੋ ਤੁਰਿਆ ਤੇ ਪਿੱਛੇ ਭਾਊ ਸ਼ਿੰਦਾ ਸਟੇਨਗੰਨ ਸੰਭਾਲਦਾ ਹੋਇਆ ਤੁਰ ਪਿਆ।

ਲੰਡੇ ਤੇ ਮੀਣੇ ਦੀ ਮਸੰਦ ਜੋੜੀ ਘੰਟਾ ਘਰ ਵਾਲੇ ਗੇਟ ਦੀਆਂ ਪੌੜੀਆਂ ਦੇ ਥੱਲੇ ਬਹਿਕੇ ਕਰਨਲ ਦੇ ਪਰਿਵਾਰ ਦੀ ਉਡੀਕ ਕਰਨ ਲੱਗੀ । ਘੰਟੇ ਕੁ ਦੇ ਅਰਸੇ ਬਾਅਦ ਫੌਜੀ ਦੀ ਫੈਮਲੀ ਘੰਟਾ ਘਰ ਵੱਲ ਦੀਆਂ ਪੌੜੀਆਂ ਚੜ੍ਹਕੇ ਸਿੰਧੀ ਹੋਟਲ ਨੂੰ ਜਾਣ ਲੱਗੀ ਤਾਂ ਦੋਵੇਂ ਜਣੇ ਉਹਨਾਂ ਦੇ ਮਗਰ ਹੋ ਤੁਰੇ ।

"ਲੱਗਦਾ ਈ ਸਿੰਧੀ ਹੋਟਲ ਠਹਿਰੇ ਈ......" ਭਾਊ ਨੂੰ ਕਾਹਲ ਪਈ ਹੋਈ ਸੀ ।

"ਆਹੋ ਲੱਗਦਾ ਤਾਂ ਇਉਂ ਈ ਆ......ਪਰ ਤੂੰ ਆਵਦੀ ਲੁਤਰੋ ਕੰਟਰੋਲ 'ਚ ਰੱਖ..." ਉਹ ਆਪਣਾ ਕੰਮ ਚੁੱਪ-ਚਾਪ ਨਿਬੇੜਨਾ ਚਾਹੁੰਦਾ ਸੀ ।

"ਇਹ ਦੁਸ਼ਟ ਚੌਕੜੀ ਕਿਧਰ ਨੂੰ ਚੱਲੀ....ਲੱਗਦਾ ਹੈ ਜ਼ਰੂਰ ਕੋਈ ਗੜਬੜ ਐ.....ਮੈਂ ਜਾਕਰ ਜਥੇਦਾਰ ਕੋ ਬਤਾਊਂ....." ਭਈਏ ਤੋਂ ਸਿੰਘ ਸਜੇ ਬੱਬਰ ਸ਼ੇਰ ਸਿੰਘ ਨੂੰ ਰਾਇਕੋਟੀਏ ਤੇ ਜ਼ੀਰਵੀ ਦੇ ਕੁੜੀਆਂ ਦੇ ਮਗਰ ਜਾਣ ਕਰਕੇ ਮਨ ਵਿਚ ਖੜਕ ਗਈ ਸੀ ।

ਏਧਰ ਸ਼ਾਮ ਦਾ ਸੂਰਜ ਅਸਤ ਹੋ ਚੁੱਕਾ ਸੀ, ਭਿੰਡਰਾਂ ਵਾਲਿਆਂ ਦੇ ਅਸਲੀ ਯੋਧੇ ਰਹਰਾਸਿ ਦੀਆਂ ਧੁੰਨਾਂ ਸੁਣਕੇ ਸੋਹਿਲੇ ਦੀਆਂ ਬਾਣੀਆਂ ਦੇ ਜਾਪ ਸਮਾਪਤ ਕਰਕੇ ਅੜਿੰਗ-ਬੜਿੰਗ ਹੋ ਕੇ ਸੌਣ ਦੀਆਂ ਤਿਆਰੀਆਂ ਵਿੱਚ ਰੁਝ ਚੁਕੇ ਸਨ । ਓਧਰ ਸਿੰਘਾਂ ਦੀ ਫਸਲ ਵਿਚ ਉਗੀ ਕਾਂਗਿਆਰੀ ਦੇ ਬੀਜ ਕੁੜੀਆਂ ਦੇ ਮਗਰ ਹੀ ਸਿੰਧੀ ਹੋਟਲ ਵਿੱਚ ਘੁਸ ਗਏ ।

"ਆਹ ਸਰਦਾਰ ਕਿੰਨੇ ਨੰਬਰ ਕਮਰੇ ਵਿਚ ਠਹਿਰੇ ਆ.....?" ਹੋਟਲ ਮੈਨੇਜਰ ਦੇ ਕਾਉਂਟਰ 'ਤੇ ਮਾਊਜਰ ਦੀ ਨਾਲੀ ਦਾ ਮੂੰਹ ਰੱਖਦਿਆਂ ਰਾਇਕੋਟੀਏ ਨੇ ਸਵਾਲ ਕੀਤਾ ।

"ਬੰਦਾ ਬਣਕੇ ਇਉਂ ਦੱਸ ਬਈ ਆਹ ਕਿੱਥੇ ਠਹਿਰੇ ਈ......? ਅਸਾਂ ਤੋਂ ਤੈਂ ਕੀ ਛਨਕਣਾ ਲੈਣੈ.....ਬਹੁਤਾ ਬੋਲਿਆ ਤਾਂ ਬ੍ਰਸ਼ਟ ਮਾਰ ਕੇ......" ਭਾਊ ਨੇ ਸਟੇਨ ਦੀ ਵਾਇਰਲ ਲਹਿਰਾਈ। ਵਿਚਾਰੇ ਮੈਨੇਜਰ ਦੀ ਨੈਤਿਕਤਾ ਮੁੰਡਿਆਂ ਦੇ ਹਥਿਆਰਾਂ ਮੂਹਰੇ ਹਾਰ ਗਈ ਉਸਨੇ ਕੰਬਦੇ ਹੱਥਾਂ ਨਾਲ "......ਸ....ਸ....ਸ....ਤਾਰਾਂ ਨੰਬਰ" ਕਹਿੰਦੇ ਹੋਏ ਉਪਰ ਨੂੰ ਹੱਥ ਕਰ ਦਿੱਤਾ।

"ਤੂੰ ਉਰੇ ਈ ਖੜ, ਮੈਂ ਜਾ ਕੇ ਆਂਉਨਾ ਪਹਿਲਾਂ.....ਜੇ ਆਹ ਭਾਪੜਾ ਜਿਹਾ ਬਹੁਤਾ ਕੁਸਕਿਆ ਤਾਂ ਡੁਰਰ...ਡੁਰਰ..." ਘਪਨੇ ਨੇ ਹੱਥ ਦੇ ਇਸ਼ਾਰੇ ਨਾਲ ਭਾਊਂ ਸ਼ਿੰਦੇ ਨੂੰ ਸਮਝਾਇਆ ਤੇ ਆਪ ਖੜਪ-ਖੜਪ ਕਰਦਾ ਹੋਇਆ ਪੌੜੀਆਂ ਚੜ੍ਹ ਗਿਆ। "ਠੁੱਕ...ਠੁੱਕ....ਠੁੱਕ" "ਕੌਣ ਐ...?" ਫੌਜਣ ਨੇ ਦਰਵਾਜੇ ਤੇ ਹੱਥ ਦੀ ਤਿੰਨ ਵਾਰ ਹੋਈ ਦਸਤਕ ਸੁਣਕੇ ਸਵਾਲ ਕੀਤਾ।

ਤੁਸੀਂ ਦਰਵਾਜ਼ਾ ਖੋਹਲੋ......ਲੱਗ ਜਾਂਦੈ ਪਤਾ....." ਘਪਨੇ ਦੀ ਅਵਾਜ਼ ਵਿਚ ਰੋਹਬ ਬੋਲਿਆ । "ਮੈਂ ਦੇਖਦਾਂ ਕੌਣ ਹੋਇਆ......? ਕਹਿਕੇ ਬਜ਼ੁਰਗ ਕਰਨਲ ਨੇ ਪਤਨੀ ਦੇ ਨਾਂਹ-ਨਾਂਹ ਕਹਿੰਦਿਆਂ ਹੋਇਆਂ ਵੀ ਦਰਵਾਜ਼ਾ ਖੋਹਲ ਦਿੱਤਾ । ਪਰਕਰਮਾਂ

ਦੇ ਵਿਚ ਮਿਲਿਆ ਬਿੱਲੀਆਂ ਅੱਖਾਂ ਵਾਲਾ ਨੌਜਵਾਨ ਧੁੱਸ ਦੇ ਕੇ ਅੰਦਰ ਵੜ ਗਿਆ ਤੇ ਅੰਦਰ ਵੜਦੇ ਸਾਰ ਦਰਵਾਜ਼ੇ ਦੀ ਕੁੰਡੀ ਚਾਹੜ ਦਿੱਤੀ ।

"ਹੂ ਆਰ ਯੂ, ਕੌਣ ਓ ਤੁਸੀਂ.....? ਵੱਟ ਆਰ ਯੂ ਵਾਂਟ..?" ਸਰਦਾਰ ਫੌਜੀ ਨੇ ਹੈਰਾਨੀ ਦੇ ਆਲਮ ਵਿੱਚ ਕਈ ਸਵਾਲ ਕਰ ਦਿੱਤੇ ।

"ਸ਼ੈਟੱਪ ਕਲੋਜ਼ ਯੂਅਰ ਮਾਊਥ ਐਂਡ ਹੋਲਡ ਯੂਅਰ ਟੰਗ ਪ੍ਰਾਪਰਲੀ......ਆਈ ਵਾਂਟ ਏ ਸਵੀਟ ਕਿੱਸ ਆਫ ਦਿਸ ਗਰਲ......" ਘਪਨੇ ਨੇ ਡੱਬ ਵਿਚੋਂ ਕੱਢਕੇ ਮਾਊਜ਼ਰ ਲਹਿਰਾਇਆ। ਘਪਨੇ ਦੀ ਬਦਤਮੀਜ਼ੀ ਫੌਜੀ ਸਰਦਾਰ ਦੇ ਸਰੀਰ ਦਾ ਲੂੰਅ-ਲੂੰਅ ਵਿੰਨ ਗਈ। ਉਸਨੇ ਘਪਨੇ ਦਾ ਰਾਹ ਰੋਕ ਲਿਆ ।

"ਬਜ਼ੁਰਗਾ ਪਾਸੇ ਹੋ ਕੇਰਾਂ...." ਘਪਨੇ ਨੇ ਬਜ਼ੁਰਗ ਫੌਜੀ ਨੂੰ ਧੱਕਾ ਦੇ ਕੇ ਥੱਲੇ ਸੁੱਟ ਦਿੱਤਾ । "ਅਸੀਂ ਸੰਤਾਂ ਕੋਲ ਸ਼ਕੈਤ ਕਰਾਂਗੇ ।" ਕੁੜੀਆਂ ਨੇ ਆਖਰੀ ਤੀਰ ਚਲਾਉਣ ਦੀ ਕੋਸ਼ਿਸ਼ ਕੀਤੀ। "ਜੇ ਜਿਉਂਦੇ ਬਚੋਗੇ ਤਾਂ ਹੀ......" ਘਪਨੇ ਨੇ ਮਾਊਜਰ ਦਾ ਭਾਰੀ ਮੁੱਠਾ ਫੌਜੀ ਦੇ ਕੇਸਾਂ ਰਹਿਤ ਸਿਰ ਵਿਚ ਮਾਰਕੇ ਉਸਨੂੰ ਬੇਹੋਸ਼ ਕਰ ਦਿੱਤਾ। "ਜੇ ਆਪਣੀ ਸਲਾਮਤੀ ਚਾਹੁੰਦੀਆਂ ਤਾਂ ਐਹਨੂੰ ਛੱਡਕੇ ਦੋਵੇਂ ਮਾਵਾਂ ਧੀਆਂ ਬਾਥਰੂਮ ਵਿਚ ਵੜ ਜਾਵੋ ਨਹੀਂ ਤਾਂ......" ਘਪਨੇ ਨੇ ਦੀਸ਼ੀ ਦੀ ਬਾਂਹ ਫੜ ਕੇ ਪਿਸਤੌਲ ਉਹਦੀ ਪੁੜਪੁੜੀ 'ਤੇ ਰੱਖ ਦਿੱਤਾ। ਰਾਜ ਤੇ ਉਹਦੀ ਮਾਂ ਨਾ ਚਾਹੁੰਦੀਆਂ ਹੋਈਆਂ ਵੀ ਕਮਰੇ ਨਾਲ ਅਟੈਚਡ ਬਾਥਰੂਮ ਵਿਚ ਚਲੀਆਂ ਗਈਆਂ ।

"ਲੈ ਲੋ ਸਵਾਦ ਬਹੇਲੋ ਕਿੰਨੀ ਵਾਰੀ ਕਿਹੈ ਕਿ ਨਿਚਲੀਆਂ ਬਹਿ ਜਾਇਆ ਕਰੋ ਕਿਤੇ......." ਫੌਜਣ ਨੇ ਬਾਥਰੂਮ ਵਿਚ ਵੜਨ ਸਾਰ ਰਾਜ ਦੇ ਮੂੰਹ ਤੇ ਧੈਂਹ ਕਰਦੀ ਚਪੇੜ ਮਾਰ ਦਿੱਤੀ ।

"ਨੋ ਨੋਆਇਸ......ਨੋ ਨਆਇਸ.....ਹੱਲਾ ਨਹੀਂ ਕਰਨਾ ਜੇ ਚੂੰਅ ਚਾਂਅ ਕੀਤੀ ਤਾਂ ਮੈਂ ਇਹਦੇ ਗੋਲੀ ਮਾਰ ਦੇਣੀ ਐਂ....." ਘਪਨੇ ਨੇ ਦਹਿਸ਼ਤ ਗਰਦੀ ਅੰਦਾਜ਼ ਵਿਚ ਹੁਕਮ ਕਰ ਦਿੱਤਾ । ਵਿਚਾਰੀਆਂ ਮਜਬੂਰ ਮਾਂ ਤੇ ਭੈਣ ਦੜ ਵੱਟ ਗਈਆਂ ।

"ਹਾਂ ਤੂੰ ਇੱਕ ਇੱਕ ਕਰਕੇ ਲੀੜੇ ਲਾਹੁਣੇ ਸ਼ੁਰੂ ਕਰ ਥੋਡੇ ਬੁੜੇ ਦੇ ਹੋਸ਼ ਵਿਚ ਆਉਣ ਤੋਂ ਪਹਿਲਾਂ, ਨਹੀਂ ਤਾਂ ਮੈਨੂੰ ਜ਼ਬਰਦਸਤੀ ਕਰਨੀ ਪਵੇਗੀ...." ਘਪਨੇ ਨੇ ਦੀਸ਼ੀ ਨੂੰ ਮੱਸੇ ਰੰਘੜੀ ਅੰਦਾਜ ਵਿਚ ਹੁਕਮ ਚਾੜ੍ਹ ਦਿੱਤਾ ।

"ਰੱਬ ਦਾ ਵਾਸਤਾ.....ਡਾਂਟ ਟੱਚ ਮੀ.....ਮੈਂ ਤਾਂ ਸੁਣਿਆਂ ਪੜ੍ਹਿਐ ਕਿ ਸਿੰਘ ਬਹੁਤ ਦਿਆਵਾਨ ਤੇ ਇੱਜਤ ਦੇ ਸਾਂਝੇ ਹੁੰਦੇ ਐ ਪਰ....ਹਾੜਾ ਰੱਬ ਦਾ ਵਾਸਤਾ ਮੈਨੂੰ ਛੱਡ ਦਿਵੋ....." ਘਪਨੇ ਦੇ ਖ਼ੂਬਸੂਰਤ ਚਿਹਰੇ ਦੀ ਸਿਫਤ ਕਰਕੇ ਜੱਭ ਸਹੇੜਣ ਵਾਲੀ ਦੀਸ਼ੀ ਨੂੰ ਜਦੋਂ ਘਪਨੇ ਦਾ ਕੋਹਜ ਦਿਸਿਆ ਤਾਂ ਉਸਨੂੰ ਆਪਣੀ ਮੂਰਖਤਾ ਤੇ ਪਛਤਾਵਾ ਹੋਣ ਲੱਗਾ । "ਕੱਪੜੇ ਉਤਾਰ ਨਹੀਂ ਤਾਂ ਬੁੜੇ ਦੇ ਗੋਲੀ ਮਾਰ ਦਵਾਂ.....?" ਘਪਨੇ ਨੇ ਪਸਤੌਲ ਬੇਹੋਸ਼ ਡਿੱਗੇ ਫੌਜੀ ਬਜ਼ੁਰਗ ਵੱਲ ਤਾਣ ਦਿੱਤਾ । ਰੋਂਦੀ ਹੋਈ ਦੀਸ਼ੀ ਨੇ ਆਪਣੇ ਤਨ ਦੇ ਪਾਏ ਵਸਤਰ ਇੱਕ ਇੱਕ ਕਰਕੇ ਉਤਾਰਨੇ ਸ਼ੁਰੂ ਕਰ ਦਿੱਤੇ। ਘਪਨੇ ਦੀਆਂ ਕਾਮਾਤੁਰ ਅੱਖਾਂ ਕੁੜੀ ਦੇ ਕੁਆਰੇ ਜਿਸਮ ਨੂੰ ਨਿੱਗਲ ਜਾਣਾ ਚਾਹੁੰਦੀਆਂ

ਸਨ। ਕਰਮਾਂ ਮਾਰੀ ਕੁੜੀ ਆਪਣੀ ਆਬਰੂ ਨੂੰ ਲੁਕਾਉਣ ਦੀ ਅਸਫਲ ਕੋਸ਼ਿਸ਼ ਕਰ ਰਹੀ ਸੀ। ਇਸ ਤੋਂ ਪਹਿਲਾਂ ਕਿ ਕੁੜੀ ਪੂਰੇ ਵਸਤਰ ਉਤਾਰ ਪਾਉਂਦੀ ਹੋਟਲ ਦੀਆਂ ਪਾਉੜੀਆਂ ਉਪਰ ਸੱਤ-ਅੱਠ ਆਦਮੀਆਂ ਦੇ ਭੱਜ ਕੇ ਚੜ੍ਹਨ ਦੀ ਅਵਾਜ਼ ਨੇ ਘਪਨੇ ਨੂੰ ਸਤਰਕ ਕਰ ਦਿੱਤਾ।

"ਬੂਹਾ ਖੋਹਲ ਉਏ ਹਰਾਮਜਾਦਿਆ !........ਸੰਤਾਂ ਦੇ ਨਾਂ ਤੇ ਬਦਫੈਲੀਆਂ ਕਰਦੇ ਤਿ......?" ਦਰਵਾਜ਼ੇ 'ਤੇ ਥਪ-ਥਪ ਕਰਕੇ ਕਈ ਹੱਥਾਂ ਨੇ ਇਕੱਠੀ ਦਸਤਕ ਦਿੱਤੀ। "ਤੂੰ ਦਰਵਾਜ਼ਾ ਖੋਹਲਤੀ ਹੈ ਕਿ ਨਹੀਂ ਖੋਹਲਤੀ ਤੇਰੇ ਸਾਥੀ ਕੀ ਖੋਪੜੀ ਉਡਾ ਦਿੱਤੀ ਜਾਵੇ......" ਭਈਏ ਤੋਂ ਸਿੰਘ ਸਜਿਆ ਸ਼ੇਰ ਸਿੰਘ ਬੱਬਰ ਦਹਾੜਿਆ। ਉਹ ਆਪਣੇ ਸਾਥੀ ਸਿੰਘਾਂ ਨੂੰ ਨਾਲ ਲੈ ਕੇ ਸਿੰਧੀ ਹੋਟਲ ਆਣ ਵੜਿਆ ਸੀ। ਮੈਨੇਜਰ ਤੋਂ ਸਾਰੀ ਸਥਿਤੀ ਦਾ ਪਤਾ ਕਰਕੇ ਬੱਬਰਾਂ ਨੇ ਛਿੰਦੇ ਭਾਊ ਨੂੰ ਸਟੇਨਗੰਨ ਖੋਹ ਕੇ ਅੱਗੇ ਲਗਾ, ਸਤਾਰਾਂ ਨੰਬਰ ਕਮਰੇ ਦਾ ਬੂਹਾ ਖੜਕਾ ਦਿੱਤਾ ਸੀ। ਇਸ ਤੋਂ ਪਹਿਲਾਂ ਕਿ ਘਪਨਾ ਕੋਈ ਕਾਰਵਾਈ ਕਰ ਸਕਦਾ, ਕਮਰੇ ਦਾ ਪਲਾਈਵੁਡ ਦਾ ਬਣਿਆਂ ਦਰਵਾਜ਼ਾ ਸਿੰਘਾਂ ਨੇ ਮੋਢੇ ਮਾਰ-ਮਾਰ ਕੇ ਤੋੜ ਦਿੱਤਾ ਤੇ ਛੱਬ ਦੀ ਛੱਬ ਅੰਦਰ ਆ ਵੜੇ। ਬੇਹੋਸ਼ ਪਿਆ ਫੌਜੀ ਤੇ ਅਰਧ ਨਗਨ ਹਾਲਤ ਵਿੱਚ ਖੜ੍ਹੀ ਕੁੜੀ ਦੇਖਦੇ ਸਾਰ ਆਉਣ ਵਾਲੇ ਸਿੰਘ ਸਾਰੀ ਹਕੀਕਤ ਨੂੰ ਸਮਝ ਗਏ।

"ਤੁਮ ਇਥੇ ਖੜ੍ਹੇ-ਖੜ੍ਹੇ ਕਿਆ ਦੇਖਤੀ ਹੋ.....? ਅੰਦਰ ਬਾਥਰੂਮ ਮੇਂ ਜਾਕਰ ਕੱਪੜੇ ਪਹਿਨੋ।" ਭਾਈ ਸ਼ੇਰ ਸਿੰਘ ਬੱਬਰ ਨੇ ਅੱਖਾਂ ਮੀਟ ਕੇ ਕੁੜੀ ਦਾ ਕਮੀਜ ਥੱਲਿਓਂ ਚੁੱਕ ਕੇ ਉਸ 'ਤੇ ਵਗਾਹ ਮਾਰਿਆ। ਏਨੇ ਚਿਰ ਤੱਕ ਬਾਕੀ ਸਿੰਘਾਂ ਨੇ ਘਪਨੇ ਨੂੰ ਕਾਬੂ ਕਰਕੇ ਉਹਦਾ ਮਾਊਜ਼ਰ ਖੋਹ ਕੇ ਉਹਦੀਆਂ ਮੁਸ਼ਕਾਂ ਕਸ ਲਈਆਂ ਤੇ ਕਮਰੇ ਵਿੱਚੇ ਹੀ ਹੂਰਾ ਪਰੇਡ ਸ਼ੁਰੂ ਕਰ ਦਿੱਤੀ। ਇਕ ਸਿੰਘ ਦੇ ਭਾਰੀ ਹੱਥ ਦਾ ਘਸੁੰਨ ਵੱਜਣ ਨਾਲ ਘਪਨੇ ਦੀ ਦੰਦਬੀੜ ਹਿੱਲਕੇ ਖੂਨ ਵਗਣ ਲੱਗ ਪਿਆ। ਬਾਥਰੂਮ ਵਿਚੋਂ ਨਿਕਲ ਕੇ ਬਾਹਰ ਆਈ ਡਰਦੀ ਡਰਦੀ ਫੌਜਣ ਨੇ ਸਿੰਘਾਂ ਦੇ ਪੈਰਾਂ 'ਤੇ ਚੁੰਨੀ ਧਰ ਦਿੱਤੀ।

"ਵੀਰ ਜੀ ਜੇ ਤੁਸਾਂ ਅੱਜ ਨਾ ਆਉਂਦੇ ਤਾਂ ਅਸਾਂ ਕਿਸੇ ਨੂੰ ਮੂੰਹ ਦਿਖਾਣ ਜੋਗੇ ਨਹੀਂ ਰਹਿਣਾ ਸੀ। ਪਤਾ ਨ੍ਹੀ ਭਿੰਡਰਾਂਵਾਲੇ ਨੇ ਇਥੇ ਕਿਹੋ ਜਿਹੇ ਭੂਤਨੇ ਪਾਲੇ ਹੋਏ ਆ......।" ਉਹ ਜਾਰੋ ਜਾਰ ਰੋਈ ਜਾ ਰਹੀ ਸੀ।

"ਓ ਬੀਬੀ ਜੀ....ਸੰਤਾਂ ਦੀ ਟਕਸਾਲ ਕੇ ਸੀਂਘ ਤਾਂ ਬਹੁਤ ਚੜ੍ਹਦੀ ਕਲਾ ਵਾਲੇ ਹੈਂਗੇ ਆ ਇਹ ਤਾਂ ਕੰਜਰ ਉਨ੍ਹਾਂ ਦਾ ਨਾਂ ਬਦਨਾਮ ਕਰਦੇ ਹੈਂਗੇ ਆ........ਚਲੋ ਪੂਤ ਤਾਹਡਾ ਤਾਂ ਮੂੰਹ ਕਾਲਾ ਕਰਕੇ ਬੰਨ੍ਹਦੇ ਆ ਤਹਾਨੂੰ ਗੁਰੂ ਰਾਮਦਾਸ ਸਰਾਂ ਦੀਆਂ ਗਰਿਲਾਂ ਨਾਲ ਤੇ ਭੇਜਦੇ ਆਂ ਸੰਤਾਂ ਨੂੰ ਸੁਨੇਹਾ ਉਹੀ ਕਰਨਗੇ ਥੁਹਾਡਾ ਅੰਤਮ ਫੈਸਲਾ....." ਭਾਈ ਸ਼ੇਰ ਸਿੰਘ ਨੇ ਘਪਨੇ ਤੇ ਛਿੰਦੇ ਨੂੰ ਕੁਟਦੇ ਮਾਰਦੇ ਹੋਏ ਅੱਗੇ ਲਗਾਕੇ ਤੋਰ ਲਿਆ। ਬਜ਼ੁਰਗ ਫੌਜੀ ਨੂੰ ਡਾਕਟਰੀ ਸਹਾਇਤਾ ਦਵਾਈ ਗਈ ਤੇ ਗੱਡੀ ਕਰਵਾ ਕੇ ਰਾਤੋ-ਰਾਤ ਸਾਰੇ ਪਰਿਵਾਰ ਨੂੰ ਜਲੰਧਰ ਵੱਲ ਰਵਾਨਾ ਕਰ ਦਿੱਤਾ ਗਿਆ। ਅੱਬਰੂ ਕੇਰਦੀ

ਦੁਖਿਆਰੀ ਮਾਂ ਬੱਬਰਾਂ ਨੂੰ ਅਸੀਸਾਂ ਦਿੰਦੀ ਜਾ ਰਹੀ ਸੀ। "ਆਹ ਸੰਤ ਜੀ ਸਾਂਭੋ ਐਹਨਾਂ ਬੇਮੁੱਖ ਗਦਾਰਾਂ ਨੂੰ.....ਬੱਬਰਾਂ ਨੇ ਖੇਹ ਖਾਂਦੇ ਫੜੇ ਐ ਤੇ ਸਾਰੀ ਰਾਤ ਕੁਟਾਪਾ ਕਰਕੇ ਮੂੰਹ ਕਾਲਾ ਕਰਕੇ ਬਹਾਈ ਰੱਖੇ ਆ ਤੇ ਸਵੇਰੇ ਮੇਰੇ ਹਵਾਲੇ ਕੀਤੇ ਐ....ਇਹੋ ਜਿਹੇ ਕੰਜਰ ਬਦਨਾਮੀਆਂ ਦਵਾਉਣ ਡਹੇ ਐ....." ਭਾਈ ਮੇਜਰ ਸਿੰਘ ਨਾਗੋਕੇ ਨੇ ਮੁਸ਼ਕਾਂ ਕਸੇ ਹੋਏ ਘਪਨੇ ਤੇ ਛਿੰਦੇ ਨੂੰ ਬੱਬਰਾਂ ਤੋਂ ਲੈ ਕੇ ਸੰਤਾਂ ਦੇ ਆਣ ਪੇਸ਼ ਕੀਤਾ। ਸੰਤਾਂ ਨੇ ਆਹ ਦੇਖਿਆ ਨਾ ਤਾਅ ਦੇਖਿਆ ਮੋਟੀ ਸਾਰੀ ਡਾਂਗ ਚੁੱਕ ਲਈ ਤੇ ਉਦੋਂ ਤੱਕ ਕੁੱਟਦੇ ਰਹੇ ਜਦੋਂ ਤੱਕ ਡਾਂਗ ਚੂਰ-ਚੂਰ ਨਾ ਹੋ ਗਈ। ਕੁਟ ਕੁਟਾਈ ਵਿੱਚ ਦੋਹਾਂ ਦੇ ਹੱਡਾਂ ਦਾ ਸੁਰਮਾ ਬਣ ਗਿਆ ਤਾਂ ਸੰਤਾਂ ਨੇ ਸਿੰਘਾਂ ਨੂੰ ਇਸ਼ਾਰਾ ਕਰ ਦਿੱਤਾ। ਅਗਲੀ ਸਵੇਰ ਬਾਗ਼ ਵਾਲੀ ਗਲੀ ਮਗਰ ਵਗਦੇ ਨਾਲੇ ਵਿਚੋਂ ਅੰਮ੍ਰਿਤਸਰ ਦੀ ਪਲੀਸ ਨੇ ਘਪਨੇ ਤੇ ਛਿੰਦੇ ਦੀਆਂ ਲਾਸ਼ਾਂ ਦੇ ਟੁਕੜੇ ਬਰਾਮਦ ਕਰ ਲਏ।

ਦਰਬਾਰ ਸਾਹਿਬ ਸਮੂਹ ਵਿੱਚ ਤੁਰਕ ਸੈਨਾ ਦੀਆਂ ਕਮਜ਼ੋਰੀਆਂ ਵਿਰੋਧੀਆਂ ਨੂੰ ਬਹੁਤ ਰਾਸ ਆ ਰਹੀਆਂ ਸਨ। ਮੁੱਖ ਮੰਤਰੀ ਦਰਬਾਰਾ ਸਿੰਘ ਨੇ ਤੁਰਕ ਟੋਲੇ ਵਿੱਚੋਂ ਅਫੀਮ ਦੇ ਇਕ ਸਾਬਕਾ ਬਲੈਕੀਏ ਸੁਰਿੰਦਰ ਛਿੰਦੇ ਨਾਮਕ ਮੁੰਡੇ ਨੂੰ ਸੰਤਾਂ ਨੂੰ ਕਤਲ ਕਰਨ ਲਈ ਖ਼੍ਰੀਦ ਲਿਆ। ਬਲੈਕ ਦੇ ਧੰਦੇ ਨਾਲ ਜੁੜਿਆ ਹੋਇਆ ਛਿੰਦਾ ਇਕ ਘਟੀਆ ਕਿਰਦਾਰ ਦਾ ਮਨੁੱਖ ਸੀ। ਪੁਲੀਸ ਦੇ ਸਤਾਏ ਛਿੰਦੇ ਨੇ ਦਿਨਾਂ ਵਿੱਚ ਹੀ ਦਾੜ੍ਹਾ ਵਧਾ ਕੇ ਭਿੰਡਰਾਂ- ਨੁਮਾ ਚੋਲਾ ਅਤੇ ਕ੍ਰਿਪਾਨ ਪਾ ਕੇ ਦਰਬਾਰ ਸਾਹਿਬ ਸਮੂਹ ਵਿੱਚ ਲੁਕਣਗਾਹ ਬਣਾ ਲਈ ਅਤੇ ਸ਼ਾਤਰ ਦਿਮਾਗ ਹੋਣ ਕਰਕੇ ਬਹੁਤ ਜਲਦੀ ਹੀ ਸੁਰਿੰਦਰ ਸਿੰਘ ਸੋਢੀ ਦੇ ਨਜ਼ਦੀਕੀਆਂ ਵਿਚ ਗਿਣਿਆ ਜਾਣ ਲੱਗਾ। ਉਹ ਜਦੋਂ ਕਦੇ ਆਪਣੇ ਪਿੰਡਾਂ ਵੱਲ ਆਉਂਦਾ ਤਾਂ ਇਕ ਦੋ ਹਥਿਆਰਬੰਦ ਗੱਭਰੂ ਨਾਲ ਰੱਖਦਾ। ਉਸਨੇ ਪਿੰਡਾਂ ਵਿਚ ਇਹ ਗੱਲ ਘੁਮਾ ਦਿੱਤੀ ਕਿ ਉਹ ਸੰਤ ਜੀ ਦਾ ਖਾਸਮਖਾਸ ਆਦਮੀ ਬਣ ਚੁੱਕਾ ਹੈ। ਆਲੇ-ਦੁਆਲੇ ਇਲਾਕੇ ਦੇ ਲੋਕਾਂ ਕੋਲੋਂ ਉਗਰਾਹੀ ਕਰਨਾ ਉਸਨੇ ਆਪਣਾ ਨਵਾਂ ਧੰਦਾ ਬਣਾ ਲਿਆ। ਇਸ ਤਰੀਕੇ ਨਾਲ ਬਲੈਕ ਦੇ ਧੰਦੇ ਦੀ ਤੋਏ-ਤੋਏ ਤੋਂ ਬਚਿਆ ਜਾ ਸਕਦਾ ਸੀ ਤੇ ਲੋਕ ਕਿਹੜਾ ਸੰਤਾਂ ਕੋਲੋ ਪੁਛਣ ਜਾਂਦੇ ਸਨ ਕਿ ਭੇਟ ਕੀਤੀ ਮਾਇਆ ਉਹਨਾਂ ਤੱਕ ਪੁੱਜੀ ਕਿ ਨਹੀਂ। ਹੌਲੀ-ਹੌਲੀ ਲੋਕ ਛਿੰਦੇ ਕੋਲੋਂ ਆਪਣੇ ਨਿੱਜੀ ਫੈਸਲੇ ਕਰਾਉਣ ਆਉਣ ਲੱਗੇ। ਤਕਰੀਬਨ ਹਰ ਪੰਦ੍ਹਰਾਂ ਦਿਨਾਂ ਬਾਅਦ ਛਿੰਦੇ ਦੇ ਘਰੇ ਇਕ ਅਣ ਅਧਿਕਾਰਤ ਲੋਕ ਅਦਾਲਤ ਲੱਗਦੀ। ਲੋਕ ਜ਼ਮੀਨਾਂ ਜਾਇਦਾਦਾਂ, ਫੌਜਦਾਰੀ ਅਤੇ ਘਰੇਲੂ ਕਲੇਸ਼ਾਂ ਵਿੱਚ ਛਿੰਦੇ ਦੇ ਕੀਤੇ ਫੈਸਲਿਆਂ ਨੂੰ ਰੱਬੀ ਹੁਕਮ ਮੰਨਣ ਲੱਗ ਪਏ। ਛਿੰਦਾ ਦੋਹਾਂ ਧਿਰਾਂ ਤੋਂ ਫੈਸਲਾ ਕਰਨ ਬਦਲੇ ਮੋਟੀ ਰਕਮ ਬਟੋਰਦਾ। ਉਸਦੇ ਕੀਤੇ ਫੈਸਲਿਆਂ ਨੂੰ ਰੱਦ ਕਰਨਾ ਜ਼ਮਦੂਤ ਨੂੰ ਆਪਣੇ ਘਰੇ ਦੁਪਹਿਰ ਕੱਟਣ ਲਈ ਕਹਿਣ ਬਰਾਬਰ ਸੀ। ਛਿੰਦਾ ਬੱਸ ਦੋ ਤਰੀਕੇ ਦੀ ਭਾਸ਼ਾ ਹੀ ਸਮਝਦਾ ਸੀ ਜਾਂ ਤਾਂ ਨੋਟਾਂ ਦਾ ਖੜਾਕ ਤੇ ਜਾਂ ਸਟੇਨਗੰਨ ਵਿਚੋਂ ਨਿਕਲੇ ਫਾਇਰਾਂ ਦੀ ਤਾੜ-ਤਾੜ। ਮਾਝੇ ਦੇ ਇਕ ਖਾਸ ਇਲਾਕੇ ਦੇ ਕੁਝ ਪਿੰਡਾਂ ਵਿਚ ਛਿੰਦੇ ਨੂੰ ਦੂਜਾ ਰੱਬ ਸਮਝਿਆ ਜਾਣ ਲੱਗਾ।

"ਭਾਊ ਆਹ ਲਾਗਲੇ ਪਿੰਡ ਮੱਝੂ ਕਿਆਂ ਤੋਂ ਇਕ ਬਜ਼ੁਰਗ ਆਇਆ, ਮਿਲਣ ਨੂੰ ਆਂਹਦਾ ਏ....."ਇਕ ਦਿਨ ਪਿੰਡ ਆਪਣੇ ਘਰ ਗਏ ਛਿੰਦੇ ਨੂੰ ਉਹਦੇ ਹਥਿਆਰਬੰਦ ਸਾਥੀ ਨੇ ਛਿੰਦੇ ਕੋਲੋਂ ਬਜ਼ੁਰਗ ਨੂੰ ਮਿਲਾਉਣ ਲਈ ਇਜ਼ਾਜਤ ਮੰਗੀ।

"ਭੇਜਦੋ ਉਹਨੂੰ ਅੰਦਰ......" ਛਿੰਦੇ ਨੇ ਹਾਂ ਵਾਚਕ ਸਿਰ ਹਿਲਾ ਦਿੱਤਾ। "ਸਰਦਾਰ ਸਾਹਿਬ ਸਾਸਰੀਕਾਲ ਜੀ.....ਛਿੰਦੇ ਦੀ ਬੈਠਕ ਦਾ ਲੱਕੜ ਦਾ ਦਰਵਾਜ਼ਾ ਚੀਂਅ ਦੀ ਲੰਮੀ ਲੇਰ ਮਾਰ ਕੇ ਖੁੱਲਣ ਸਾਰ ਇਕ ਗਰੀਬ ਜਿਹੇ ਸਿੱਖ ਬਜ਼ੁਰਗ ਨੇ ਛਿੰਦੇ ਨੂੰ ਸਤਿ ਸ੍ਰੀ ਅਕਾਲ ਬੁਲਾ ਦਿੱਤੀ।

"ਸਾਸਰੀਕਾਲ ਬਜ਼ੁਰਗਾ ਕਿਹੜਾ ਪਿੰਡ ਈ ਤੇ ਕਿਵੇਂ ਆਉਣੇ ਹੋਏ.....?" ਛਿੰਦੇ ਨੇ ਬਜ਼ੁਰਗ ਨੂੰ ਪੈਰਾਂ ਤੋਂ ਸਿਰ ਤੱਕ ਨਿਹਾਰਿਆ।

"ਸਰਦਾਰ ਸਾਹਿਬ....ਪਿੰਡ ਤਾਂ ਮੇਰਾ ਮੱਝੂਕੇ ਈ ਐ ਤੁਹਾਡਾ ਗੁਆਂਢੀ ਈ ਆਂ.....ਸਰਦਾਰ ਸਾਹਬ ਮੇਰੇ ਤੇ ਬੜੀ ਭੀੜ ਆਣ ਪਈ ਐ ਸੰਤਾਂ ਦੇ ਨਜ਼ਦੀਕੀ ਤੇ ਸਿੰਘ ਸਰਦਾਰ, ਮੇਰੀ ਗਰੀਬ ਦੀ ਮਦੱਦ ਜ਼ਰੂਰ ਕਰੀਂ......" ਬਜ਼ੁਰਗ ਨੇ ਕੰਬਦੇ ਹੋਏ ਹੱਥ ਛਿੰਦੇ ਮੂਹਰੇ ਬੰਨ ਦਿੱਤੇ। ਪਰਲ-ਪਰਲ ਵਗਦੇ ਹੰਝੂਆਂ ਨੇ ਬਜ਼ੁਰਗ ਦੀ ਸਫੈਦ ਮਖਮਲੀ ਦਾਹੜੀ ਨੂੰ ਗਿੱਲਾ ਕਰ ਦਿੱਤਾ।

"ਨਾ ਕੁਝ ਦਸੇਂਗਾ ਵੀ ਕਿ ਉਂਈ ਜਨਾਨੀਆਂ ਵਾਂਗ ਰੋਣ ਹੀ ਡਹੀ ਜਾਵੇਂਗਾ। ਤੂੰ ਗੱਲ ਦੱਸ ਕੀ ਆ.....?" ਛਿੰਦੇ ਨੇ ਥਾਣੇਦਾਰੀ ਲਹਿਜੇ ਦੀ ਹਮਦਰਦੀ ਜਿਤਾਈ।

"ਸਰਦਾਰਾ...ਮੈਂ ਗਰੀਬ ਕਿਸਾਨ ਵਾਂ......ਪਿੰਡ ਦੇ ਲੰਬੜਾਂ ਤੋਂ ਕਰਜਾ ਲਿਆ ਸੀ। ਉਹਦੀ ਅਦੈਗੀ 'ਤੇ ਵਿਆਜ ਵਿਊਜ ਵਸੂਲਣ ਲਈ ਲੰਬੜਾਂ ਦਾ ਮੁੰਡਾ ਮੇਰੇ ਘਰ ਆਉਣ ਜਾਣ ਲੱਗ ਪਿਆ ਤੇ ਉਹਨੇ ਮੇਰੀ ਸੋਲਾਂ ਕੁ ਸਾਲਾਂ ਦੀ ਦਸਵੀਂ 'ਚ ਪੜ੍ਹਦੀ ਕੁੜੀ ਨੂੰ ਫਾਹ ਲਿਆ। ਜਦੋਂ ਮੈਂ ਵਿਰੋਧ ਕੀਤਾ ਤਾਂ ਲੰਬੜਾਂ ਮੈਨੂੰ ਕੁੱਟ ਘੱਤਿਆ। ਉਹ ਮੇਰੀ ਕੁੜੀ ਨੂੰ ਵਰਗਲਾ ਕੇ ਯੂ. ਪੀ. ਵਿਚਲੇ ਆਪਣੇ ਫਾਰਮ 'ਤੇ ਲੈ ਗਿਆ ਈ.....ਕੁੜੀ ਅੰਜਾਣੀ ਐ ਉਹਦੀਆਂ ਮੋਮੋਠਗਣੀਆਂ ਵਿਚ ਆ ਗਈ.....ਹਾੜ੍ਹਾ ਗੁਰੂ ਦੇ ਵਾਸਤੇ ਮੇਰੀ ਧੀ ਦਾ ਉਸ ਰਾਖਸ਼ ਤੋਂ ਖਹਿੜਾ ਛੁਡਵਾ ਦੇ...." ਬਜ਼ੁਰਗ ਛਮ-ਛਮ ਕਰਕੇ ਧਾਹੀਂ ਰੋ ਪਿਆ।

"ਪਹਿਲਾਂ ਵਿਆਹੁੰਦੇ ਨੀ ਫਿਰ ਜਦੋਂ ਨਿੱਕਲ ਜਾਂਦੀਆਂ ਨੇ ਮੁੜਕੇ ਰੋਂਦੇ ਐ......ਛਿੰਦੇ ਨੇ ਠੇਕਾ ਲੈ ਲਿਆ ਈ......ਜੇ ਕੁੜੀ ਮੰਗਾਉਣੀ ਈ ਤਾਂ ਪੰਜਾਹ ਹਜ਼ਾਰ ਰੁਪਈਆ ਭੇਟਾ ਚਾੜ੍ਹਨੀ ਪੈਣੀ ਊ......ਪੰਜਾਹ ਹਜ਼ਾਰ ਦਾ ਇੰਤਜ਼ਾਮ ਕਰਕੇ ਆ ਜੀਂ ਪਰਸੋਂ ਤੱਕ ਛੋਕਰੀ ਵਾਪਿਸ ਲਿਆਦਾਂਗੇ ਤੇਰੀ....." ਛਿੰਦੇ ਨੇ ਬਜ਼ੁਰਗ ਨੂੰ ਖਰੀਆਂ-ਖਰੀਆਂ ਸੁਣਾ ਕੇ ਵਾਪਿਸ ਮੋੜ ਦਿੱਤਾ। ਬਜ਼ੁਰਗ ਵਿਚਾਰਾ ਨਿਆਈਂ ਆਲੇ ਕਿੱਲੇ ਦਾ ਅੰਗੂਠਾ ਕਿਸੇ ਸ਼ਾਹ ਦੀ ਵਹੀ ਵਿੱਚ ਲਾ ਕੇ ਤੀਜੇ ਕੁ ਦਿਨ ਤੱਕ ਪੰਜਾਹ ਹਜ਼ਾਰ ਛਿੰਦੇ ਦੀ ਝੋਲੀ ਸੁੱਟ ਗਿਆ ਅਤੇ ਛਿੰਦੇ ਦੀ ਹਥਿਆਰ ਬੰਦ ਟੋਲੀ ਯੂ. ਪੀ. ਵਿਚਲੇ ਲੰਬੜਦਾਰਾਂ ਦੇ ਫਾਰਮ ਹਾਊਸ 'ਤੇ ਜਾ ਪਹੁੰਚੀ। ਫਾਰਮ ਹਾਊਸ ਵਿੱਚੋਂ ਕੁੜੀ ਮੁੰਡੇ ਨੂੰ ਫੜ ਲਿਆ ਗਿਆ।

"ਤੂੰ ਇਹਦੇ ਨਾਲ ਕਿਉਂ ਆ ਗਈ ?" ਛਿੰਦੇ ਨੇ ਕੁੜੀ ਦੀ ਗੁੱਤ ਪੱਟ ਕੇ ਵਟਾ ਚਾੜ੍ਹ ਦਿੱਤਾ ।

"ਜੀ ਅਸੀਂ ਇੱਕ ਦੂਜੇ ਨੂੰ ਪਿਆਰ ਕਰਦੇ......" ਹਾਲੇ ਗੱਲ ਕੁੜੀ ਦੇ ਮੂੰਹ ਵਿਚੇ ਹੀ ਸੀ ਕਿ ਛਿੰਦੇ ਦੇ ਖੱਬੇ ਹੱਥ ਦੇ ਥੱਪੜ ਨਾਲ ਕੁੜੀ ਨੂੰ ਧਰਤੀ ਘੁੰਮਦੀ ਪ੍ਰਤੀਤ ਹੋਣ ਲੱਗੀ । ਚਪੇੜ ਵੱਜਣ ਨਾਲ ਕੁੜੀ ਧਰਤੀ 'ਤੇ ਮੂੰਹ ਪਰਨੇ ਡਿੱਗ ਪਈ । ਉਹਦੇ ਥੱਲੜੇ ਬੁੱਲ ਵਿੱਚੋਂ ਖੂਨ ਵਗਣ ਲੱਗ ਪਿਆ। "ਤੁਸੀਂ ਮੇਰੇ ਨਾਲ ਗੱਲ ਕਰੋ, ਇਹਦੇ ਕਾਹਤੋਂ ਮਾਰੀ ਜਾਂਦੇ ਓ...." ਕੁੜੀ ਦੇ ਪ੍ਰੇਮੀ ਵਿੱਚ ਲੰਬੜਦਾਰੀ ਬੜਕ ਬੋਲੀ।

"ਨਾ ਤੂੰ ਮੇਰਿਆ ਸਾਲਿਆ ਲਾਟ ਸਾਹਬ ਲੱਗਾਂ ਉਏ ਤੇਰੇ ਨਾਲ ਗੱਲ ਕਰੀਏ......" ਛਿੰਦੇ ਨੇ ਮੁੰਡੇ ਨੂੰ ਫੜਕੇ ਢਾਹ ਲਿਆ। ਸਾਰੀ ਟੋਲੀ ਨੇ ਛਿੰਦੇ ਦਾ ਸਾਥ ਦਿੱਤਾ, ਮੁੰਡਾ ਕੁੱਟ ਮਾਰ ਵਿੱਚ ਹੀ ਮਾਰਿਆ ਗਿਆ। ਉਸਦੀ ਲਾਸ਼ ਨੂੰ ਉਥੇ ਹੀ ਛੱਡ ਸਾਰੀ ਟੋਲੀ ਕੁੜੀ ਨੂੰ ਲੈ ਕੇ ਪੰਜਾਬ ਨੂੰ ਵਾਪਸ ਹੋ ਤੁਰੀ। "ਹਲਾ ਤੂੰ ਫਿਰ ਉਹਨੂੰ ਪਿਆਰ ਕਰਦੀ ਰਹੀ ਐਂ ਮੇਰੇ ਬਾਰੇ ਕੀ ਖਿਆਲ ਈ.....?" ਛਿੰਦੇ ਨੇ ਕੁਢੰਗਾ ਸਵਾਲ ਕਰਦਿਆਂ ਹੀ ਗੱਡੀ ਵਿੱਚ ਹੀ ਕੁੜੀ ਨਾਲ ਛੇੜ-ਛਾੜ ਆਰੰਭ ਕਰ ਦਿੱਤੀ। ਕੁੜੀ ਨੇ ਕੁਝ ਚਿਰ ਵਿਰੋਧ ਕੀਤਾ ਪਰ ਭੇੜੀਆਂ ਦੀ ਟੋਲੀ ਦੇ ਅੜਿੱਕੇ ਚੜੀ ਬੱਕਰੀ ਦੀ ਖੱਲ ਕਿੰਨਾ ਕੁ ਚਿਰ ਸਲਾਮਤ ਰਹਿ ਸਕਦੀ ਸੀ । ਆਖਰ ਕੁੜੀ ਛਿੰਦੇ ਅੱਗੇ ਹਾਰ ਗਈ ਛਿੰਦਾ ਸਰੀਰ ਦਾ ਡ੍ਹਾਹਢਾ, ਗੋਰੇ ਰੰਗ ਢੰਗ ਮੁੰਡਾ ਸੀ । ਕੁੜੀ ਨੇ ਬਿਨਾਂ ਹੀਲ ਹੁੱਜਤ ਰਸਤੇ ਵਿਚ ਹੀ ਛਿੰਦੇ ਨੂੰ ਆਪਣਾ ਆਪ ਸੌਂਪ ਦਿੱਤਾ । ਸ਼ਾਇਦ ਸਮੇਂ ਦੇ ਹਾਲਾਤ ਦੀ ਮੰਗ ਇਹੋ ਹੀ ਸੀ। ਛਿੰਦਾ ਕੁੜੀ ਨੂੰ ਲੈ ਕੇ ਸਿੱਧਾ ਗੁਰੂ ਨਾਨਕ ਨਿਵਾਸ ਵਿਚ ਆਣ ਵੜਿਆ। ਵਿਰੋਧੀਆਂ ਵੱਲੋਂ ਕੁਝ ਵਿਰੋਧ ਵੀ ਹੋਇਆ, ਸੰਤਾਂ ਨੂੰ ਸ਼ਿਕਾਇਤ ਕਰਨ ਦੀ ਕੋਸ਼ਿਸ਼ ਵੀ ਕੀਤੀ ਗਈ ਪਰ ਸੰਤਾਂ ਦੇ ਨਜ਼ਦੀਕ ਬੈਠੇ ਸਰਕਾਰੀ ਟੋਲਿਆਂ ਨੇ ਸੰਤਾਂ ਤੱਕ ਗੱਲ ਪਹੁੰਚਣ ਹੀ ਨਾ ਦਿੱਤੀ । ਧੁੱਖਦੀ-ਧੁੱਖਦੀ ਗੱਲ ਆਲੇ ਦੁਆਲੇ ਫੈਲ ਗਈ ਕਿ ਛਿੰਦੇ ਨੇ ਨਾਨਕ ਨਿਵਾਸ ਵਿਚ ਰਖੇਲ ਰੱਖੀ ਹੋਈ ਐ। ਉੱਡਦੀ ਉੱਡਦੀ ਗੱਲ ਜਦੋਂ ਸੋਢੀ ਤੱਕ ਪਹੁੰਚੀ ਤਾਂ ਉਹ ਗੱਲ ਦੀ ਹਕੀਕਤ ਪਤਾ ਕਰਨ ਲਈ ਛਿੰਦੇ ਦੇ ਕਮਰੇ ਵਿੱਚ ਆਉਣ ਜਾਣ ਲੱਗਾ । ਛਿੰਦੇ ਅਤੇ ਕੁੜੀ ਨੇ ਸੋਢੀ ਨੂੰ ਗੱਲੀਂ-ਬਾਤੀਂ ਆਪਣੇ ਵੱਲ ਕਰ ਲਿਆ । ਹੁਣ ਮਾਜਰਾ ਇਹ ਸੀ ਕਿ ਸਈਆਂ ਭਏ ਕੋਤਵਾਲ, ਅੱਬ ਡਰ ਕਾਹੇ ਦਾ । ਸੋਢੀ ਤਕਰੀਬਨ ਹਰ ਰੋਜ਼ ਹੀ ਇੱਕ ਅੱਧੀ ਵਾਰ ਛਿੰਦੇ ਦੇ ਕਮਰੇ ਵਿੱਚ ਆਉਣ ਜਾਣ ਲੱਗਾ। ਭਾਵੇਂ ਕਿ ਸੋਢੀ ਦੇ ਕਿਰਦਾਰ ਉਤੇ ਕੋਈ ਉਂਗਲ ਨਹੀਂ ਕੀਤੀ ਜਾ ਸਕਦੀ ਪਰ ਫਿਰ ਵੀ ਸ਼ਾਇਦ ਸੋਢੀ ਦੇ ਅੰਤਰ ਮਨ ਦੇ ਕਿਸੇ ਡੂੰਘੇ ਖੂੰਜੇ ਵਿਚ ਕੁੜੀ ਪ੍ਰਤੀ ਖਿੱਚ ਜ਼ਰੂਰ ਪੈਦਾ ਹੋ ਗਈ ਸੀ। ਆਲੇ-ਦੁਆਲੇ ਦੇ ਵਾਤਾਵਰਨ ਵਿੱਚ ਇਕ ਅਜੀਬ ਕਿਸਮ ਦੀ ਖਿਚਾਵਟ ਭਰਪੂਰ ਚੁੱਪ ਪਸਰ ਗਈ। ਕਈ ਲੋਕਾਂ ਨੇ ਅੰਦਾਜ਼ਾ ਲਗਾਉਣਾ ਸ਼ੁਰੂ ਕਰ ਦਿੱਤਾ ਸੀ ਕਿ ਸੁਰਿੰਦਰ ਸਿੰਘ ਸੋਢੀ ਹੁਣ ਜ਼ਰੂਰ ਖ਼ਤਾ ਖਾਵੇਗਾ । ਆਲੇ-ਦੁਆਲੇ ਦੇ ਹਮਦਰਦੀਆਂ ਨੇ ਕਈ ਵਾਰ ਹੌਸਲਾ ਕਰਕੇ ਸੋਢੀ ਨੂੰ ਗੱਲੀਂ-ਗੱਲੀਂ ਗੱਲ ਕਹਿਣ ਦੀ ਕੋਸ਼ਿਸ਼ ਵੀ ਕੀਤੀ ਪਰ ਸੋਢੀ ਨੇ

ਕੋਈ ਬਹੁਤਾ ਗੌਹੁ ਨਾ ਕੀਤਾ। ਸ਼ਾਇਦ ਉਸ ਨੂੰ ਆਪਣੀ ਚਤਰਾਈ ਅਤੇ ਸਿਆਣਪ ਉੱਤੇ ਲੋੜੋਂ ਵਧ ਕੀਤਾ ਵਿਸ਼ਵਾਸ ਖ਼ਤਰਨਾਕ ਖੇਡ ਵਿਚ ਖਿੱਚ ਰਿਹਾ ਸੀ। ਕਾਂਗਰਸੀ ਮੁੱਖ ਮੰਤਰੀ ਦਰਬਾਰਾ ਸਿੰਘ ਨੇ ਆਪਣੇ ਬੰਦਿਆਂ ਰਾਹੀਂ ਗੰਢ ਤੁਪ ਕਰਕੇ ਛਿੰਦੇ ਅਤੇ ਉਸਦੀ ਰਖੇਲ ਨੂੰ ਖ਼ੀਦ ਲਿਆ ਤਾਂ ਕਿ ਸਰਦਾਰ ਸੁਰਿੰਦਰ ਸਿੰਘ ਸੋਢੀ ਦਾ ਅਤੇ ਸੰਤਾਂ ਦਾ ਕਤਲ ਕੀਤਾ ਜਾ ਸਕੇ। ਸੋਢੀ ਉਨ੍ਹਾਂ ਦੋਹਾਂ ਤੇ ਹੱਦੋਂ ਵੱਧ ਵਿਸ਼ਵਾਸ ਕਰਦਾ ਸੀ। ਅਕਾਲੀ ਆਗੂ ਮਲਿਕ ਸਿੰਘ ਭਾਟੀਆ ਨੇ ਦਰਬਾਰੇ ਤੇ ਛਿੰਦੇ ਵਿਚਲੀ ਕੜੀ ਦਾ ਕੰਮ ਕੀਤਾ। ਦੋਹਾਂ ਕਤਲਾਂ ਦੇ ਚਾਰ ਲੱਖ ਰੁਪੈ ਦੇਣੇ ਤੈਅ ਹੋਏ ਤੇ ਦੋ ਲੱਖ ਪੇਸ਼ਗੀ ਵਜੋਂ ਦਿੱਤਾ ਗਿਆ।

"ਭਾਊ ਸੋਢੀ ਤੇਰੇ ਨਾਲ ਕੁਝ-ਗੱਲ ਕਰਨੀ ਐ......" ਇਕ ਦਿਨ ਕੁੜੀ ਨੇ ਅੱਖਾਂ ਨੀਵੀਆਂ ਕਰਕੇ ਸੋਢੀ ਨੂੰ ਕਿਹਾ।

"ਕੀ ਗੱਲ ਐ ਭੈਣੇ ? ਜੋ ਕਹਿਣਾ ਕਹਿ ਦੇ...." ਸੋਢੀ ਨੇ ਸਾਦਾ ਜਿਹਾ ਉੱਤਰ ਦੇ ਦਿੱਤਾ।

"ਨਹੀਂ ਵੀਰ ਏਥੇ ਨਹੀਂ ਤੂੰ ਕੱਲ੍ਹ ਨੂੰ ਮੈਨੂੰ ਬਾਬੇ 'ਟੱਲ ਕੋਲ ਬੈਅ ਜੀ ਚਾਹ ਵਾਲੇ ਦੀ ਦੁਕਾਨ 'ਤੇ ਮਿਲ ਸਕਦੈਂ....? ਕੁੜੀ ਨੇ ਨੀਵੀਂ ਪਾਇਆਂ ਹੀ ਇੱਕ ਹੋਰ ਸਵਾਲ ਕਰ ਦਿੱਤਾ। ਉਸ ਦੇ ਸੁਰਖ ਬੁੱਲਾਂ 'ਤੇ ਮਿੱਠੀ ਜਿਹੀ ਮੁਸਕਰਾਹਟ ਦੌੜ ਗਈ।

"ਕਿਉਂ ਐਥੇ ਕੀ ਹੁੰਦੈ....? ਤੂੰ ਹੁਣੇ ਈ ਕਰ ਲੈ ਜੋ ਗੱਲ ਕਰਨੀ ਐ....." ਸੋਢੀ ਨੇ ਕੁੜੀ ਨੂੰ ਤਾੜਿਆ।

"ਮੈਂ ਨਹੀਂ ਚਾਹੁੰਦੀ ਬਈ ਛਿੰਦੇ ਨੂੰ ਪਤਾ ਚੱਲੇ.....ਇਹ ਤੋਂ ਮੈਂ ਬੜੀ ਤੰਗ ਆਂ.....ਮੈਂ ਤੈਨੂੰ ਕੱਲਿਆਂ ਕੁਝ ਕਹਿਣਾ ਚਾਹੁੰਦੀ ਵਾਂ...." ਕੁੜੀ ਦੀਆਂ ਕਮਲ ਫੁੱਲ ਵਰਗੀਆਂ ਅੱਖਾਂ ਪਾਣੀ ਨਾਲ ਭਰ ਆਈਆਂ।

"ਠੀਕ ਐ ਕਿੰਨੇ ਵਜੇ ਭੈਣ ?" .....ਸੋਢੀ ਨੇ ਕੁੜੀ ਨੂੰ ਆਉਣ ਦਾ ਟਾਇਮ ਪੁੱਛਿਆ। "ਪੰਜ ਵਜੇ ਸ਼ਾਮੀਂ ਆ ਜਾਵੀਂ.....ਮੈਂ ਉਡੀਕ ਕਰਾਂਗੀ......" ਕੁੜੀ ਨੇ ਅੱਗੇ ਵੱਧਕੇ ਸੋਢੀ ਦੇ ਹੱਥ ਉਤੇ ਪੋਲਾ ਜਿਹਾ ਹੱਥ ਰੱਖ ਦਿੱਤਾ। ਸੋਢੀ ਮੰਜੇ ਉਤੇ ੩੧੫ ਬੋਰ ਦੀ ਰਾਇਫਲ ਦੀ ਵਾਇਰਲ ਫੜੀ ਬੈਠਾ ਸੀ। ਉਹਦੇ ਸਰੀਰ ਵਿਚੋਂ ਹੈਰਾਨੀ ਭਰੇ ਕਰੰਟ ਦੀ ਲਹਿਰ ਦੌੜ ਗਈ।

"ਚੰਗਾ ਠੀਕ ਐ ਮੈਂ ਆ ਜਾਵਾਂਗਾ..ਭੈਣ ਪੰਜ ਵਜਦੇ ਨੂੰ....." ਸੋਢੀ ਰਾਇਫਲ ਨੂੰ ਹੱਥ ਵਿੱਚ ਫੜ ਇਕ ਦਮ ਕਮਰੇ ਵਿਚੋਂ ਬਾਹਰ ਨਿਕਲ ਗਿਆ। ਪਸੀਨੇ ਦੀ ਇੱਕ ਠੰਡੀ ਜ਼ਖ ਤਰੇਲੀ ਉਸਦੇ ਮੱਥੇ ਨੂੰ ਤਰ ਕਰ ਗਈ। "ਕੀ ਕੰਮ ਹੋਵੇਗਾ.....? ਕੀ ਕਹਿਣਾ ਉਸ ਨੇ .....? ਜਾਵਾਂ ਕਿ ਨਾ ਜਾਵਾਂ.....?" ਅਜੀਬ ਜਿਹੀ ਦੁਬਿਧਾ ਦੀ ਆਰੀ ਸੋਢੀ ਦੇ ਮਨ ਮਸਤਕ ਵਿਚ ਸਾਰੀ ਰਾਤ ਚਲਦੀ ਰਹੀ।

ਦੂਸਰੇ ਦਿਨ ਜੇ-ਜੱਕਾਂ ਕਰਦਾ ਸੋਢੀ ਬੈਅ ਜੀ....ਦੀ ਦੁਕਾਨ 'ਤੇ ਪੰਜ ਵਜੇ ਸ਼ਾਮ ਨੂੰ ਪਹੁੰਚ ਗਿਆ। ਅੱਗੇ ਕੁੜੀ ਉਸਦਾ ਪਹਿਲਾਂ ਹੀ ਇੰਤਜ਼ਾਰ ਕਰ ਰਹੀ ਸੀ। ਉਹ ਧਾਅ ਕੇ ਸੋਢੀ ਨੂੰ ਮਿਲੀ। ਉਸਦੀਆਂ ਸੋਹਣੀਆਂ ਅੱਖਾਂ ਵਿੱਚ ਚਮਕਦੀ ਭੂਰੇ

ਰੰਗਾਂ ਦੀ ਚਮਕ ਇਕ ਖਾਸ ਕਿਸਮ ਦਾ ਪ੍ਰਭਾਵ ਛੱਡ ਰਹੀ ਸੀ । ਸੋਢੀ ਨੇ ਚਾਹ ਵਾਲੇ ਬੈਅ ਜੀ ਦੀ ਦੁਕਾਨ ਦੇ ਅੰਦਰ ਆਲੇ-ਦੁਆਲੇ ਡੂੰਘੀ ਝਾਤ ਮਾਰੀ, ਸਾਰੀਆਂ ਬੈਂਚਾਂ ਤਕਰੀਬਨ ਖਾਲੀ ਸਨ।

"ਚਾਹ ਬਣਾਵਾਂ ਖਾਲਸਾ ਜੀ...." ਬੈਅ ਜੀ ਦੀਆਂ ਚਿਪਕੀ ਗੂੰਦ ਵਰਗੀਆਂ ਮੁੱਛਾਂ, ਉਸਦੇ ਬੋਲਣ ਸਮੇਂ ਚਿੜੇ ਦੀ ਪੂਛ ਵਾਂਗ ਹਿੱਲੀਆਂ।

"ਨਹੀਂ ਰਹਿਣ ਦੇ....ਕੋਈ ਲੋੜ ਨਹੀਂ..." ਸੋਢੀ ਨੇ ਬੇਪ੍ਰਵਾਹੀ ਨਾਲ ਉੱਤਰ ਦਿੱਤਾ ਅਤੇ ਕੁੜੀ ਨਾਲ ਉਸ ਵੱਲ ਨੂੰ ਮੂੰਹ ਕਰਕੇ ਬੈਠ ਗਿਆ। ਬੈਅ ਜੀ ਦੀ ਭੱਠੀ ਅਤੇ ਦੁਕਾਨ ਦੇ ਦਰਵਾਜ਼ੇ ਵੱਲ ਨੂੰ ਸੋਢੀ ਦੀ ਪਿੱਠ ਸੀ। "ਹਾਂ ਕਿਵੇਂ ਸੱਦਿਆ ਈ ਭੈਣ!"...? ...ਸੋਢੀ ਨੇ ਕੁੜੀ ਨੂੰ ਸਵਾਲ ਕੀਤਾ ਅਤੇ ਡੱਬ ਵਿੱਚ ਦਿੱਤਾ ਰਿਵਾਲਵਰ ਕੱਢਕੇ ਦੋਹਾਂ ਜਣਿਆਂ ਦੇ ਵਿਚਕਾਰ ਪਏ ਮੇਜ਼ ਉਤੇ ਰੱਖ ਦਿੱਤਾ । ਬੈਅ ਜੀ ਨਾਂਹ-ਨਾਂਹ ਕਰਦਿਆਂ ਵੀ ਸੋਢੇ ਦੀਆਂ ਦੋ ਬੋਤਲਾਂ **ਵਿੱਚ** ਪਲਾਸਟਿਕ ਦੀਆਂ ਪਾਈਪਾਂ ਅੜਾਕੇ ਦੋਹਾਂ ਦੇ ਅੱਗੇ ਧਰ ਗਿਆ ।

"ਛਿੰਦਾ ਮੈਨੂੰ ਰੋਜ਼ ਕੁਟਦਾ ਮਾਰਦੈ......ਤੇ ਨਾਲੇ ਜਬਰਦਸ਼ਤੀ ਮੇਰੇ ਨਾਲ....ਜੇ ਮੈਂ ਬਿਮਾਰ-ਛਿਮਾਰ ਹੋਵਾਂ ਤਾਂ ਵੀ ਨੀ ਹੱਟਦਾ......" ਕੁੜੀ ਅੱਖਾਂ ਭਰ ਆਈ । "ਆਹ ਦੇਖ ਰਾਤੀਂ ਮੇਰੇ ਹੱਥ ਵਿੱਚ ਛੁਰੀ ਚੋਭ ਦਿੱਤੀ......ਕੁੜੀ ਨੇ ਸੱਜਾ ਹੱਥ ਅੱਗੇ ਕਰਕੇ ਟੇਬਲ ਉਤੇ ਰੱਖਦਿਆਂ ਹੱਥ 'ਤੇ ਕੀਤੀ ਪੱਟੀ ਖੋਹਲ ਦਿੱਤੀ । ਹੱਥ ਦੀ ਹਥੇਲੀ ਜ਼ਖ਼ਮੀ ਸੀ ।

"ਐਨਾ ਜ਼ਾਲਮ ਈ ਉਹੋ ? ਮੈਂ ਕਰੂੰਗਾ ਗੱਲ ਉਹਦੇ ਨਾਲ.....ਬਹੁਤੀ ਗੱਲ ਹੋਈ ਤਾਂ ਦੋ ਥੱਪੜੇ ਮਾਰਕੇ ਭਜਾ ਦੇਵਾਂਗੇ....." ਸੋਢੀ ਦਾ ਹਿਰਦਾ ਹਥੇਲੀ ਦਾ ਜ਼ਖ਼ਮ ਦੇਖ ਕੇ ਪੰਘਰ ਗਿਆ ।

"ਤੂੰ ਰੱਬ ਦਾ ਵਾਸਤਾ ਈ ਮੇਰੀ ਜਾਨ ਉਹਦੇ ਕੋਲੋਂ ਛੁਡਵਾ ਕਿਵੇਂ......ਵੀ....?" ਕੁੜੀ ਛਮ-ਛਮ ਹੰਝੂ ਕੇਰਨ ਲੱਗੀ । "ਆਹ ਮੇਰੀ ਪੱਟੀ ਬੰਨ੍ਹੀ ਕੇਰਾਂ...." ਕੁੜੀ ਨੇ ਸੱਜਾ ਹੱਥ ਅੱਗੇ ਕਰਕੇ ਪੱਟੀ ਸੋਢੀ ਦੇ ਹੱਥਾਂ ਵਿਚ ਫੜਾ ਦਿੱਤੀ । ਸੋਢੀ ਆਪਣਾ ਸਾਰਾ ਧਿਆਨ ਸਮੇਟ ਕੇ ਕੁੜੀ ਦੇ ਹੱਥ 'ਤੇ ਪੱਟੀ ਬੰਨ੍ਹਣ ਲੱਗਾ । ਕੁੜੀ ਦਰਦ ਮਹਿਸੂਸ ਕਰਦੀ ਹੋਈ ਖੱਬੇ ਹੱਥ ਨਾਲ ਸੋਢੀ ਦੇ ਹੱਥਾਂ ਨੂੰ ਹੱਥ ਛੁਹਾਉਣ ਦੀ ਕੋਸ਼ਿਸ਼ ਕਰਦੀ ਹੋਈ ਉਸ ਨੂੰ ਹਟਾਉਣ ਦਾ ਨਾਟਕ ਕਰਨ ਲੱਗੀ । ਐਨ ਉਸੇ ਵਕਤ ਦੋ ਮੋਟਰ ਸਾਇਕਲ ਸਵਾਰ ਵਿਅਕਤੀ ਬੈਅ ਜੀ ਦੀ ਦੁਕਾਨ ਮੋਹਰੇ ਆਕੇ ਰੁਕੇ । ਇਕ ਜਣਾ ਮੋਟਰ ਸਾਇਕਲ ਸਟਾਰਟ ਕਰਕੇ ਉਤੇ ਬੈਠਾ ਰਿਹਾ ਤੇ ਦੂਜਾ ਬੈਅ ਜੀ ਦੀ ਦੁਕਾਨ ਵਿੱਚ ਵੜ ਗਿਆ । ਬੈਅ ਜੀ ਨੇ ਅੱਖ ਦਾ ਇਸ਼ਾਰਾ ਕਰਕੇ ਸ਼ਿਕਾਰ ਦੇ ਅੰਦਰੇ ਹੋਣ ਦੀ ਹਾਮੀ ਭਰ ਦਿੱਤੀ । ਅੰਦਰ ਲੰਘ ਆਉਣ ਵਾਲਾ ਮੁੰਡਾ ਛਿੰਦਾ ਹੀ ਸੀ ਜਿਸ ਦੇ ਹੱਥ ਵਿਚ ਭਰੀ ਹੋਈ ਸਟੇਨਗੰਨ ਫੜੀ ਹੋਈ ਸੀ। ਕੁੜੀ ਪਹਿਲਾਂ ਮਿਲੀ ਸਕੀਮ ਮੁਤਾਬਕ ਮੇਜ਼ ਦੇ ਥੱਲੇ ਵੜ ਗਈ। ਇਸ ਤੋਂ ਪਹਿਲਾਂ ਕਿ ਸੋਢੀ ਕੁਝ ਕਰ ਸਕਦਾ ਛਿੰਦੇ ਨੇ ਸਟੇਨਗੰਨ ਦਾ ਬ੍ਰਸਟ ਮਾਰ ਕੇ ਸੋਢੀ ਨੂੰ ਸਦਾ ਦੀ ਨੀਂਦੇ ਸੁਵਾ ਦਿੱਤਾ । ਦਰਿਆਵਾਂ

ਦਾ ਤਾਰੂ ਗਊ ਦੀ ਪੈੜ ਵਿਚ ਡੁੱਬ ਗਿਆ। ਕਾਦਰ ਦੀ ਕੁਦਰਤ ਨੇ ਇਕੋ ਸਮੇਂ ਸਟੇਜ ਉਤੋਂ ਪ੍ਰੇਮ, ਛਲਾਵਾ, ਦੁਬਿਧਾ ਅਤੇ ਵਿਸ਼ਵਾਸਘਾਤ ਦਾ ਅਨੋਖਾ ਨਾਟਕ ਖੇਡਿਆ। ਛਿੰਦਾ ਪਲਾਂ ਵਿੱਚ ਉਥੋਂ ਫਰਾਰ ਹੋ ਗਿਆ ਤੇ ਉਸਦੀ ਰਖੇਲ ਅੱਖ ਬਚਾਕੇ ਵਾਪਿਸ ਗੁਰੂ ਨਾਨਕ ਨਿਵਾਸ ਵਿਚ ਮੁੜ ਆਈ। ਆਲੇ-ਦੁਆਲੇ ਹਨੇਰੀ ਰਾਤ ਪਸਰ ਗਈ ਤੇ ਪੁੰਨਿਆਂ ਦੇ ਚੰਨ ਨੂੰ ਵਿਸ਼ਵਾਸਘਾਤ ਦੇ ਬੱਦਲਾਂ ਨੇ ਸਦਾ ਵਾਸਤੇ ਕੱਜ ਲਿਆ। ਸੋਢੀ ਦੀ ਸ਼ਹੀਦੀ ਦੀ ਖ਼ਬਰ ਪਲਾਂ ਵਿਚ ਸਾਰੇ ਅੰਮ੍ਰਿਤਸਰ ਵਿੱਚ ਫੈਲ ਗਈ । ਸਾਰੇ ਜੱਥੇ ਵਿੱਚ ਸੋਗ ਦੀ ਲਹਿਰ ਦੌੜ ਗਈ । ਸੰਤਾਂ ਨੂੰ ਗੁੱਸਾ ਆਉਣਾ ਸੁਭਾਵਿਕ ਸੀ। ਸੰਤਾਂ ਨੇ ਆਪਣੀ ਇੰਟੈਲੀਜੈਂਸੀ ਰਾਹੀਂ ਕਾਤਲਾਂ ਨੂੰ ਲੱਭ ਲਿਆ ਸੀ । ਦੂਸਰੇ ਦਿਨ ਅਕਾਲੀ ਆਗੂ ਭਾਟੀਆ ਲੰਗਰ ਹਾਲ ਦੇ ਮਗਰਲੇ ਪਾਸੇ ਗੱਡੀ ਚਾੜ੍ਹ ਦਿੱਤਾ ਗਿਆ। ਚਾਹ ਵਾਲਾ ਬੈਅ ਜੀ ਵੀ ਉਸ ਤੋਂ ਘੰਟੇ ਕੁ ਬਾਅਦ ਹੀ.....ਜਮਪੁਰੀ....... ਨੂੰ ਘਲਾ ਦਿੱਤਾ ਗਿਆ । ਉਪਰੋਥਲੀ ਹੋਏ ਬਦਲਾ- ਲਊ ਕਤਲਾਂ ਨਾਲ ਵਾਤਾਵਰਣ ਸਹਿਮ ਭਰਪੂਰ ਹੋ ਗਿਆ । ਛਿੰਦਾ ਦਰਬਾਰ ਸਾਹਿਬ ਵਾਪਿਸ ਮੁੜਕੇ ਨਹੀਂ ਆਇਆ । ਗੁਰੂ ਰਾਮਦਾਸ ਸਰਾਂ ਲਾਗੇ ਕਾਲੇ ਰੰਗ ਦੇ ਬਲੈਕ ਬੋਰਡ ਉਤੇ ਲਿਖਕੇ ਲਗਾ ਦਿੱਤਾ ਗਿਆ, "ਇਕ ਚਾਲੇ-ਇਕ ਚਾਲਸੇ ਰਹਿੰਦੇ ਭੀ ਉਠ ਜਾਹਿ....ਸ਼ਹੀਦ ਸੁਰਿੰਦਰ ਸਿੰਘ ਸੋਢੀ ਦਾ ਬਦਲਾ ਚੌਵੀ ਘੰਟੇ ਦੇ ਅੰਦਰ ਅੰਦਰ, ਛਿੰਦਾ ਅਰ ਬਾਕੀ ਤਿਆਰ ਰਹਿਣ....."। ਬੋਰਡ ਲੱਗਣ 'ਤੇ ਚਵੀ ਘੰਟਿਆਂ ਅੰਦਰ ਛਿੰਦੇ ਨੂੰ ਮਾਨਾਂਵਾਲੇ ਕੋਲ ਵੱਢ ਕੇ ਰੇਲਵੇ ਲਾਇਨ 'ਤੇ ਸੁੱਟ ਦਿੱਤਾ ਗਿਆ। ਛਿੰਦੇ ਦੀ ਰਖੇਲ ਨੂੰ ਲੰਗਰ ਹਾਲ ਦੇ ਭੋਰੇ ਵਿਚ ਕਤਲ ਕਰ ਦਿੱਤਾ ਗਿਆ। ਸੰਤਾਂ ਨੇ ਸਿੰਘਾਂ ਨੂੰ ਸਿਰਫ ਕਤਲ ਮਨਵਾ ਕੇ ਗੋਲੀ ਮਾਰ ਦੇਣ ਨੂੰ ਹੀ ਕਿਹਾ ਸੀ ਪਰ ਕਿਹਾ ਜਾਂਦਾ ਹੈ ਕਿ ਤੁਰਕ ਜਥੇਬੰਦੀ ਦੇ ਵਿਗੜੇ ਹੋਏ ਮੁੰਡਿਆਂ ਨੇ ਅਕਾਲੀ ਦਲ ਤਲਵੰਡੀ ਦੇ ਦਫਤਰੋਂ ਟੈਂਟ ਵਾਲਾ ਲੱਕੜ ਦਾ ਕਿੱਲਾ ਪੁੱਟ ਕੇ ਉਹਦੀ ਯੋਨੀ ਵਿਚ ਦੇ ਦਿੱਤਾ ਤੇ ਉਸਦੀਆਂ ਜਿਉਂਦੇ ਹੀ ਛਾਤੀਆਂ ਵੱਢ ਦਿੱਤੀਆਂ ਗਈਆਂ। ਸੰਤਾਂ ਨੂੰ ਕਤਲ ਦੇ ਕਈ ਦਿਨਾਂ ਬਾਅਦ ਜਦੋਂ ਦਿੱਤੇ ਤਸੀਹਿਆਂ ਬਾਰੇ ਪਤਾ ਲੱਗਿਆ ਤਾਂ ਉਹ ਬਹੁਤ ਨਾਰਾਜ਼ ਹੋਏ ਪਰ ਹੁਣ ਕੀ ਕੀਤਾ ਜਾ ਸਕਦਾ ਸੀ । ਤੁਰਕ ਜੱਥੇਬੰਦੀ ਦੇ ਬਦਨਾਮ ਕਾਰਿਆਂ ਨੇ ਦਰਬਾਰ ਸਾਹਿਬ ਉੱਪਰ ਹਮਲੇ ਲਈ ਰਾਹ ਮੋਕਲਾ ਕਰ ਦਿੱਤਾ ।

◆ ◆ ◆

# ਕਾਂਡ ੧੧

## ਜੰਗ ਹਿੰਦ ਪੰਜਾਬ ਦਾ ਹੋਣ ਲੱਗਾ.....

ਮਾਹੌਲ ਦਿਨੋ-ਦਿਨ ਗੜਬੜ ਭਰਪੂਰ ਹੁੰਦਾ ਜਾ ਰਿਹਾ ਸੀ। ਇਸੇ ਹੀ ਕਸ਼ਮਕਸ਼ ਵਿਚ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂ ਵਾਲਿਆਂ ਨੇ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਨੂੰ ਸੱਦਾ ਭੇਜ ਕੇ ਆਪਣੇ ਕੋਲ ਬੁਲਾ ਲਿਆ। ਬਾਬਾ ਗੁਰਬਚਨ ਸਿੰਘ ਪਹਿਲਾਂ ਹੀ ਦਰਬਾਰ ਸਾਹਿਬ ਆਉਣ ਵਾਸਤੇ ਸੰਤਾਂ ਦੇ ਸੁਨੇਹੇ ਦੀ ਉਡੀਕ ਵਿੱਚ ਸੀ।

"ਮਹਾਂਪੁਰਸ਼ੋ ਵਾਹਿਗੁਰੂ ਜੀ ਕਾ ਖਾਲਸਾ....ਵਾਹਿਗੁਰੂ ਜੀ ਕੀ ਫਤਹਿ...." ਬਾਬੇ ਨੇ ਆਉਂਦਿਆਂ ਸੰਤਾਂ ਨੂੰ ਫਤਿਹ ਗਜਾ ਦਿੱਤੀ।

"ਆ ਬਈ ਬਾਬਾ ਬੜੇ ਚਿਰਾਂ ਤੋਂ ਉਡੀਕਦੇ ਪਏ ਆਂ" ਸੰਤਾਂ ਨੇ ਫਹਿਤ ਦਾ ਜਵਾਬ ਦੇ ਕੇ ਬਾਬੇ ਨੂੰ ਬੁੱਕਲ ਵਿਚ ਲੈ ਲਿਆ। "ਮਹਾਂਪੁਰਸ਼ੋ ਮੈਨੂੰ ਸੋਢੀ ਦੀ ਖ਼ਬਰ ਸੁਣਕੇ ਬਹੁਤ ਦੁੱਖ ਹੋਇਐ...." ਬਾਬੇ ਨੇ ਸੋਢੀ ਨੂੰ ਯਾਦ ਕਰਕੇ ਅੱਖਾਂ ਭਰ ਲਈਆਂ।

"ਕੀ ਕਰੀਏ ਬਾਬਾ ਗੁਰਬਚਨ ਸਿੰਘਾ ਹੁਕਮ ਦੀ ਖੇਡ ਐ....." ਸੰਤਾਂ ਨੇ ਠੰਡਾ ਸਾਹ ਭਰਿਆ। ਉਹ ਸੋਢੀ ਨੂੰ ਬੱਚਿਆਂ ਵਾਂਗ ਪਿਆਰ ਕਰਦੇ ਸਨ।

"ਮਹਾਂਪੁਰਸ਼ੋ ਤੁਰਕਾਂ ਨੇ ਬੜਾ ਤੰਗ ਕੀਤੈ.....ਨਿੱਤ ਕੋਈ ਨਵਾਂ ਸਿਆਪਾ ਸਹੇੜੀ ਰੱਖਦੇ ਆ" ਮਾਨੋਚਾਹਲ ਨੇ ਤੁਰਕਾਂ ਦੇ ਵਧਦੇ ਕਾਰਿਆਂ ਵੱਲ ਸੰਤਾਂ ਦਾ ਧਿਆਨ ਦਵਾਇਆ।

"ਗੱਲ ਤਾਂ ਤੇਰੀ ਠੀਕ ਐ ਗੁਰਬਚਨ ਸਿੰਘਾਂ ਨਾਮ ਬਾਣੀ ਨਾਲ ਜੁੜੇ ਸਾਰੇ ਸਿੰਘ ਈ ਇਹਨਾਂ ਦੀਆਂ ਹਰਕਤਾਂ ਤੋਂ ਤੰਗ ਨੇ.....ਮੇਰਾ ਸਾਧਾਂ ਵਰਗਾ ਪੁੱਤ ਇਹਨਾਂ ਕੰਜਰਾਂ ਕਰਕੇ ਸ਼ਹਾਦਤ ਪ੍ਰਾਪਤ ਕਰ ਗਿਆ.....ਪਰ ਕੀਤਾ ਵੀ ਕੀ ਜਾਵੇ? ਇਹਨਾਂ ਬਿਨਾਂ ਸਰਦਾ ਵੀ ਨਹੀਂ। ਕਈ ਵਾਰ ਜਿਹੜੇ ਕੰਮ ਇਹ ਕਰਦੇ ਆ ਉਹ ਆਪਣੇ ਸਿੰਘਾਂ ਕੋਲੋਂ ਨਹੀਂ ਹੁੰਦੇ...." ਸੰਤਾਂ ਨੇ ਵਿਚਲੀ ਗੱਲ ਮਾਨੋਚਾਹਲ ਨੂੰ ਦੱਸੀ।

"ਉਹ ਤਾਂ ਠੀਕ ਐ ਸੰਤ ਜੀ ਪਰ ਇਹਨਾਂ ਦਾ ਖਲਾਰਾ ਥੋੜ੍ਹਾ ਬਹੁਤ ਸਮੇਟਣਾ ਪੈਣੈ ਆਪਾਂ ਨੂੰ....." ਬਾਬਾ ਤੁਰਕਾਂ ਦੀ ਗਿਣਤੀ ਨੂੰ ਸੰਕੋਚਣ ਵਿੱਚ ਯਕੀਨ ਰੱਖਦਾ ਸੀ।

"ਤੂੰ ਫਿਕਰ ਨਾ ਕਰ ਬੱਸ ਸਾਰੇ ਖਲਾਰੇ ਸੰਕੋਚੇ ਹੀ ਜਾਣੈ ਐ ਬੜੀ ਜਲਦੀ....ਖਬਰਾਂ ਨੇ ਬਈ ਬਾਹਮਣੀ ਅਟੈਕ ਦੀ ਤਿਆਰੀ ਵਿੱਚ ਆ.... ਸਤਿਗੁਰੂ ਬਖਸ਼ਿਸ਼ ਕਰੇ ਆਪਾਂ ਸਿਰ ਧੜ ਦੀ ਲਾ ਦੇਵਾਂਗੇ......" ਸੰਤਾਂ ਨੇ ਆਉਣ ਵਾਲੀ ਕਿਸੇ ਹੋਣੀ ਬਾਰੇ ਬਾਬੇ ਮਾਨੋਚਾਹਲ ਨੂੰ ਸੂਚਿਤ ਕੀਤਾ।

"ਮਹਾਂਪੁਰਸ਼ੋ ਮੈਂ ਤਾਂ ਆਪ ਸ਼ਹੀਦੀ ਪਾਵਾਂਗਾ। ਪਹਿਲਾਂ ਜਦੋਂ ਮੈਂ ਭਜਨੇ ਨੂੰ ਗੱਡੀ ਚਾੜ੍ਹਨ ਲਈ ਆਪਣੇ ਆਪ ਨੂੰ ਪੇਸ਼ ਕੀਤਾ ਸੀ ਤਾਂ ਤੁਸੀਂ ਮੈਨੂੰ ਮਨ੍ਹਾਂ ਕਰ ਦਿੱਤਾ ਸੀ ਹੁਣ ਸੀਸ ਲੇਖੇ ਲੱਗ ਲੈਣ ਦਿਓ...." ਮਾਨੋਚਾਹਲ ਨੇ ਬੇਨਤੀ ਦੇ ਲਹਿਜੇ ਨਾਲ ਸੰਤਾਂ ਅੱਗੇ ਹੱਥ ਜੋੜ ਦਿੱਤੇ।

"ਨਹੀਂ ਭਾਈ ਗੁਰਬਚਨ ਸਿੰਘਾ ਤੈਥੋਂ ਕੰਮ ਲੈਣੈ ਆ ਤੈਨੂੰ ਉਦੋਂ ਵੀ ਕਿਹਾ ਸੀ ਤੇ ਹੁਣ ਵੀ ਸਾਡਾ ਤੇਰੇ ਲਈ ਇਹੋ ਹੁਕਮ ਐ ਕਿ ਤੂੰ ਅਟੈਕ ਹੋਣ ਦੀ ਸੂਰਤ ਵਿੱਚ ਦਰਬਾਰ ਸਾਹਿਬ ਵਿੱਚ ਨਹੀਂ ਹੋਵੇਂਗਾ...ਅਸੀਂ ਨ੍ਹੀ ਚਾਹੁੰਦੇ ਕਿ ਸਾਡੇ ਤੇਰੇ ਵਰਗੀ ਸੋਚ ਵਾਲੇ ਸਾਰੇ ਸਿੰਘ ਅਟੈਕ ਵਿਚ ਸ਼ਹਾਦਤਾਂ ਪ੍ਰਾਪਤ ਕਰ ਜਾਣ। ਹਮਲੇ ਤੋਂ ਬਾਅਦ ਸੰਘਰਸ਼ ਵੀ ਜਾਰੀ ਰੱਖਣੈ..ਮੈਂ ਤੇਰੇ ਜ਼ਿੰਮੇਂ ਕਈ ਕੰਮ ਲਾਉਣੇ ਆ......ਪਰ ਸਭ ਤੋਂ ਜ਼ਰੂਰੀ ਗੱਲ ਇਹ ਹੈ ਕਿ ਦਰਬਾਰ ਸਾਹਿਬ 'ਤੇ ਹਮਲਾ ਹੋਣ ਦੀ ਸੂਰਤ ਵਿੱਚ ਤੂੰ ਜ਼ਰੂਰ ਬਾਹਰ ਹੋਣਾ ਚਾਹੀਦੈ ਤੇ ਹਮਲੇ ਤੋਂ ਬਾਅਦ ਕਿਸੇ ਨੇ ਅਨੰਦਪੁਰ ਸਾਹਿਬ ਦੇ ਮਤੇ ਜਾਂ ਪਾਣੀਆਂ ਲਈ ਸੰਘਰਸ਼ ਨਹੀਂ ਕਰਨਾ ਸਗੋਂ ਵੱਖਰੇ ਦੇਸ਼ ਖਾਲਿਸਤਾਨ ਲਈ ਸੰਘਰਸ਼ ਜਾਰੀ ਰੱਖਣਾ ਹੋਵੇਗਾ। ਹਮਲੇ ਤੋਂ ਬਾਅਦ ਸਾਡਾ ਇਸ ਦੇਸ਼ ਨਾਲ ਕੋਈ ਸਰੋਕਾਰ ਨਹੀਂ ਰਹਿ ਜਾਵੇਗਾ....ਸਿੱਖ ਕੌਮ ਪੰਜਾਂ ਪਾਣੀਆਂ ਦੀ ਧਰਤੀ ਉੱਤੇ ਆਪਣੀ ਆਪ ਮਾਲਕ ਹੋਵੇ, ਬੱਸ ਇਹੋ ਸਾਡੀ ਆਖਰੀ ਤਮੰਨਾ ਐ। ਅਸੀਂ ਚਾਹੁੰਦੇ ਆਂ ਕਿ ਸਿੱਖਾਂ ਦੀ ਵੀ ਆਪਣੀ ਅਜ਼ਾਦ ਹਸਤੀ ਨੂੰ ਕਾਇਮ ਰੱਖਣ ਲਈ ਅਜ਼ਾਦ ਦੇਸ਼ ਜ਼ਰੂਰ ਖੜ੍ਹਾ ਕੀਤਾ ਜਾਵੇ ਅਤੇ ਇਹ ਸੁਪਨਾ ਤੇਰੇ ਵਰਗੇ ਯੋਧਿਆਂ ਨੇ ਹੀ ਸਿਰੇ ਚਾੜਣਾ ਐ.....ਤੂੰ ਸਾਨੂੰ ਵਚਨ ਦੇਹ ਕਿ ਸਿੱਖਾਂ ਦੇ ਅਜ਼ਾਦ ਦਰ-ਘਰ ਲਈ ਸੰਘਰਸ਼ ਕਰੇਗਾਂ...." ਸੰਤਾਂ ਨੇ ਆਪਣਾ ਹੱਥ ਬਾਬੇ ਮਾਨੋਚਾਹਲ ਦੇ ਹੱਥਾਂ ਵਿੱਚ ਦੇ ਦਿੱਤਾ।

"ਮਹਾਂਪੁਰਸ਼ੋ ਮੈਂ ਸਤਿਗੁਰ ਦੀ ਕ੍ਰਿਪਾ ਸਦਕਾ ਬਚਨ੍ਹ ਦਿੰਨਾਂ ਬਈ ਮੈਂ ਖਾਲਸਾ ਹਲੇਮੀ ਰਾਜ ਲਈ ਆਪਣਾ ਤਨ ਮਨ ਧਨ ਹੀ ਵਾਰ ਦਿਆਂਗਾ। ਆਪਣਾ ਖਾਲਸਾ ਰਾਜ ਲੈ ਕੇ ਆਵਾਂਗੇ ਜਾਂ ਫਿਰ ਸ਼ਹਾਦਤਾਂ ਪ੍ਰਾਪਤ ਕਰ ਲਵਾਂਗੇ....ਖਾਲਸਾ ਬਾਗੀ ਜਾਂ ਬਾਦਸ਼ਾਹ ਹੀ ਰਹੇਗਾ। ਟਕਸਾਲ ਨੂੰ ਤੇ ਤੁਹਾਡੀ ਸੋਚ ਨੂੰ ਕਦੇ ਪਿੱਠ ਨਹੀਂ ਦਿਖਾਵਾਂਗਾ.....ਪਰ ਮਹਾਂਪੁਰਸ਼ੋ, ਤੁਹਾਡੇ ਬਿਨਾਂ ਜਹਾਨ 'ਤੇ ਜਿਉਂ ਨਹੀਂ ਹੋਣਾ....." ਸੰਤਾਂ ਦਾ ਹੱਥ ਘੁੱਟਕੇ ਬਾਬੇ ਮਾਨੋਚਾਹਲ ਨੇ ਆਪਣੇ ਹਿਰਦੇ ਨੂੰ ਲਗਾ ਲਿਆ। ਉਸਦੇ ਨਾਂ ਚਾਹੁੰਦਿਆਂ ਵੀ ਅੱਥਰੂ ਛਲਕ ਪਏ ਸਨ।

"ਕੋਈ ਗੱਲ ਨਹੀਂ ਭਾਈ ਗੁਰਬਚਨ ਸਿੰਘਾ ਇਹੋ ਗੁਰੂ ਦਾ ਹੁਕਮ ਐ। ਆਪਾਂ ਭਾਣਾ ਮੰਨਣਾ ਐ ਬਾਕੀ ਜਿਵੇਂ ਗੁਰੂ ਦੀ ਮਰਜੀ..ਹੁਣ ਤੂੰ ਇਉਂ ਕਰ ਵਾਪਿਸ ਨੌਸ਼ਿਹਰੇ ਚਲਾ ਜਾਹ ਤੇ ਵੇਲੇ ਦੀ ਉਡੀਕ ਕਰ...ਉਏ ਸਿੰਘੋ ਕੋਈ ਅਵਾਜ ਸੁਣਦਾ ਬਈ" ਸੰਤਾਂ ਨੇ ਬਾਹਰ ਨੂੰ ਮੂੰਹ ਕਰਕੇ ਅਵਾਜ ਮਾਰੀ।

"ਹਾਂ ਜੀ ਮਹਾਂਪੁਰਸ਼ੋ ਕੀ ਹੁਕਮ ਐ ?" ਪਹਿਰੇ 'ਤੇ ਖੜ੍ਹੇ ਸਿੰਘ ਨੇ ਸੀਸ ਝੁਕਾਉਂਦਿਆਂ ਹੋਇਆਂ ਆ ਸਵਾਲ ਕੀਤਾ।

"ਇਉਂ ਕਰ ਭਾਈ ਅਮਰੀਕ ਸਿੰਘ ਨੂੰ ਕਹੁ ਕਿ ਇਕ ਲੋਈ ਤੇ ਗਿਆਰਾਂ ਸੌ

ਰੁਪਈਆ ਸੰਤਾਂ ਨੇ ਮੰਗਾਇਐ, ਬਾਬੇ ਮਾਨੋਚਾਹਲ ਨੂੰ ਸਿਰੋਪਾਓ ਦੇਣੈ......" ਸੰਤਾਂ ਦਾ ਹੁਕਮ ਸੁਣਕੇ ਪਹਿਰੇਦਾਰ ਸਿੰਘ ਉਨ੍ਹੀਂ ਪੈਰੀਂ ਵਾਪਸ ਮੁੜ ਗਿਆ। ਥੋੜ੍ਹੇ ਸਮੇਂ ਵਿੱਚ ਹੀ ਭਾਈ ਅਮਰੀਕ ਤਿੰਨ ਹੋਰ ਸਿੰਘਾਂ ਸਮੇਤ ਕਮਰੇ ਅੰਦਰ ਆ ਪਹੁੰਚੇ। ਉਹਨਾਂ ਨੇ ਲੋਈ ਤੇ ਮਾਇਆ ਸੰਤਾਂ ਨੂੰ ਫੜਾ ਦਿੱਤੀ।

"ਇਓਂ ਕਰ ਉਰਾਂ ਨੂੰ ਹੋ ਕੇਰਾਂ" ਸੰਤਾਂ ਦੇ ਲੋਈ ਤੇ ਮਾਇਆ ਬਾਬੇ ਮਾਨੋਚਾਹਲ ਦੀ ਝੋਲੀ ਪਾਉਂਦਿਆਂ ਲਹਿਰਾਂ ਛਿੜ ਪਈਆਂ । ਉਸਦੇ ਵੈਰਾਗ ਦਾ ਕੜ੍ਹ ਪਾਟ ਗਿਆ ਤੇ ਉਹ ਭੁੱਬੀਂ ਰੋ ਪਿਆ । ਅਖੀਰ ਭਰੇ ਮਨ ਨਾਲ ਸੰਤਾਂ ਕੋਲੋਂ ਵਿਦਾਇਗੀ ਲੈ ਕੇ ਬਾਬਾ ਮਾਨੋਚਾਹਲ ਨੌਸ਼ਹਿਰੇ ਵਾਪਸ ਮੁੜਕੇ, ਗੁਰੂ ਘਰ ਦੀ ਸੇਵਾ ਤੇ ਅਕਾਲ ਪੁਰਖ ਦੇ ਸਿਮਰਨ ਵਿੱਚ ਲੀਨ ਹੋ ਗਿਆ।

ਇਨ੍ਹਾਂ ਦਿਨਾਂ ਵਿਚ ਹੀ ਰੇਲਵੇ ਸਟੇਸ਼ਨ ਅੰਮ੍ਰਿਤਸਰ ਦੇ ਲਾਗੇ ਦਰਬਾਰ ਸਾਹਿਬ ਦਾ ਮਾਡਲ ਸ਼ਰਾਰਤੀ ਹਿੰਦੂਆਂ ਨੇ ਤੋੜ ਦਿੱਤਾ । ਭਾਰਤੀ ਜਨਸੰਘੀਏ ਹਰਬੰਸ ਲਾਲ ਖੰਨਾ ਅਤੇ ਲੱਛਮੀ ਦੇਵੀ ਦੀ ਅਗਵਾਈ ਵਿੱਚ ਭੜਕੇ ਹੋਏ ਹਿੰਦੂ ਹਜੂਮ ਨੇ ਸਿੱਖਾਂ ਦੀਆਂ ਦੁਕਾਨਾਂ ਦੀ ਭੰਨ ਤੋੜ ਕੀਤੀ । 'ਕੱਛ ਕੜਾ ਕੰਘਾ ਕਿਰਪਾਨ, ਭੇਜ ਦਿਆਂਗੇ ਪਾਕਿਸਤਾਨ' ਵਰਗੇ ਭੜਕਾਊ ਨਾਹਰੇ ਲਗਾਏ। ਰੋਸ ਵਜੋਂ ਖਾੜਕੂਆਂ ਨੇ ਹਰਬੰਸ ਲਾਲ ਖੰਨੇ ਨੂੰ ਦਵਾਈਆਂ ਦੀ ਦੁਕਾਨ ਉਤੇ ਹੀ ਗੋਲੀ ਮਾਰ ਦਿੱਤੀ। ਸ਼ਹਿਰ ਦੇ ਵਪਾਰੀ ਹਿੰਦੂਆਂ ਦਾ ਇਕ ਡੈਪੂਟੇਸ਼ਨ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਕੋਲ ਜਾ ਪਿੱਟਿਆ ।

"ਸਾਨੂੰ ਬਚਾਓ ਉਹਦੇ ਕੋਲੋਂ, ਭਰਿੰਡਾਂ ਵਾਲੇ ਕੋਲੋਂ, ਅਸੀਂ ਲੁਟੀਦੇਂ ਕੁਟੀਦੇਂ ਪਏ ਆਂ ਤੇ ਬੀਬੀ ਜੀ ਤੁਸੀਂ ਗਹੁ ਹੀ ਨਹੀਂ ਕਰਦੇ...."

"ਕੋਈ ਬਾਤ ਨਹੀਂ ਤਿਆਰੀ ਹੋ ਚੁੱਕੀ ਹੈ ਤੁਮ ਵਾਪਿਸ ਅੰਮ੍ਰਿਤਸਰ ਕੋ ਜਾਓ, ਉਸੇ ਜਲਦੀ ਕਾਬੂ ਕਰ ਲੀਆ ਜਾਏਗਾ....."। ਇੰਦਰਾ ਨੇ ਹਿੰਦੂਆਂ ਨੂੰ ਧਰਵਾਸ ਦੇ ਕੇ ਮੋੜ ਦਿੱਤਾ । ਆਖਰ ੧੯੮੪ ਦਾ ਜੂਨ ਮਹੀਨਾ ਚੜ੍ਹ ਗਿਆ। ਦਰਬਾਰ ਸਾਹਿਬ ਦੇ ਆਲੇ-ਦੁਆਲੇ ਘੇਰਾ-ਬੰਦੀ ਸਖ਼ਤ ਕਰ ਦਿੱਤੀ ਗਈ । ਸਾਰੇ ਪੰਜਾਬ ਨੂੰ ਰੈਡ ਅਲਰਟ ਏਰੀਆ ਐਲਾਨ ਕਰਕੇ ਫੌਜ ਦੇ ਹਵਾਲੇ ਕਰ ਦਿੱਤਾ ਗਿਆ । ਇਕ ਜੂਨ ਸਵੇਰੇ ਸੀ. ਆਰ. ਪੀ ਅਤੇ ਸਿੰਘਾਂ ਵਿੱਚ ਹੋਈ ਆਪਸੀ ਫਾਇਰਿੰਗ ਵਿੱਚ ਬੱਬਰ ਖਾਲਸਾ ਦਾ ਚੋਟੀ ਦਾ ਯੋਧਾ ਭਾਈ ਮਹਿੰਗਾ ਸਿੰਘ ਬੱਬਰ ਉਰਫ ਭਾਈ ਕੁਲਵੰਤ ਸਿੰਘ ਬੱਬਰ ਸ਼ਹੀਦੀ ਪ੍ਰਾਪਤ ਕਰ ਗਿਆ ।

"ਮਹਾਂਪੁਰਸ਼ੋ ਗੋਲੀਆਂ ਵੱਜਣ ਨਾਲ ਬਾਬੇ 'ਟੱਲ ਦੇ ਮੋਰਚੇ ਤੇ ਮਹਿੰਗਾ ਸਿੰਘ ਬੱਬਰ ਸ਼ਹਾਦਤ ਪ੍ਰਾਪਤ ਕਰ ਗਿਐ..."। ਗੁਰੂ ਨਾਨਕ ਨਿਵਾਸ ਵੱਲੋਂ ਆਏ ਇਕ ਸਿੰਘ ਨੇ ਸੰਤਾਂ ਨੂੰ ਖ਼ਬਰ ਦਿੱਤੀ ।

"ਹੱਛਾ.....ਚਲੋ ਚੜ੍ਹਦੀ ਕਲਾ ਵਾਲਾ ਸਿੰਘ ਸੀ, ਲਗਦੈ ਇਹ ਚਣੇ ਚਬਾਇਆਂ ਬਗੈਰ ਲੋਟ ਨੀ ਆਉਣੇ....." ਸੰਤਾਂ ਨੇ ਭਾਈ ਮਹਿੰਗਾ ਸਿੰਘ ਬੱਬਰ ਦੇ ਸਸਕਾਰ ਸਮੇਂ ਆਪਣੇ ਵੱਲੋਂ ਸ਼ੋਕ ਸੰਦੇਸ਼ ਅਤੇ ਸਿਰੋਪਾਓ ਗੁਰੂ ਨਾਨਕ ਨਿਵਾਸ ਵਿਚ ਬੱਬਰਾਂ ਤੱਕ ਪਹੁੰਚਦਾ ਕਰ ਦਿੱਤਾ। ਭਾਈ ਮਹਿੰਗਾ ਸਿੰਘ ਬੱਬਰ ਦਾ ਸਸਕਾਰ ਤੇਜਾ ਸਿੰਘ

ਸਮੁੰਦਰੀ ਹਾਲ ਦੇ ਸਾਹਮਣੇ ਕਰ ਦਿੱਤਾ ਗਿਆ ਜਿਸ ਵਿਚ ਭਿੰਡਰਾਂਵਾਲੀ ਟਕਸਾਲ, ਸ਼੍ਰੋਮਣੀ ਕਮੇਟੀ, ਅਕਾਲੀ ਦਲ ਅਤੇ ਸ਼ਹਿਰ ਵਿਚੋਂ ਪਤਵੰਤੀਆਂ ਸ਼ਖ਼ਸੀਅਤਾਂ ਨੇ ਭਾਗ ਲਿਆ। ਭਾਈ ਮਹਿੰਗਾ ਸਿੰਘ ਬੱਬਰ ਦੀ ਸ਼ਹਾਦਤ ਅਪ੍ਰੇਸ਼ਨ ਬਲਿਊ ਸਟਾਰ ਦੀ ਸ਼ੁਰੂਆਤ ਸੀ। ਇਸ ਤੋਂ ਬਾਅਦ ਹਰ ਰੋਜ਼ ਹੀ ਬੀ.ਐਸ.ਐਫ., ਸੀ.ਆਰ.ਪੀ. ਅਤੇ ਸਿੰਘਾਂ ਵਿੱਚ ਰੁਕ-ਰੁਕ ਕੇ ਫਾਇਰੰਗ, ਹੋਣ ਲੱਗੀ।

ਜਨਰਲ ਸੁਬੇਗ ਸਿੰਘ ਨੇ ਸਿੰਘਾਂ ਨੂੰ ਸਖ਼ਤ ਹਦਾਇਤ ਦਿੱਤੀ ਸੀ ਕਿ "ਉਹ ਤੁਹਾਨੂੰ ਉਕਸਾ ਕੇ ਅੰਦਰਲੇ ਹਥਿਆਰਾਂ ਦੀ ਕਿਸਮ ਪਤਾ ਲਗਾਉਣਾ ਚਾਹੁੰਦੇ ਈ.....ਇਸ ਲਈ ਮਾੜੀ ਮੋਟੀ ਜਵਾਬੀ ਫਾਇਰੰਗ ਤੋਂ ਬਿਨਾਂ ਕਿਸੇ ਨੇ ਵੱਡੇ ਹਥਿਆਰ ਨਾਲ ਕੋਈ ਜਵਾਬ ਨਹੀਂ ਦੇਣਾ......."।

ਦਰਬਾਰ ਸਾਹਿਬ ਸਮੂਹ ਵਿਚ ਜਨਰਲ ਸਾਹਿਬ ਨੇ ਖੁਦ ਮੋਰਚਾ ਬੰਦੀ ਆਪਣੀ ਨਿਗਰਾਨੀ ਹੇਠ ਕਰਵਾ ਦਿੱਤੀ ਸੀ। ਅਕਾਲ ਤਖ਼ਤ ਸਾਹਿਬ ਅਤੇ ਸਮੂਹ ਵਿਚਲੇ ਹੋਰ ਕਮਰਿਆਂ ਦੀਆਂ ਬਾਰੀਆਂ ਨੂੰ ਰੇਤ ਦੀਆਂ ਬੋਰੀਆਂ ਨਾਲ ਭਰ ਦਿੱਤਾ ਗਿਆ ਸੀ। ਹਰ ਮੋਰਚੇ ਉਪਰ ਜਨਰਲ ਸੁਬੇਗ ਸਿੰਘ ਵੱਲੋਂ ਦੋ-ਦੋ ਸਿੰਘਾਂ ਅਤੇ ਇੱਕ-ਇੱਕ ਸਾਬਕਾ ਫੌਜੀ ਸਿੰਘ ਦੀ ਡਿਊਟੀ ਲਗਾ ਦਿੱਤੀ ਗਈ ਸੀ। ਪਾਣੀ ਵਾਲੀ ਟੈਂਕੀ, ਗੁਰੂ ਨਾਨਕ ਨਿਵਾਸ ਅਤੇ ਬਾਬਾ ਅਟੱਲ ਰਾਇ ਦੇ ਗੁਰਦੁਆਰੇ ਵਿੱਚ ਬੱਬਰਾਂ ਨੇ ਮੋਰਚੇ ਮੱਲ ਲਏ। ਗੱਲ ਕੀ ਦੋਹਾਂ ਪਾਸਿਆਂ ਦੀਆਂ ਫੌਜਾਂ ਆਪੋ ਆਪਣੀ ਥਾਵੇਂ ਕਮਰ ਕੱਸੀ ਬੈਠੀਆਂ ਸਨ। ਬੱਸ ਹੁਣ ਸ਼ੁਰੂਆਤ ਦਾ ਇੰਤਜ਼ਾਰ ਹੋ ਰਿਹਾ ਸੀ। ਬਾਬਾ ਮਾਨੋਚਾਹਲ ਭਾਵੇਂ ਕਿ ਸੰਤਾਂ ਦਾ ਕਿਹਾ ਮੰਨ ਕੇ ਵਾਪਸ ਨੌਸ਼ਹਿਰੇ ਚਲਾ ਗਿਆ ਸੀ। ਪਰ ਉਸਦਾ ਨਜ਼ਦੀਕੀ ਰਿਸ਼ਤੇਦਾਰ ਤੇ ਦਮਦਮੀ ਟਕਸਾਲ ਦਾ ਵਿਦਿਆਰਥੀ ਜਗਤਾਰ ਸਿੰਘ ਮੱਲ ਭੱਠੀਆਂ ਵਾਲਾ ਆਪਣੇ ਭਰਾ ਅਤੇ ਪਿਤਾ ਸਮੇਤ ਦਰਬਾਰ ਸਾਹਿਬ ਅੰਦਰ ਹੀ ਠਹਿਰ ਗਿਆ। ਭਾਈ ਜਗਤਾਰ ਸਿੰਘ ਮੱਲ ਭੱਠੀਆਂ ਤੇ ਉਸਦਾ ਪਿਤਾ ਅਤੇ ਭਰਾ ਉਹਨਾਂ ਸੂਰਬੀਰ ਯੋਧਿਆਂ ਵਿਚੋਂ ਸਨ ਜਿਨ੍ਹਾਂ ਨੇ ਆਖਰੀ ਗੋਲੀ ਅਤੇ ਆਖ਼ਰੀ ਸਾਹ ਤੱਕ ਲੜਣ ਦਾ ਫੈਸਲਾ ਕੀਤਾ ਹੋਇਆ ਸੀ। ਅਜਿਹੇ ਹੋਰ ਵੀ ਕਈ ਸਿੰਘ ਭਿੰਡਰਾਂਵਾਲਿਆਂ ਕੋਲ ਸਨ। ਤਿੰਨ ਜੂਨ ਦੀ ਰਾਤ ਨੂੰ ਭਾਰਤੀ ਫੌਜਾਂ ਦੇ ਮੁਖੀ ਜਨਰਲ ਏ.ਕੇ. ਵੈਦਿਆ ਦੀ ਹਾਜ਼ਰੀ ਵਿਚ ਮੇਜਰ ਜਨਰਲ ਰਣਜੀਤ ਬਰਾੜ ਨੇ ਸ਼ਹਿਰ ਦੇ ਪਤਵੰਤੇ ਅਧਿਕਾਰੀਆਂ ਦੀ ਮੀਟਿੰਗ ਸੱਦੀ। ਡਿਪਟੀ ਕਮਿਸ਼ਨਰ ਗੁਰਦੇਵ ਸਿੰਘ ਬਰਾੜ ਹਮਲੇ ਦੇ ਹੱਕ ਵਿੱਚ ਨਹੀਂ ਸੀ। ਉਸਨੇ ਗੁਰੂ ਅਰਜਨ ਦੇਵ ਦਾ ਸ਼ਹੀਦੀ ਪੁਰਬ ਹੋਣ ਕਰਕੇ ਸੰਗਤਾਂ ਦਾ ਨੁਕਸਾਨ ਜ਼ਿਆਦਾ ਹੋਣ ਦੀ ਗੱਲ ਕਹੀ ਅਤੇ ਨਾਲ ਹੀ ਭਿੰਡਰਾਂ ਵਾਲਿਆਂ ਸੰਤਾਂ ਦੇ ਅੜਬ ਜੱਟ ਸੁਭਾਅ ਬਾਰੇ ਜਨਰਲ ਰਣਜੀਤ ਬਰਾੜ ਨੂੰ ਦੱਸਿਆ। ਪਰ ਉਹਦੀ ਦਲੀਲ ਸੀ ਕਿ "ਜਦ ਟੈਂਕ ਚੱਲਦੇ ਨੇ ਫੌਜਾਂ ਮਾਰਚ ਕਰਦੀਆਂ ਨੇ ਰਾਇਫਲਾਂ ਗੜ੍ਹਕਦੀਆਂ ਨੇ ਤਾਂ ਵੱਡੇ-ਵੱਡੇ ਖੱਬੀ ਖਾਨਾਂ ਦੀਆਂ ਲੱਤਾਂ ਪੈਂਟਾਂ ਵਿਚ ਹੀ ਕੰਬਣ ਲੱਗ ਜਾਂਦੀਆਂ ਨੇ....."।

"ਉਹ ਅਜਿਹਾ ਨਹੀਂ ਹੈ ਤੁਸੀਂ ਉਹਦੀ ਆਕੜ ਨੂੰ ਨਹੀਂ ਜਾਣਦੇ ਉਹ ਆਮ ਲੋਕਾਂ ਵਰਗਾ ਸੁਭਾ ਲੈ ਕੇ ਜੱਗ ਉਤੇ ਪੈਦਾ ਨਹੀਂ ਹੋਇਆ......" ਗੁਰਦੇਵ ਬਰਾੜ

ਫੌਜੀ ਅਫਸਰਾਂ ਨੂੰ ਵਾਰ-ਵਾਰ ਸਮਝਾਉਂਦਾ ਰਿਹਾ ਪਰ ਉਹ ਪਹਿਲਾਂ ਹੀ ਤਿਆਰੀ ਕਰਕੇ ਆਏ ਸਨ । ਅਖ਼ੀਰ ਗੁਰਦੇਵ ਸਿੰਘ ਦੇ ਕਹਿਣ 'ਤੇ ਉਸ ਨੂੰ ਲੰਮੀ ਛੁਟੀ ਦੇ ਦਿੱਤੀ ਗਈ । ਉਹ ਹਮਲੇ ਤੋਂ ਇਕ ਦਿਨ ਪਹਿਲਾਂ ਸਵਿਟਜਰਲੈਂਡ ਲਈ ਰਵਾਨਾ ਹੋ ਗਿਆ । ਸ਼ਾਇਦ ਉਸਦੇ ਮਨ ਵਿੱਚ ਸਿੱਖੀ ਲਈ ਪ੍ਰੇਮ ਮੌਜੂਦ ਸੀ ਜਿਸ ਕਰਕੇ ਉਹ ਗੁਰੂ ਦੇ ਮੁਕੱਦਸ ਅਸਥਾਨ ਦੀ ਬੇਅਦਬੀ ਆਪਣੇ ਅੱਖੀਂ ਨਹੀਂ ਦੇਖਣਾ ਚਾਹੁੰਦਾ ਸੀ। ਜਨਰਲ ਬਰਾੜ ਨੇ ਆਪਣੇ ਸੂਰਬੀਰਾਂ ਦੇ ਇਕੱਠ ਨੂੰ ਸੰਬੋਧਨ ਕੀਤਾ । ਉਸਨੂੰ ਉਨ੍ਹਾਂ ਦੀਆਂ ਮਸ਼ਕਾਂ ਉਪਰ ਮਾਣ ਸੀ। ਦੁਨੀਆਂ ਦੀਆਂ ਬੇਹਤਰੀਨ ਫੌਜਾਂ ਵਿਚੋਂ ਇਕ ਮੰਨੀ ਜਾਂਦੀ ਹਿੰਦੁਸਤਾਨੀ ਫੌਜ ਦੀ ਉਹ ਅੱਜ ਕਮਾਂਡ ਕਰ ਰਿਹਾ ਸੀ। ਉਸਦੀ ਧੌਣ ਮਾਣ ਨਾਲ ਆਕੜਦੀ ਜਾ ਰਹੀ ਸੀ ।

ਉਸਦੀ ਇਕੱਠੀ ਕੀਤੀ ਖਿਚੜੀ ਵਿਚ ਰਾਜਪੂਤਾਨੇ ਦੇ ਬਹਾਦਰਾਂ ਦਾ ਖ਼ੂਨ ਰਾਜਪੂਤ, ਹਿੰਦੂਤਵ ਦੀ ਗਹਿਰੀ ਛਵੀ ਹੇਠ ਪਲੇ ਹੋਏ ਮਰਹੱਟੇ, ਜਿਨ੍ਹਾਂ ਬਾਰੇ ਇਹ ਮਸ਼ਹੂਰ ਸੀ ਕਿ ਇਹ ਲੜਾਈ ਵਿਚੋਂ ਭੱਜਣਾ ਨਹੀਂ ਜਾਣਦੇ ਸਗੋਂ ਮਰ ਕੇ ਹੀ ਹੱਟਦੇ ਹਨ, ਉੱਖਲੀਆਂ ਵਰਗੀਆਂ ਨਾਸਾਂ ਵਾਲੇ ਕਾਲੇ ਰੰਗ ਦੇ ਮਦਰਾਸੀ ਜਿਹੜੇ ਮੱਛੀ ਚਾਵਲ ਖਾ-ਖਾ ਕੇ ਇਕ ਅਜੀਬ ਜਿਹੀ ਤਰ੍ਹਾਂ ਦੀ ਦਾਨਵੀ ਗੰਧ ਛੱਡਦੇ ਸਨ, ਕਮਾਊਂ ਗੜਵਾਲ ਦੀਆਂ ਬਰਫੀਲੀਆਂ ਚੋਟੀਆਂ ਨੂੰ ਹਰ ਰੋਜ਼ ਸਰ ਕਰਨ ਵਾਲੇ ਗੁੰਦਵੇਂ ਸਰੀਰਾਂ ਦੇ ਮਾਲਕ ਪਹਾੜੀਏ, ਬਨਾਰਸ ਦਾ ਪਾਨ ਖਾ ਕੇ ਬਦਮਾਸ਼ੀ ਕਰਨ ਲਈ ਮਸ਼ਹੂਰ ਬਿਹਾਰੀਏ ਅੱਜ ਰਣਜੀਤ ਦਿਆਲ ਦੀ ਇਕੋ ਲਲਕਾਰ 'ਤੇ ਮਰਨ-ਮਾਰਨ ਨੂੰ ਤਿਆਰ ਖੜ੍ਹੇ ਸਨ। ਉਸ ਕੋਲ ਦੁਨੀਆਂ ਦੀ ਆਲ੍ਹਾ ਕਿਸਮ ਦੀਆਂ ਤੋਪਾਂ ਤੇ ਅੱਵਲ ਦਰਜੇ ਦਾ ਅਸਲਾ ਸੀ ਜਿਸ ਉੱਤੇ ਉਸ ਨੂੰ ਮਣਾਂ ਮੂੰਹੀਂ ਮਾਣ ਸੀ । ਸਭ ਤੋਂ ਵੱਡੀ ਗੱਲ ਅੱਜ ਉਸਦੇ ਪਿੱਛੇ ਭਾਰਤੀ ਦੁਰਗਾ, ਨਹਿਰੂ ਦੀ ਬੇਟੀ ਇੰਦਰਾ ਗਾਂਧੀ ਅਤੇ ਪੂਰੇ ਭਾਰਤ ਦਾ ਬਾਹਮਣੀ ਤਾਣਾ-ਬਾਣਾ ਖੜ੍ਹਾ ਸੀ । ਉਹ ਮਾਰੋ-ਮਾਰ ਕਰਦਾ ਮੀਰੀ-ਪੀਰੀ ਦੇ ਮਾਲਕ ਤਖ਼ਤ ਵੱਲ ਨੂੰ ਦਿੱਲੀ ਦੇ ਤਖ਼ਤ ਦਾ ਪਿਆਦਾ ਬਣਕੇ ਚੜ੍ਹਿਆ ਆ ਰਿਹਾ ਸੀ ।

ਏਧਰ ਦੂਜੇ ਪਾਸੇ ਸਨ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਚਲਾਈ ਦਮਦਮੀ ਟਕਸਾਲ ਦੇ ਯੋਧੇ, ਗਿਣਤੀ ਦੇ ਚੰਦ ਕੁ ਸਿੰਘ ਜਿਨ੍ਹਾਂ ਕੋਲ ਭਾਵੇਂ ਕਿ ਭਾਰਤੀ ਫੌਜਾਂ ਵਰਗਾ ਆਧੁਨਿਕ ਸਾਜੋ ਸਮਾਨ ਪੂਰੀ ਮਾਤਰਾ ਵਿਚ ਨਹੀਂ ਸੀ ਪਰ ਉਹਨਾਂ ਦੀ ਪਿੱਠ ਉੱਤੇ ਬਾਬਾ ਦੀਪ ਸਿੰਘ ਤੇ ਬਾਬਾ ਗੁਰਬਖਸ਼ ਸਿੰਘ, ਬਾਬਾ ਬਲਵੰਤ ਸਿੰਘ ਤੇ ਬਾਬਾ ਨੌਧ ਸਿੰਘ ਵਰਗੇ ਮਹਾਂਬਲੀਆਂ ਦਾ ਇਤਿਹਾਸ ਸੀ।

ਉਹਨਾਂ ਦੇ ਹੱਥਾਂ ਵਿਚ ਘੁੱਟ ਕੇ ਫੜੀਆਂ ਐਸ.ਐਲ.ਆਰਾਂ. ਸਟੇਨਾਂ, ਮਸ਼ੀਨ ਗੰਨਾਂ ਤੇ ੩੧੫ ਬੋਰ ਦੀਆਂ ਰਾਇਫਲਾਂ ਆਪਣੇ ਜਰਨੈਲ ਦੇ ਕਹੇ ਸ਼ਬਦਾਂ "ਦਰਬਾਰ ਸਾਹਿਬ ਵੱਲ ਨੂੰ ਮੂੰਹ ਤਾਂ ਕਰਨ, ਟੋਪੀਆਂ ਵਾਲਿਆਂ ਦੇ ਸਿਰਾਂ ਦੇ ਢੇਰ ਲਗਾ ਦਿਆਂਗੇ......" 'ਤੇ ਫੁੱਲ ਚੜ੍ਹਾਉਣ ਲਈ ਕਾਹਲੀਆਂ ਸਨ। ਮਾਝੇ ਦੀ ਮਾਰਖੋਰੀ ਧਰਤੀ ਦੇ ਵੱਡੇ ਮੁਸ਼ੈਹਰਿਆਂ ਵਾਲੇ ਸੂਰਬੀਰ ਤੇ ਮਾਲਵੇ ਦੇ ਟਿੱਬਿਆਂ ਦੀ ਤੱਤੀ ਰੇਤ 'ਤੇ ਖੇਡਕੇ ਪੱਕੇ ਮਲਵਈ ਬਾਈ ਹੱਥਾਂ 'ਤੇ ਦੰਦੀਆਂ ਵੱਢ ਰਹੇ ਸਨ । ਅਕਾਲ ਤਖ਼ਤ ਦੇ ਭੋਰੇ ਥੱਲੇ

ਸੰਤ ਬਾਬਾ ਜਰਨੈਲ ਸਿੰਘ ਵੱਲੋਂ ਚੋਣਵੇਂ ਯੋਧਿਆਂ ਦਾ ਇਕੱਠ ਬੁਲਾ ਲਿਆ ਗਿਆ।

"ਭਾਊ ਜਗਤਾਰ ਸਿੰਹਾਂ ਸੰਤਾਂ ਨੇ ਸੱਦਿਐ ਭੋਰੇ ਵਿਚ", ਜਗਤਾਰ ਸਿੰਘ ਮੱਲ ਭੱਠੀਆਂ ਦੇ ਭਰਾ ਨੇ ਆ ਕੇ ਉਹਨਾਂ ਨੂੰ ਸਤਰਕ ਕਰ ਦਿੱਤਾ।

"ਚਲੋ ਬਈ ਜਵਾਨੋ......" ਉਸਦੇ ਪਿਤਾ ਨੇ ਹੋਕਰਾ ਮਾਰਿਆ ਅਤੇ ਸਾਰੇ ਜਣੇ ਸ਼ਾਨਾਮੱਤੀ ਧਰਤੀ ਉਤੇ ਇਤਿਹਾਸਕ ਪੈੜਾਂ ਸਿਰਜਦੇ ਹੋਏ ਅਕਾਲ ਤਖ਼ਤ ਸਾਹਿਬ ਹੇਠਲੇ ਭੋਰੇ ਵਿੱਚ ਚਲੇ ਗਏ।

ਭੋਰੇ ਵਿਚ ਕੋਈ ਡੇਢ ਕੁ ਸੌ ਸਿੰਘ ਹੋਰ ਇਕੱਠਾ ਹੋਇਆ ਸੀ। ਅੱਗ ਉਗਲਣ ਨੂੰ ਤਿਆਰ ਰਾਇਫਲਾਂ ਦੇ ਮੂੰਹ ਉਤਾਂਹ ਨੂੰ ਸਿਰ ਚੁੱਕ ਰਹੇ ਸਨ। ਸਿੰਘਾਂ ਦੇ ਸਿਰਾਂ 'ਤੇ ਕੇਸਰੀ ਦੁਮਾਲੇ, ਖਾਲਸਾਈ ਪਹਿਰਾਵਾ, ਅੱਖਾਂ ਵਿਚ ਮੱਚਦੇ ਸ਼ੋਅਲੇ ਖਾਲਸਾਈ ਵਾਤਾਵਰਣ ਸਿਰਜ ਰਹੇ ਸਨ।

"ਸਾਰੇ ਸਿੰਘ ਆ ਗਏ ਬਈ.....?" ਸੰਤਾਂ ਨੇ ਭਾਈ ਅਮਰੀਕ ਸਿੰਘ ਤੋਂ ਪੜਤਾਲ ਕੀਤੀ।

"ਹਾਂ ਜੀ ਬਾਬਾ ਜੀ ਆਗੇ ਨੇ......" ਭਾਈ ਅਮਰੀਕ ਸਿੰਘ ਨੇ ਜਵਾਬ ਦਿੱਤਾ। ਉਸਦੇ ਹੱਥ ਵਿਚ ਲੰਮੀ ਨਾਲੀ ਵਾਲੀ ਐਸ. ਐਲ. ਆਰ. ਝੂਲ ਰਹੀ ਸੀ।

"ਸਿੰਘੋ, ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ.." ਸੰਤਾਂ ਨੇ ਫਤਹਿ ਬੁਲਾ ਕੇ ਗੱਲ ਕਹਿਣੀ ਸ਼ੁਰੂ ਕੀਤੀ ਤਾਂ ਫਤਹਿ ਦੇ ਜਵਾਬ ਨਾਲ ਅਕਾਲ ਤਖ਼ਤ ਸਾਹਿਬ ਦਾ ਭੋਰਾ ਗੂੰਜ ਉੱਠਿਆ।

"ਮੈਂ ਬਹੁਤਾ ਟਾਇਮ ਨਹੀਂ ਲਵਾਂਗਾ.....ਹਾਲਾਤਾਂ ਦਾ ਤੁਹਾਨੂੰ ਪਤਾ ਈ ਐ....ਅਸੀਂ ਸਤਿਗੁਰੂ ਦੀ ਬਖਸ਼ਿਸ਼ ਸਦਕਾ ਲੜ ਕੇ ਸ਼ਹੀਦੀਆਂ ਪਾਉਣ ਦਾ ਅਟੱਲ ਨਿਸਚਾ ਕੀਤਾ ਹੋਇਆ ਐ....ਹਿੰਦੂਵਾਦੀ ਸਰਕਾਰ ਨੇ ਹਮਲੇ ਤੋਂ ਨਹੀਂ ਟਲਣਾ ਅਤੇ ਅਸੀਂ ਸ਼ਹਾਦਤਾਂ ਤੋਂ ਨਹੀਂ ਟਲਣਾ.....ਜਿਹੜੇ ਸਿੰਘ ਲੜਨਾ ਚਾਹੁੰਦੇ ਐ ਉਹ ਇਥੇ ਟਿਕੇ ਰਹਿਣ ਜਿਹਨਾਂ ਦੇ ਮਨ ਵਿੱਚ ਕੋਈ ਸ਼ੰਕਾ ਹੈਗਾ, ਹਲੇ ਵੀ ਉਹ ਜਾ ਸਕਦੇ ਆ ਮੁੜਕੇ ਤੁਹਾਡੀਆਂ ਮਾਵਾਂ ਨਾ ਕਹਿਣ ਕਿ ਸਾਧ ਨੇ ਸਾਡੇ ਪੁੱਤ ਮਰਵਾ ਦਿੱਤੇ.....ਪ੍ਰਧਾਨਾ ਤਕੜਾ ਰਹਿ ਤਕੜਾ ਸ਼ਹੀਦੀ ਪਾਉਣੀ ਈ" ਸੰਤਾਂ ਨੇ ਭਾਈ ਅਮਰੀਕ ਸਿੰਘ ਨੂੰ ਹੱਲਾ ਸ਼ੇਰੀ ਦਿੱਤੀ। ਅੱਜ ਉਹਨਾਂ ਦੇ ਰਵਾਇਤੀ ਨੀਲੀ ਦਸਤਾਰ ਦੀ ਥਾਵੇਂ ਕੇਸਰੀ ਦਸਤਾਰ ਕੀਤੀ ਹੋਈ ਸੀ। "ਇਕ ਦੂਜੇ ਸਿੰਘ ਨੂੰ ਸ਼ਸਤਰਾਂ ਨਾਲ ਸਹਿਯੋਗ ਦੇਣਾ ਹੈ....ਜਨਰਲ ਸਾਹਿਬ ਦੀਆਂ ਹਦੈਤਾਂ 'ਤੇ ਸਖ਼ਤਾਈ ਨਾਲ ਪਹਿਰਾ ਦੇਣਾ ਹੋਵੇਗਾ........ਸਾਰੇ ਫੌਜੀ ਸਿੰਘ ਅਲਰਟ ਰਹਿਣ, ਹਰੇਕ ਮੋਰਚੇ ਉਪਰ ਇੱਕ ਇੱਕ ਫੌਜੀ ਦਾ ਹੋਣਾ ਬਹੁਤ ਜ਼ਰੂਰੀ ਐ......ਹੁਣ ਜਿਨ੍ਹਾਂ ਸਿੰਘਾਂ ਕੋਲ ਇੱਕ ਤੋਂ ਵਧੀਕ ਹਥਿਆਰ ਐ ਉਹ ਜਿਨ੍ਹਾਂ ਕੋਲ ਹਥਿਆਰ ਨਹੀਂ ਹੈ ਉਹਨਾਂ ਨੂੰ ਦੇਣ......ਹੋਰ ਕੋਈ ਸਿੰਘ ਸਵਾਲ ਕਰਨਾ ਚਾਹੁੰਦਾ ਹੋਵੇ.....?" ਸੰਤਾਂ ਨੇ ਪ੍ਰਸ਼ਨਾਤਮਕ ਲਹਿਜੇ ਨਾਲ ਸਿੰਘਾਂ ਵੱਲ ਦੇਖਿਆ।

"ਬਾਬਾ ਜੀ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ...." ਇਕ ਕੇਸਰੀ ਦੁਮਾਲੇ ਵਾਲੇ ਸਿੰਘ ਨੇ ਫਤਹਿ ਬੁਲਾਉਂਦਿਆਂ ਖੜ੍ਹੇ ਹੋ ਕੇ ਹੱਥ ਜੋੜ ਦਿੱਤੇ।

ਇਹ ਸਿੰਘ ਭਾਈ ਸੁਰਿੰਦਰ ਸਿੰਘ ਨਾਗੋਕੇ ਵਾਲੇ ਕੋਲ ਬੈਠਾ ਸੀ ।

"ਹਾਂ ਬਈ ਸਿੰਘਾ ਕੀ ਗੱਲ ਐ...?"ਸੰਤਾਂ ਨੇ ਸਿੰਘ ਨੂੰ ਸਵਾਲ ਕੀਤਾ।

"ਸੰਤ ਜੀ ਮੈਂ ਨਾਨਕ ਨਿਵਾਸ ਵਿਚੋਂ ਆਇਆਂ ਭਾਈ ਸੁਖਦੇਵ ਸਿੰਘ ਦਾ ਸੁਨੇਹਾ ਲੈ ਕੇ । ਉਹਨਾਂ ਕੋਲ ਐਮੂਨੀਸ਼ਨ ਘੱਟ ਐ। ਉਨ੍ਹਾਂ ਨੇ ਬੇਨਤੀ ਕੀਤੀ ਐ ਕਿ ਜੇ ਹਥਿਆਰਾਂ ਦੀ ਕ੍ਰਿਪਾ ਕਰ ਦਿੰਦੇ ਤਾਂ ਬੜੀ ਮੇਹਰਬਾਨੀ......" ਬੱਬਰਾਂ ਦੀ ਤਰਫੋਂ ਆਉਣ ਵਾਲਾ ਸਿੰਘ ਨੀਵੀਂ ਪਾ ਕੇ ਖਲੋ ਗਿਆ।

"ਹੱਛਾ ਤਾਂ ਉਹ ਵੀ ਲੜਣਗੇ ਫਿਰ ਹੈਂ.....?" ਸੰਤਾਂ ਨੇ ਸਵਾਲ ਕੀਤਾ।

"ਹਾਂ ਜੀ....ਲੌਂਗੋਵਾਲ ਵੱਲੋਂ ਉਨ੍ਹਾਂ ਨੂੰ ਭਾਰਤੀ ਫੌਜਾਂ 'ਤੇ ਗੋਲੀ-ਬਾਰੀ ਨਾ ਕਰਨ ਨੂੰ ਕਿਹਾ ਗਿਆ ਸੀ ਪਰ ਉਹਨਾਂ ਨੇ ਸਾਫ-ਸਾਫ ਦੱਸ ਦਿੱਤਾ ਕਿ ਜਦੋਂ ਹੁਣ ਦੁਸ਼ਮਣ ਸਾਡੇ ਘਰੇ ਹੀ ਸਾਨੂੰ ਢਾਹੁਣ ਆ ਗਿਐ ਤਾਂ ਅਸੀਂ ਭਿੰਡਰਾਂਵਾਲਿਆਂ ਨਾਲ ਖੜੋਵਾਂਗੇ। ਉਹਨਾਂ ਨੇ ਸੰਤ ਨੂੰ ਖ਼ਾਲਿਸਤਾਨ ਦਾ ਐਲਾਨ ਕਰਨ ਨੂੰ ਵੀ ਕਿਹਾ ਤਾਂ ਉਹ ਜਰਕ ਗਿਆ ਤੇ ਉਥੋਂ ਖਿਸਕ ਗਿਆ। ਮੁੰਡੇ ਤਾਂ ਸੰਤ ਨੂੰ ਸੋਧਣ ਲੱਗੇ ਸੀ ਪਰ ਸਿਆਣੇ ਸਿੰਘਾਂ ਨੇ ਰੋਕ ਦਿੱਤੇ....." ਹਲਕਾਰਾ ਗੁਰੂ ਨਾਨਕ ਨਿਵਾਸ ਦੀ ਸਥਿਤੀ ਉਤੇ ਚਾਨਣਾ ਪਾ ਗਿਆ ।

"ਨਾ 'ਕਾਲੀਆਂ ਤੋਂ ਲੈ ਲੋ ਹੁਣ ਹਥਿਆਰ ਹੁਣ ਐਥੇ ਕੀ ਕਰਨ ਆਏ ਜੇ....."? ਵਿਚੋਂ ਇੱਕ ਸਿੰਘ ਬੋਲ ਪਿਆ ।

ਤਾਂ ਸੰਤਾਂ ਉਸ ਨੂੰ ਘੂਰ ਕੇ ਬਿਠਾ ਦਿੱਤਾ "ਤੈਨੂੰ ਬੋਲਣ ਨੂੰ ਕੀਹਨੇ ਕਿਹੈ.......? ਹਾਂ ਜਰਨਲ ਸਾਹਿਬ ਕਿਵੇਂ ਕੀਤਾ ਜਾਵੇ.....?" ਸੰਤਾਂ ਨੇ ਭਾਈ ਸੁਬੇਗ ਸਿੰਘ ਨੂੰ ਪੁੱਛਿਆ।

"ਉਹ ਵੀ ਤਾਂ ਆਪਣੇ ਭਾਈ ਐ ਮਹਾਂਪੁਰਸ਼ੋ ਬਣਦਾ ਹਿੱਸਾ ਉਨ੍ਹਾਂ ਨੇ ਵੀ ਪਾਇਐ ਸੰਘਰਸ਼ ਵਿਚ । ਮੇਰੇ ਖਿਆਲ ਮੁਤਾਬਕ ਦੇ ਦੇਣੇ ਚਾਹੀਦੇ ਆ ਹਥਿਆਰ...." ਸੁਬੇਗ ਸਿੰਘ ਨੇ ਹਾਮੀ ਭਰ ਦਿੱਤੀ। ਬੱਬਰਾਂ ਦਾ ਹਲਕਾਰਾ ਤੇ ਉਹਦੇ ਨਾਲ ਆਏ ਕੁਝ ਸਿੰਘਾਂ ਨੂੰ ਸੰਤਾਂ ਨੇ ਤਿੰਨ ਐਲ. ਐਮ. ਜੀਆਂ, ਅਤੇ ਭਾਰੀ ਮਾਤਰਾ ਵਿਚ ਐਮੂਨੀਸ਼ਨ ਦੇ ਦਿੱਤਾ । "ਸੁੱਖੇ ਨੂੰ ਕਿਹੋ ਪੁਰਾਣੀਆਂ ਭੁੱਲ ਭੁਲਾ ਕੇ ਖਾਲਿਸਤਾਨ ਲਈ ਸੰਘਰਸ਼ ਜਾਰੀ ਰੱਖਣਾ ਐ । ਉਦੋਂ ਤੱਕ ਲੜਾਈ ਜਾਰੀ ਰੱਖਣੀ ਐ ਜਦ ਤੱਕ ਕੌਮ ਅਜ਼ਾਦ ਨ੍ਹੀਂ ਹੋ ਜਾਂਦੀ, ਮੇਰੀ ਫਤਹਿ ਬੁਲਾਇਓ ਉਹਨੂੰ...." ਸੰਤਾਂ ਨੇ ਬੱਬਰਾਂ ਦੇ ਹਲਕਾਰੇ ਨੂੰ ਕਲਾਵੇ ਵਿਚ ਲੈ ਕੇ ਥਾਪੀ ਦਿੱਤੀ । ਬੱਬਰਾਂ ਦਾ ਹਲਕਾਰਾ ਤਿੱਪ-ਤਿੱਪ ਹੰਝੂ ਸੰਤਾਂ ਦੇ ਚਰਨਾਂ ਉਪਰ ਕੇਰੀ ਜਾ ਰਿਹਾ ਸੀ, ਸੰਤਾਂ ਦੀਆਂ ਅੱਖਾਂ ਵੀ ਨਮ ਹੋ ਗਈਆਂ । ਸਾਰਾ ਮਾਹੌਲ ਹੀ ਕਰੁਣਾਮਈ ਹੋ ਗਿਆ ਸੀ । ਇਸ ਤੋਂ ਬਾਅਦ ਸਾਰੇ ਸਿੰਘ ਹਥਿਆਰਾਂ ਦਾ ਆਪਸੀ ਵੰਡ-ਵਡੰਈਆਂ ਕਰਕੇ ਆਪੋ ਆਪਣੇ ਮੋਰਚਿਆਂ ਉਪਰ ਆ ਗਏ । ਇਹ ਤਿੰਨ ਜੂਨ ਦੀ ਰਾਤ ਸੀ ਸੰਤਾਂ ਨੇ ਪੱਤਰਕਾਰਾਂ ਨੂੰ ਆਪਣੀ ਆਖਰੀ ਮਿਲਣੀ ਵਿਚ ਸਾਫ-ਸਾਫ ਸ਼ਬਦਾਂ ਵਿਚ ਕਹਿ ਦਿੱਤਾ ਸੀ..."ਸੱਚੀ ਗੱਲ ਐ ਹੁਣ ਸਿੱਖਾਂ ਦਾ ਭਾਰਤ ਨਾਲ ਰਹਿਣਾ ਮੁਸ਼ਕਲ ਐ ਜੇ ਦਰਬਾਰ ਸਾਹਿਬ ਵਿਚ ਫੌਜ ਵਾੜੀ

ਗਈ ਤਾਂ ਸਮਝੋ ਖਾਲਿਸਤਾਨ ਦਾ ਨੀਂਹ ਪੱਥਰ ਰੱਖਿਆ ਜਾਵੇਗਾ.....")।

ਚਾਰ ਜੂਨ ਨੂੰ ਸਵੇਰੇ ਜਗਤਾਰ ਸਿੰਘ ਤੇ ਉਸਦੇ ਸਾਥੀ ਦੇਸਾ ਸਿੰਘ, ਚੰਦਾ ਸਿੰਘ ਤੇ ਬੰਤਾ ਸਿੰਘ ਲਾਚੀ ਬੇਰ ਦੇ ਕੋਲ ਪਰਕਰਮਾਂ ਵਿਚ ਹੀ ਸੁੱਤੇ ਪਏ ਸਨ ਕਿ ਜਰਨਲ ਸੁਬੇਗ ਸਿੰਘ ਨੇ ਉਹਨਾਂ ਨੂੰ ਆ ਜਗਾਇਆ "ਉਠੋ ਬਈ ਸਿੰਘੋ ਅੰਮ੍ਰਿਤ ਵੇਲਾ ਹੋ ਗਿਐ......ਇਥੇ ਸੌਣਾ ਠੀਕ ਨਹੀਂ ਊ....." ਜਨਰਲ ਸੁਬੇਗ ਸਿੰਘ ਦੇ ਚਿੱਟਾ ਕੁੜਤਾ ਪਜ਼ਾਮਾ ਪਹਿਨਿਆ ਹੋਇਆ ਸੀ। ਉਸ ਦੇ ਸਿਰ ਉਤੇ ਚਿੱਟੀ ਗੋਲ ਕੇਸਕੀ ਬੰਨ੍ਹੀ ਸੀ। ਉਸਦਾ ਪ੍ਰਕਾਸ਼ ਕੀਤਾ ਭਰਵਾਂ ਸਫੈਦ ਦਾਹੜਾ ਉਸ ਨੂੰ ਸੰਤ ਸਰੂਪ ਦਿੱਖ ਪ੍ਰਦਾਨ ਕਰ ਰਿਹਾ ਸੀ। ਉਸ ਦੇ ਹੱਥ ਵਿਚ ਫੜੀ ਸਟੇਨਗੰਨ ਨੂੰ ਉਹ ਸੰਭਾਲ-ਸੰਭਾਲ ਤੁਰ ਰਿਹਾ ਸੀ ਅਤੇ ਵਾਕੀ-ਟਾਕੀ ਸੈਟ ਰਾਹੀਂ ਸਾਰੇ ਸਿੰਘਾਂ ਨੂੰ ਮੋਰਚੇ ਤਕੜੇ ਕਰਨ ਦਾ ਹੁਕਮ ਦੇ ਰਿਹਾ ਸੀ। ਜਗਤਾਰ ਸਿੰਘ ਮੱਲ ਭੱਠੀਆਂ ਹੋਰੀਂ ਇਸ਼ਨਾਨ ਕਰਨ ਲਈ ਸਰਾਂ ਵਿਚ ਪਹੁੰਚ ਗਏ । ਟੈਂਕੀ ਉੱਤੇ ਫੈਡਰੇਸ਼ਨੀਆਂ ਨੇ ਮੋਰਚਾ ਕਾਇਮ ਕਰ ਦਿੱਤਾ ਸੀ । ਲੰਗਰ 'ਤੇ ਭਾਈ ਅਮਰਜੀਤ ਸਿੰਘ ਖੇਮਕਰਨ ਅਤੇ ਉਸਦੇ ਸਾਥੀ ਡਟੇ ਹੋਏ ਸਨ । ਬਾਬਾ ਅਟੱਲ ਦੀ ਇਮਾਰਤ ਅਤੇ ਗੁਰੂ ਨਾਨਕ ਨਿਵਾਸ ਵਿੱਚ ਬੱਬਰ ਖਾਲਸਾ ਦੇ ਨਿਹੰਗ ਹੱਥਾਂ ਵਿਚ ਰਾਈਫਲਾਂ ਫੜਕੇ ਡਟੇ ਹੋਏ ਸਨ । ਜਗਤਾਰ ਸਿੰਘ ਤੇ ਉਹਦੇ ਸਾਥੀਆਂ ਨੇ ਹਲਾਂ ਇਸ਼ਨਾਨ ਲਈ ਕੱਪੜੇ ਉਤਾਰੇ ਹੀ ਸਨ ਕਿ ਉਹਨਾਂ ਦੀ ਨਜ਼ਰ ਸਰਾਂ ਦੇ ਮਗਰਲੀ ਸੜਕ ਉਤੇ ਕੀੜਿਆਂ ਦੇ ਭੌਣ ਵਾਂਗ ਇਕੱਠੀ ਹੋਈ ਮਿਲਟਰੀ ਉੱਤੇ ਜਾ ਪਈ।

"ਉਏ ਭਾਊ ਦੇਸਾ ਸਿੰਹਾਂ ਆਹ ਮਾਂਈ ਜਹਾਵੇ ਤਾਂ ਕਾਢਿਆਂ ਵਾਂਗਰ ਤੁਰੀ ਆਉਣ ਡਹੇ ਨੇ..." ਇਹ ਸ਼ਬਦ ਹਾਲੇ ਜਗਤਾਰ ਸਿੰਘ ਦੇ ਮੂੰਹ ਵਿੱਚ ਹੀ ਸਨ ਕਿ ਘੜਾਮ ਦੀ ਵੱਡੀ ਸਾਰੀ ਧਮਾਕਾ ਖੇਜ਼ ਅਵਾਜ ਨਾਲ ਉਹਨਾਂ ਦੇ ਕੰਨ ਬੋਲੇ ਹੋ ਗਏ ।

ਸਵੇਰੇ ਦੇ ਸਵਾ ਚਾਰ ਵਜੇ ਇਹ ਪਹਿਲਾ ਬੰਬ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਆਂਣ ਡਿੱਗਿਆ, ਇਹ ਸ਼ੁਰੂਆਤ ਸੀ । ਜੁਆਬੀ ਹਮਲੇ ਵਿੱਚ ਸਿੰਘਾਂ ਨੇ ਅਕਾਲ ਅਕਾਲ ਦੇ ਜੈਕਾਰੇ ਗੁੰਜਾਕੇ ਜਬਰਦਸਤ ਫਾਇਰਿੰਗ ਖੋਹਲ ਦਿੱਤੀ । ਰਣਜੀਤ ਬਰਾੜ ਦੀ ਪਹਿਲੀ ਕੁਮਕ ਘੰਟਾ ਘਰ ਵਾਲੇ ਪਾਸੇ ਤੋਂ ਮਾਰੋ-ਮਾਰ ਕਰਦੀ ਹੋਈ ਦਰਬਾਰ ਸਾਹਿਬ ਪਰਕਰਮਾ ਵੱਲ ਨੂੰ ਵਧਣ ਲੱਗੀ ਪਰ ਪੌੜੀਆਂ ਦੇ ਬਿਲਕੁਲ ਲਾਗੇ ਐਮ.ਐਮ.ਜੀ. ਦੀ ਅੰਧਾ ਧੁੰਦ ਫਾਇਰੰਗ ਨੇਂ ਬਿਹਾਰੀਆਂ ਦੇ ਟੋਲੇ ਨੂੰ ਮੂਧੇ ਮੂੰਹ ਲਿਟਾ ਦਿੱਤਾ । ਦਰਬਾਰ ਸਾਹਿਬ ਸਮੂਹ ਦੀਆਂ ਚਾਰੇ ਬਾਰੀਆਂ ਵਿਚੋਂ ਫੌਜ ਨੂੰ ਸਖ਼ਤ ਮੁਕਾਬਲਾ ਸਹਿਣਾ ਪੈ ਰਿਹਾ ਸੀ । ਜਗਤਾਰ ਸਿੰਘ ਤੇ ਉਹ ਦੇ ਸਾਥੀ ਸਰਾਂ ਵਿਚ ਹੀ ਅਟਕ ਗਏ ਕਿਉਂਕਿ ਜਬਰਦਸਤ ਫਾਇਰਿੰਗ ਕਰਕੇ ਅੱਗੇ ਪਿੱਛੇ ਜਾਣਾ ਮੁਸ਼ਕਲ ਸੀ । ਜਗਤਾਰ ਦੇ ਪਿਤਾ ਭਾਈ ਮਹਿੰਦਰ ਸਿੰਘ ਫੌਜੀ ਉਸਦੇ ਭਰਾ ਸੁਖਦੇਵ ਸਿੰਘ ਸਮੇਤ ਅਕਾਲ ਤਖ਼ਤ ਸਾਹਿਬ ਦੇ ਖੱਬੇ ਪਾਸੇ ਦੀ ਡਿਓਢੀ ਵਿਚ ਡਟੇ ਹੋਏ ਸਨ । ਸਾਰੀ ਰਾਤ ਜਬਰਦਸਤ ਫਾਇਰਿੰਗ ਚਲਦੀ ਰਹੀ । ਗੋਲੀਆਂ ਦੀ ਦੜੂੰ-ਦੜੂੰ ਨੇ ਸ਼ਹਿਰ ਵਾਸੀਆਂ ਦੇ ਕੰਨ ਬੋਲੇ ਕਰ ਦਿੱਤੇ ।

ਸਰਾਂ ਵਿਚ ਹਰਮਿੰਦਰ ਸੰਧੂ ਤੇ ਵਿਰਸੇ ਵਲਟੋਹੇ ਹੋਰੀਂ ਪੁਜੀਸ਼ਨਾਂ ਸੰਭਾਲੀ ਬੈਠੇ ਸਨ। ਹਰਮਿੰਦਰ ਸੰਧੂ, ਵਿਰਸੇ ਨੂੰ ਕਹਿ ਰਿਹਾ ਸੀ "ਅਸੀਂ ਤਾਂ ਉਦੋਂ ਚੌਂਹਟਾਂ ਚੁੱਕ ਦਿੱਤੇ ਜਦੋਂ ਸਾਡੇ ਕੋਲ ਬਾਰਾਂ ਬੋਰ ਦੀਆਂ ਹੀ ਸਨ, ਹੁਣ ਤਾਂ ਫਿਰ ਵੀ ਐੱਸ.ਐੱਲ. ਆਰਾਂ ਨੇ.....।"

ਆਖਰ ਜਗਤਾਰ ਹੋਰੀਂ ਰੀਂਘਦੇ ਹੋਏ ਲੰਗਰ ਹਾਲ ਤੱਕ ਪਹੁੰਚ ਗਏ ਕਿਉਂਕਿ ਉਹ ਆਪਣੇ ਪਿਤਾ ਤੇ ਭਰਾ ਪਾਸ ਡਿਉਢੀ ਵਿਚ ਜਾਣਾ ਚਾਹੁੰਦੇ ਸਨ। ਕੰਪਲੈਕਸ ਵਿਚੋਂ ਜਬਰਦਸਤ ਮੁਕਾਬਲਾ ਦੇਖ ਕੇ ਜਨਰਲ ਬਰਾੜ ਦਾ ਦਿਲ ਘਾਊਂ-ਮਾਊਂ ਹੋ ਰਿਹਾ ਸੀ। ਜਿਹੜੇ ਮੁਕਾਬਲੇ ਨੂੰ ਉਹ ਚੰਦ ਕੁ ਪਲਾਂ ਵਿੱਚ ਜਿੱਤ ਲੈਣ ਦੀ ਮਨਸ਼ਾ ਰੱਖਦਾ ਸੀ, ਉਹ ਉਸਨੂੰ ਹੱਥਾਂ ਵਿਚੋਂ ਖਿਸਕਦਾ ਲੱਗਦਾ ਸੀ। ਜਗਤਾਰ ਤੇ ਉਹਦੇ ਸਾਥੀ ਰੀਂਘਦੇ ਹੋਏ, ਥਮਲਿਆਂ ਦੀ ਓਟ ਲੈਂਦੇ ਹੋਏ ਢਾਈ ਤਿੰਨ ਘੰਟੇ ਬਾਅਦ ਡਿਉਢੀ ਵਿੱਚ ਆਪਣੇ ਪਿਤਾ ਅਤੇ ਭਰਾ ਪਾਸ ਪਹੁੰਚ ਹੀ ਗਏ। ਉਸਦੇ ਪਿਤਾ ਸਰਦਾਰ ਮਹਿੰਦਰ ਸਿੰਘ ਨੇ ਪਰਕਰਮਾ ਵਿੱਚ ਨੂੰ ਮੋਰਚੇ ਦਾ ਮੂੰਹ ਖੋਲਿਆ ਹੋਇਆ ਸੀ। ਡਿਉਢੀ ਦੇ ਅੱਗੇ ਸਿੰਘਾਂ ਨੇ ਦਰਬਾਰ ਸਾਹਿਬ ਵੱਲ ਨੂੰ ਆਉਂਦੀ ਗਲੀ, ਜਿਧਰ ਸਿੰਘ ਸਾਹਿਬ ਦਾ ਘਰ ਸੀ, ਉਧਰ ਨੂੰ ਮਸ਼ੀਨ ਗੰਨ ਦਾ ਮੂੰਹ ਖੋਲਿਆ ਹੋਇਆ ਸੀ। ਸੰਤਾਂ ਦੇ ਨਜ਼ਦੀਕੀ ਸਾਥੀ ਸਰਦਾਰ ਜਸਵਿੰਦਰ ਸਿੰਘ ਖੋਜਕੀਪੁਰ ਨਿਹੰਗ ਸਿੰਘ ਤੇ ਉਹਦੇ ਸਾਂਢੂ ਬੂਆ ਸਿੰਘ ਫੌਜੀ ਦੇ ਹੱਥਾਂ ਵਿਚਲੀਆਂ ਐਲ. ਐਮ. ਜੀਆਂ ਮਾਰੋ-ਮਾਰ ਕਰਦੀਆਂ ਹੋਈਆਂ ਅੱਗ ਉਗਲ ਰਹੀਆਂ ਸਨ।

"ਉਏ ਤੁਸੀਂ ਆ ਗਏ ਇਉਂ ਕਰੋ ਮੈਗਜ਼ੀਨ ਭਰ-ਭਰ ਕੇ ਫੜਾਓ....." ਬੂਆ ਸਿੰਘ ਫੌਜੀ ਨੇ ਜਗਤਾਰ ਸਿੰਘ ਤੇ ਉਹਦੇ ਨੌਜਵਾਨ ਸਾਥੀਆਂ ਨੂੰ ਸੇਵਾ ਕਰਨ ਲਈ ਉਤਸ਼ਾਹਤ ਕੀਤਾ। ਉਹ ਮੈਗਜ਼ੀਨ ਭਰ-ਭਰ ਕੇ ਫੜਾਉਣ ਲੱਗੇ। 'ਭਾਊ ਲੱਗਦੇ ਸ਼ੈਤ ਫੌਜ ਸ਼ਰਕ ਕੇ ਐਧਰ ਦੀ ਆਉਣ ਡਹੀ ਏ' ਡਿਉਢੀ ਦੀ ਮਗਰਲੀ ਗਲੀ ਵੱਲ ਹੋ ਰਹੀ ਹਰਕਤ ਵੱਲ ਜਗਤਾਰ ਸਿੰਘ ਨੇ ਧਿਆਨ ਦੁਆਇਆ। "ਅਕਾਲ........ਸਤਿ ਸ੍ਰੀ ਅਕਾਲ......ਜਸਵਿੰਦਰ ਸਿੰਘ ਨੇ ਬਟਾਲਾ ਮੇਡ ਬੰਬ ਗਲੀ ਵਿੱਚ ਵਗਾਹ ਮਾਰਿਆ ਅਰੇ ਮਾਰ ਡਾਲਾ ਰੇ.......ਹਾਏ ਮਾਰ ਦੀਆ........ਰਾਮ ਕਸਮ ਆਗੇ ਮਤ ਬੜਨਾ......ਵੋਹ ਫਾੜ ਡਾਲੇਂਗੇ......." ਫੌਜੀਆਂ ਦੀਆਂ ਚੀਕਾਂ ਸੁਣਾਈ ਦਿੱਤੀਆਂ।

"ਆਜੋ ਫੜਾਉਣੇ ਆਂ ਤੁਹਾਨੂੰ ਭਿੰਡਰਾਂਵਾਲਾ......." ਜਸਵਿੰਦਰ ਸਿੰਘ ਖੋਜਕੀਪੁਰ ਦਹਾੜਿਆ। ਉਹ ਦੀਆਂ ਲਾਲ ਅੱਖਾਂ ਅੰਗਿਆਰੇ ਵਰਸਾ ਰਹੀਆਂ ਸਨ। ਫੌਜੀਆਂ ਦੀ ਕੀਤੀ ਬੰਬਾਰੀ ਨਾਲ ਆਲੇ-ਦੁਆਲੇ ਦੀਆਂ ਇਮਾਰਤਾਂ ਮਲਬਾ ਬਣਕੇ ਗਲੀ ਵਿੱਚ ਡਿੱਗ ਰਹੀਆਂ ਸਨ, ਜਿਸ ਨਾਲ ਲਾਂਘਾ ਬੰਦ ਹੋ ਚੁੱਕਾ ਸੀ। ਉਧਰ ਗੜਵਾਲੀਆਂ ਦੀ ਇਕ ਕੁਮਕ ਦਰਬਾਰ ਸਾਹਿਬ ਦੀ ਖੱਬੀ ਬਾਹੀ ਵਿਚੋਂ ਅੰਦਰ ਨੂੰ ਵੜਨ ਲੱਗੀ ਤਾਂ ਬਾਬਾ ਅਟੱਲ ਦੀ ਇਮਾਰਤ ਵਿਚਲੀ ਜਬਰਦਸਤ ਫਾਇਰਿੰਗ ਨੇ ਉਹਨਾਂ ਨੂੰ ਖਲੋਣਾ ਮੁਸ਼ਕਲ ਕਰ ਦਿੱਤਾ। ਇੱਥੇ ਬੱਬਰਾਂ ਨੇ ਉਹਨਾਂ ਦਾ ਰਾਹ ਮੱਲ ਲਿਆ। ਗੰਦਾ ਨਾਲਾ ਫੌਜੀਆਂ ਦੀਆਂ ਲਾਸ਼ਾਂ ਨਾਲ ਨੱਕੋ-ਨੱਕ ਭਰ ਗਿਆ।

ਲੜਦੇ-ਲੜਾਉਂਦੇ ਬੱਬਰ ਪੰਜ ਜੂਨ ਨੂੰ ਮੋਰਚਾ ਛੱਡ ਕੇ ਫਰਾਰ ਹੋ ਗਏ ਕਿਉਂਕਿ ਉਹਨਾਂ ਕੋਲ ਅਸਲਾ ਖ਼ਤਮ ਹੋ ਚੁੱਕਾ ਸੀ। ਮਰਦੇ-ਮਾਰਦੇ ਬਿਹਾਰੀ ਬਈਏ ਜਦੋਂ ਅਕਾਲ ਤਖ਼ਤ ਦੇ ਵਿਹੜੇ ਵਿਚ ਪਹੁੰਚੇ ਤਾਂ ਇਹ ਜਗ੍ਹਾ ਉਹਨਾਂ ਲਈ ਕਤਲਗਾਹ ਸਾਬਤ ਹੋਈ। ਡਿਉਢੀ ਅਤੇ ਅਕਾਲ ਤਖ਼ਤ ਸਾਹਿਬ ਵੱਲੋਂ ਆਉਂਦੀ ਜਬਰਦਸਤ ਫਾਇਰਿੰਗ ਉਹਨਾਂ ਦੇ ਨੱਕ ਵਿਚ ਦਮ ਕਰ ਰਹੀ ਸੀ। ਸਾਰੇ ਮਾਹੌਲ ਵਿੱਚ ਹਾਏ ਰਾਮ ਮਾਰਤੇ ਦਾ ਕੁਰਲਾਟ ਮੱਚਿਆ ਹੋਇਆ ਸੀ।

"ਬਾਈ ਬੂਆ ਸਿੰਹਾਂ ਆਹ ਹੁਕਮਨਾਮੇ ਵਾਲੀ ਥਾਂ ਕੋਲ ਕੋਈ ਰੋੜੂ ਦਾਸ ਖੜ੍ਹਾ ਲਗਦੇ.....?' ਇਕ ਰੋਡਿਆਂ ਦੇ ਮਲਵਈ ਫੌਜੀ ਨੇ ਕਿਹਾ। "ਹਾਂ.....ਇਕ ਮਿੰਟ ਰੁਕ ਕੇਰਾਂ.....ਆਹ ਫੜਾਈਂ ਵੱਡੀ....ਬੂਆ ਸਿੰਘ ਨੇ ਐਸ. ਐਲ. ਆਰ. ਥੱਲੇ ਰੱਖ ਕੇ ਐਲ. ਐਮ. ਜੀ. ਚੁੱਕ ਲਈ।

"ਖੜ ਤੇਰੀ ਭੈਣ ਨੂੰ....ਮਾਰਿਆ ਛੋਕਰੀ ਦੇਣੇ ਦਿਆ ਏਥੇ ਸਾਕ ਕਰਨ ਆਇਐਂ....?" ਬੂਆ ਸਿੰਘ ਨੇ ਕਰੋਧ ਵਿਚ ਆ ਕੇ ਨਿਸ਼ਾਨਾ ਬੰਨ੍ਹ ਕੇ ਬਰਸਟ ਫੌਜੀ ਦੇ ਮਾਰਿਆ । ਉਹ ਸੱਪ ਵਾਂਗ ਵਲੇਟੇ ਖਾਂਦਾ ਹੋਇਆ ਧਰਤੀ 'ਤੇ ਉੱਚਾ ਬੁੜਕ ਚੌਫਾਲ ਆਣ ਪਿਆ ਤੇ ਡਿੱਗਦੇ ਸਾਰ ਹੀ ਅੱਗ ਦੀਆਂ ਲਪਟਾਂ ਵਿੱਚ ਘਿਰ ਗਿਆ।

"ਲੈ ਅੰਤਮ ਸਸਕਾਰ ਵੀ ਨਾਲੇ ਹੋ ਗਿਆ ਮੇਰੇ ਪਤਿਓਰੇ ਦਾ......" ਜਗਤਾਰ ਸਿੰਘ ਦੇ ਫੌਜੀ ਪਿਤਾ ਮਹਿੰਦਰ ਸਿੰਘ ਨੇ ਰੋਹਬ ਜ਼ਾਹਰ ਕੀਤਾ। ਆਖ਼ਰ ਬਲੈਕ ਆਊਟ ਹੋ ਗਿਆ। ਪਾਣੀ ਵਾਲੀ ਟੈਂਕੀ ਬੰਬ ਮਾਰ ਕੇ ਭੰਨ ਦਿੱਤੀ ਗਈ। ਦਮਦਮੀ ਟਕਸਾਲੀ ਸਿੰਘ ਹੀ ਮੋਰਚਿਆਂ ਉਤੇ ਲੜ ਰਹੇ ਸਨ। ਬਹੁਤੇ ਫੈਡਰੇਸ਼ਨੀਏ ਰਫੂ-ਚੱਕਰ ਹੋ ਗਏ। ਤੁਰਕ ਸੈਨਾ ਤਾਂ ਪਹਿਲਾਂ ਹੀ ਸੋਢੀ ਦੇ ਕਤਲ ਬਾਅਦ ਹੀ ਦੌੜ ਗਈ ਸੀ। "ਇਹਨਾਂ ਨੇ ਹਟਣਾ ਨੀ ਲੜਾਈ ਆਰ-ਪਾਰ ਦੀ ਜਾਪਦੀ ਐ। ਆਰਸਲ ਗੰਨ ਦੇ ਬੰਬ ਮਾਰਦੇ ਪਏ ਆ....." ਫੌਜੀ ਬੂਆ ਸਿੰਘ ਨੇ ਟੈਂਕੀ 'ਤੇ ਡਿੱਗੇ ਬੰਬਾਂ ਨੂੰ ਪਹਿਚਾਣਦਿਆਂ ਕਿਹਾ। ਆਲੇ-ਦੁਆਲੇ ਦਾ ਮਾਹੌਲ ਬੜਾ ਭਿਆਨਕ ਜਿਹਾ ਹੁੰਦਾ ਜਾ ਰਿਹਾ ਹੈ ਸੀ। ਜੈਕਾਰਿਆਂ ਦੀਆਂ ਡੂੰਘੀਆਂ-ਡੂੰਘੀਆਂ ਅਵਾਜ਼ਾਂ ਮਾਹੌਲ ਵਿਚ ਛਾਅ ਰਹੀਆਂ ਸਨ। ਜਾਪਦਾ ਸੀ ਜਿਵੇਂ ਦੂਰ ਕਿਤੇ ਕੋਈ ਝੱਖੜ ਵਗ ਰਿਹਾ ਹੋਵੇ ਤੇ ਜੈਕਾਰਿਆਂ ਦੀਆਂ ਅਵਾਜ਼ਾਂ ਲੌਕਿਕ ਨਾ ਹੋਕੇ ਪਰਾਲੌਕਿਕ ਦੇਸ਼ ਦੀਆਂ ਹੋਣ। ਸਿੰਘ ਜੈਕਾਰੇ ਛੱਡ ਰਹੇ ਸਨ ਜਿਵੇਂ ਦੂਰ ਕਿਤੇ ਕੋਈ ਸਮੁੰਦਰੀ ਤੂਫਾਨ ਉਠ ਰਿਹਾ ਹੁੰਦੈ, ਇਉਂ ਜਗਤਾਰ ਦਾ ਚੜ੍ਹਦੀ ਵਰੇਸ ਵਾਲਾ ਮਨ ਮਹਿਸੂਸ ਕਰ ਰਿਹਾ ਸੀ। "ਡਿਉਢੀ ਵਾਲੇ ਬਹਾਦਰੋ ਕਿਵੇਂ ਜੇ....? ਚੜ੍ਹਦੀ ਕਲਾ ਵਿਚ ਰਹਿਣੈ ਤੁਹਾਡੇ ਜੀਂਦੇ ਜੀਅ ਕੋਈ ਫੌਜੀ ਡਿਉਢੀ ਦੇ ਰਸਤੇ ਅੰਦਰ ਨਾ ਵੜੇ......" ਭਾਈ ਅਮਰੀਕ ਸਿੰਘ ਨੇ ਡਿਉਢੀ ਵਿਚਲੇ ਸਿੰਘਾਂ ਨੂੰ ਵਾਕੀ ਟਾਕੀ ਸੈਟ ਉਤੇ ਸੰਦੇਸ਼ ਘੱਲਿਆ।

੫ ਜੂਨ ਨੂੰ ਰਾਤ ਦੇ ੧੨ ਕੁ ਵਜੇ ਟੈਂਕ ਪਰਕਰਮਾ ਵਿਚ ਦਾਖ਼ਲ ਹੋਏ। ਸਭ ਤੋਂ ਪਹਿਲਾਂ ਜ਼ਹਿਰੀਲੀ ਗੈਸ ਦੇ ਗੋਲੇ ਸਿੱਟੇ ਗਏ। ਸਾਰੇ ਸਿੰਘਾਂ ਦੀਆਂ ਅੱਖਾਂ ਵਿਚੋਂ ਪਾਣੀ ਸਿੰਮਣ ਲੱਗ ਪਿਆ, ਮਿਰਚਾਂ ਦੇ ਲੜਣ ਜਿਹੀ ਜਲੂਣ।

"ਉਏ ਇਹਦੇ ਪਾਣੀ ਦਾ ਫੇਹਾ ਭੇਂ ਕੇ ਰੱਖੋ ਜੁਬਾਨ 'ਤੇ, ਫੇਰ ਅੰਦਰ ਜਾਊਗੀ..." ਜਸਵਿੰਦਰ ਸਿੰਘ ਖੋਜਕੀਪੁਰ ਇਕ ਭੁਝੰਗੀ ਸਿੰਘ ਦੀ ਜੁਬਾਨ ਬਾਹਰ ਲਟਕ ਜਾਣ 'ਤੇ ਨਾਲ ਵਾਲੇ ਸਿੰਘਾਂ 'ਤੇ ਵਰ੍ਹਿਆ। ਜ਼ਹਿਰੀਲੀ ਗੈਸ ਅਜਿਹੀ ਸੀ ਕਿ ਜੋ ਵੀ ਆਪਣੀ ਜੀਭ ਬੁੱਲ੍ਹਾਂ ਤੇ ਫੇਰਨ ਲਈ ਬਾਹਰ ਕੱਢਦਾ ਜੀਭ ਥਾਏਂ ਹੀ ਲਟਕ ਜਾਂਦੀ ਸੀ. ਦੁਬਾਰਾ ਅੰਦਰ ਨਹੀਂ ਸੀ ਹੁੰਦੀ। ਇਨਫੈਕਸ਼ਨ ਨਾਲ ਸੁੱਜ ਕੇ ਅੱਖਾਂ ਮੂੰਹ ਨੱਕ ਲਾਲ ਹੋ ਰਹੇ ਸਨ। ਅਕਾਲ ਤਖ਼ਤ ਸਾਹਿਬ ਤੇ ਦੜਾ-ਦੜ ਬੰਬ ਵੱਜਣੇ ਸ਼ੁਰੂ ਹੋ ਗਏ ਤੇ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਫੀਤਾ-ਫੀਤਾ ਹੋ ਕੇ ਡਿੱਗਣੀ ਸ਼ੁਰੂ ਹੋ ਗਈ। ਫੌਜਾਂ ਦੇ ਕਮਾਂਡੋ ਤਖਤ ਦੇ ਵਿਹੜੇ ਵਿਚ ਪੈਰਾਸ਼ੂਟ ਰਾਹੀਂ ਉਤਰਨ ਲੱਗੇ। ਦਿਨ ਚੜ੍ਹਦੇ ਨੂੰ ਅਕਾਲ ਤਖਤ ਦੇ ਵਿਹੜੇ ਵਿੱਚ ਜਿਉਂਦੇ-ਮਰੇ ਤੇ ,ਜ਼ਖ਼ਮੀ ਫੌਜੀਆਂ ਦਾ ਜਮਘਟਾ ਜੁੜ ਗਿਆ। ਚੌਂ ਤਰਫੀਂ ਫਾਇਰੰਗ ਹੋਣ ਲੱਗੀ ਅਕਾਲ ਤਖਤ ਸਾਹਿਬ ਵੱਲੋਂ ਐਲ. ਐਮ. ਜੀ. ਦੀ ਅੰਨੀ ਫਾਇਰਿੰਗ ਨਾਲ ਫੌਜੀਆਂ ਦੇ ਘਾਣ ਲੱਥਣ ਲੱਗੇ।

ਡਿਉਢੀ ਦੇ ਮੋਰਚੇ ਵਿਚ ਲੜ ਰਹੇ ਇਕ ਸਹਿਰੀਏ ਫੌਜੀ ਸਿੰਘ ਦੇ ਅੱਖ ਦੇ ਥੱਲੇ ਗੋਲੀ ਆਣ ਵੱਜੀ ਤਾਂ ਜਗਤਾਰ ਸਿੰਘ ਨੇ ਉਸਨੂੰ ਕਿਹਾ

"ਭਾਊ ਤੂੰ ਲਗਦੈ ਜ਼ਖ਼ਮੀ ਹੋ ਗਿਐਂ, ਪਿੱਛੇ ਹੋ ਕੇ ਲੇਟ ਜਾਓ ਮੈਨੂੰ ਗੰਨ ਦੇਹ ਮੈਂ ਲੜਦਾਂ ਵਾਂ.......।"

"ਲੈ ਹੁਣ ਲੇਟਣ ਦਾ ਟਾਇਮ ਐ, ਵਾਰਸ ਇਸ਼ਕ ਦੇ ਆਣ ਮੈਦਾਨ ਲੱਥੇ. ਬੁਰਾ ਸੂਰਮੇ ਨੂੰ ਰਣੋ ਹੱਲਣਾ ਈ....ਤੂੰ ਇੰਝ ਕਰ ਮੇਰਾ ਦੁਮਾਲਾ ਘੁੱਟ ਕੇ ਜ਼ਖ਼ਮ ਤੋਂ ਦੀ ਬੰਨ੍ਹ ਦੇਹ ਹੁਣ ਤਾਂ ਸ਼ਹੀਦੀਆਂ ਪਾਉਣੀਆਂ...." ਫੌਜੀ ਸ਼ਹਿਰੀਆ ਸਿੰਘ ਕੜਕਿਆ।

ਜਗਤਾਰ ਨੇ ਉਹਦੀ ਪੱਗ ਦਾ ਲੜ ਘੁੱਟ ਕੇ ਜ਼ਖ਼ਮ ਉਤੇ ਬੰਨ੍ਹ ਦਿੱਤਾ। ਫੌਜੀ ਸਿੰਘ ਵਿਚ ਅੰਤਾ ਦਾ ਰੋਹਬ ਭਰ ਗਿਆ ਤੇ ਫੌਜੀ ਨੇ ਬੋਲੇ ਸੋ ਨਿਹਾਲ ਦੇ ਹਜ਼ਾਰਾਂ ਜੈਕਾਰੇ ਹਵਾ ਵਿਚ ਛੱਡ ਦਿੱਤੇ। ਜਗਤਾਰ ਸਿੰਘ ਨੂੰ ਜਾਪਿਆ ਜਿਵੇਂ ਦੂਰ ਸਮੁੰਦਰੀ ਤੂਫਾਨ ਵਾਂਗ ਉਠਦੀਆਂ ਲਹਿਰੀ ਅਵਾਜ਼ਾਂ ਨੇ ਫੌਜੀ ਦੇ ਜੈਕਾਰਿਆਂ ਦਾ ਸਤਿ ਸ੍ਰੀ ਅਕਾਲ ਦੇ ਅਵਾਜ਼ਿਆਂ ਰਾਹੀਂ ਜਵਾਬ ਦਿੱਤਾ। ਸ਼ਾਇਦ ਸਮੇਂ ਦੀ ਗਰਦਿਸ਼ ਵਿਚ ਕਿਸੇ ਸਮੇਂ ਗਵਾਚੀਆਂ ਸ਼ਹੀਦ ਰੂਹਾਂ ਆਪਣੇ ਨਵੇਂ ਸਾਥੀਆਂ ਦੀ ਆਮਦ ਨੂੰ ਜੀ ਆਇਆਂ ਆਖ ਰਹੀਆਂ ਸਨ। ਕੰਪਲੈਕਸ ਦੇ ਵਾਤਾਵਰਨ ਵਿਚੋਂ ਕਿਸੇ ਅਣਜਾਣ ਡੂੰਘ ਵਿੱਚੋਂ ਆਉਂਦੀ ਇਕ ਅਵਾਜ਼ ਕਈ ਕੰਨਾਂ ਨੇ ਸੁਣੀ "ਸੂਰਾ ਸੋਈ, ਸੂਰਾ ਸੋਈ, ਜੋ ਲੜੈ ਦੀਨ ਕੇ ਹੇਤੁ ਸੂਰਾ ਸੋਈ...." ਕਈ ਜਣਿਆਂ ਨੂੰ ਮੀਂਹ ਪੈਣ ਦਾ ਝਾਉਲਾ ਪਿਆ। ਇਕ ਨਿਹੰਗ ਸਿੰਘ ਨੇ ਦੱਸਿਆ ਕਿ ਉਸਨੇ ਮੀਂਹ ਦੇ ਪਾਣੀ ਦਾ ਪੀਪਾ ਵੀ ਭਰਿਆ ਪਰ ਦਿਸਦੀ ਦੁਨੀਆਂ ਨੇ ਅਜਿਹਾ ਕੁਝ ਨਹੀਂ ਦੇਖਿਆ। ਸ਼ਾਇਦ ਅਲੌਕਿਕ ਤੇ ਸੰਸਾਰਕ ਦੁਨੀਆਂ ਦੇ ਕਈ ਰੰਗ ਇੱਕ-ਮਿੱਕ ਹੋ ਚੁੱਕੇ ਸਨ।

ਜਗਤਾਰ ਸਿੰਘ, ਉਹਦੇ ਪਿਤਾ, ਭਰਾ ਤੇ ਫੌਜੀ ਬੂਆ ਸਿੰਘ ਨੇ ਟਰਾਂਜਿਸਟਰ ਦੀ ਸਵਿੱਚ ਚਲਦੀ ਕਰ ਦਿੱਤੀ। ਬੀ. ਬੀ. ਸੀ. ਦੀ ਉਰਦੂ ਸਰਵਿਸ ਵਿੱਚੋਂ ਇੱਕ ਘਬਰਾਈ ਜਿਹੀ ਅਵਾਜ਼ ਸੁਣਾਈ ਦਿੱਤੀ.

"......ਦਰਬਾਰ ਸਾਹਿਬ ਸਮੂਹ ਮੇਂ ਭਾਰਤੀ ਫੌਜੋਂ ਔਰ ਸਿੱਖ ਅਹਿਲਦਗੀ ਪਸੰਦੋਂ ਮੇ, ਜਮਕਰ ਲੜਾਈ ਚਲ ਰਹੀ ਹੈ.....ਭਿੰਡਰਾਂਵਾਲੇ ਨੇ ਭਾਰਤੀ ਸਰਕਾਰ ਕੋ ਚੇਤਾਵਨੀ ਦੀ ਹੈ ਕਿ ਅਬ ਵੋਹ ਘੁਟਨੇ ਨਹੀਂ ਟੇਕੇਂਗੇ......ਭਿੰਡਰਾਂਵਾਲੇ ਕੇ ਕੱਟੜ ਸਮਰਥਕ ਜਮਕਰ ਲੜਾਈ ਲੜ ਰਹੇਂ ਹੈਂ........ਬੱਬਰ ਖਾਲਸਾ ਕੇ ਹੈਡ ਕਵਾਟਰ ਪਰ ਭਾਰਤੀ ਫੌਜ ਕਾਬਜ਼ ਹੋ ਚੁੱਕੀ ਹੈ......ਦਰਬਾਰ ਸਾਹਿਬ ਔਰ ਉਸ ਕੇ ਨਜ਼ਦੀਕੀ ਬਜ਼ਾਰੋਂ ਕੀ ਸੜਕੋਂ ਪਰ ਭਾਰਤੀ ਫੌਜੀਓਂ ਔਰ ਸਿੱਖ ਅਲਹਿਦਗੀ ਪਸੰਦੋਂ ਕੇ ਸ਼ਵ ਹੀ ਸ਼ਵ ਬਿਖਰੇ ਪੜੇ ਹੈਂ....।"

"ਭਾਊ ਮਹਿੰਦਰ ਸਿੰਘਾ ਮੋਰਚਾ ਸੁਰੱਖਿਅਤ ਨਹੀਂ ਰਿਹਾ ਇਸ ਨੂੰ ਛੱਡ ਕੇ ਕੋਈ ਹੋਰ ਅੜਤਲਾ ਲੱਭਿਆ ਜਾਵੇ...." ਫੌਜੀ ਬੂਆ ਸਿੰਘ ਨੇ ਵਧਦੀ ਫਾਇਰਿੰਗ ਨੂੰ ਭਾਂਪਦੇ ਹੋਏ ਜਗਤਾਰ ਦੇ ਪਿਤਾ ਮਹਿੰਦਰ ਸਿੰਘ ਨੂੰ ਮੋਰਚਾ ਛੱਡਣ ਦੀ ਤਜਵੀਜ਼ ਦਿੱਤੀ।

ਉਹ ਮੋਰਚਾ ਛੱਡਣਾ ਮੰਨ ਗਿਆ। ਇਸ ਤਰ੍ਹਾਂ ਜਗਤਾਰ ਸਿੰਘ ਹੋਰੀਂ ਆਪਣੇ ਸਾਥੀਆਂ, ਪਿਤਾ ਅਤੇ ਭਰਾ ਸਮੇਤ ਡਿਉਢੀ ਦੀ ਪਿਛਲੀ ਗਲੀ ਵਿਚ ਛਾਲਾਂ ਮਾਰ ਗਏ।

ਉਹ ਘੁੰਮਦੇ-ਘੁਮਾਉਂਦੇ ਇੱਕ ਚੁਬਾਰੇ ਵਿੱਚ ਆਏ ਜਿਥੇ ਪੋਣੇ ਵਿਚ ਕੁਝ ਰੋਟੀਆਂ ਬੱਝੀਆਂ ਪਈਆਂ ਸਨ। ਕੋਲ ਹੀ ਔਲੇ ਦਾ ਮੁਰੱਬਾ ਰੱਖਿਆ ਹੋਇਆ ਸੀ। ਘਰ ਸਾਰੇ ਦਾ ਸਾਰਾ ਖਾਲੀ ਸੀ। ਚੁਬਾਰੇ ਵਿਚ ਲੱਗੀ ਪਾਣੀ ਦੀ ਟੂਟੀ ਚੱਲੀ ਜਾ ਰਹੀ ਸੀ ਜਿਹਦੇ ਥੱਲੇ ਰੱਖੀ ਬਾਲਟੀ ਵਿਚੋਂ ਪਾਣੀ ਬਾਹਰ ਵਗ ਰਿਹਾ ਸੀ। ਸਾਰੇ ਦਾ ਸਾਰਾ ਟੋਲਾ ਕਈ ਦਿਨਾਂ ਦਾ ਪਿਆਸਾ ਹੋਣ ਕਰਕੇ ਪਾਣੀ ਨੂੰ ਟੁੱਟ ਕੇ ਪਿਆ। ਜੂਨ ਮਹੀਨੇ ਦੀ ਗਰਮੀ ਜਾਨ ਕੱਢ ਰਹੀ ਸੀ। ਮਹਿੰਦਰ ਸਿੰਘ ਨੇ ਰੱਜ ਕੇ ਪਾਣੀ ਪੀਣ ਉਪਰੰਤ ਔਲੇ ਦੇ ਮੁਰੱਬੇ ਨਾਲ ਪ੍ਰਸ਼ਾਦੇ ਵਰਤਾਉਣੇ ਸ਼ੁਰੂ ਕਰ ਦਿੱਤੇ। ਸਾਰੇ ਸਿੰਘਾਂ ਨੇ ਰੱਜ ਕੇ ਪ੍ਰਸ਼ਾਦੇ ਛਕੇ।

"ਤੂੰ ਜਗਤਾਰ ਸਿੰਹਾਂ ਇਉਂ ਕਰ ਮੇਰਾ ਸ਼ੇਰ, ਕਿਵੇਂ ਵੀ ਤੁਸੀਂ ਸਾਰੇ ਜਣੇ ਨਿਕਲੋ ਏਥੋਂ.....ਜਾਉ....ਆਹ ਮੇਰੀ ਘੜੀ ਲੈਂਦਾ ਜਾਵੀਂ, ਬੀਬੀ ਨੂੰ ਫੜਾ ਦੇਵੀਂ ਆਪਣੀ ਨੂੰ...." ਜਗਤਾਰ ਦੇ ਪਿਤਾ ਨੇ ਉਸ ਨੂੰ ਆਪਣੀ ਗੁੱਟ ਦੀ ਘੜੀ ਲਾਹ ਕੇ ਫੜਾਉਂਦਿਆਂ ਜੱਫੀ ਵਿਚ ਘੁੱਟ ਲਿਆ।

"ਨਹੀਂ ਪਿਤਾ ਜੀ ਮੈਂ ਵੀ ਇੱਥੇ ਹੀ ਰਹਾਂਗਾ ...." ਜਗਤਾਰ ਦੀਆਂ ਅੱਖਾਂ ਮੋਹ ਵਿਚ ਛਲਕ ਪਈਆਂ। "ਤੇਰਾ ਬਾਪੂ ਠੀਕ ਕਹਿੰਦੈ....ਜੇ ਤੁਸੀਂ ਸਾਰੇ ਹੀ ਇੱਥੇ ਸ਼ਹੀਦ ਹੋ ਗਏ ਤਾਂ ਮਾਤਾ ਦਾ ਤੇ ਨਿੱਕੂ ਦਾ ਧਿਆਨ ਕੌਣ ਰੱਖੇਗਾ..."? ਬੂਆ ਸਿੰਘ ਨੇ ਜਗਤਾਰ ਨੂੰ ਸਮਝਾਇਆ।

ਆਖਰ ਅਣਮੰਨੇ ਦਿਲ ਨਾਲ ਪਿਤਾ ਤੇ ਭਰਾ ਦੇ ਅੰਤਮ ਦਰਸ਼ਨ ਮਿਲਾਪ ਕਰਕੇ ਭਰੇ ਮਨ ਨਾਲ ਜਗਤਾਰ ਆਪਣੇ ਸਾਥੀਆਂ ਸੰਤਾ ਸਿੰਘ ਤੇ ਦੇਸਾ ਸਿੰਘ ਸਮੇਤ ਉਹਨਾਂ ਨੂੰ ਉਥੇ ਛੱਡ ਕੇ ਚੁਬਾਰੇ ਤੋਂ ਹੀ ਛੱਤੋ-ਛੱਤ ਬਜ਼ਾਰੋ-ਬਜ਼ਾਰੀਂ ਹੁੰਦਾ ਹੋਇਆ ਅੰਮ੍ਰਿਤਸਰ ਦੀਆਂ ਗਲੀਆਂ ਵੱਲ ਨੂੰ ਅਹੁਲ ਪਿਆ। ਚੁਬਾਰੇ ਦੀ ਪੇਟੀ ਦਾ ਤਾਲਾ ਤੋੜ ਕੇ ਉਸਨੇ ਆਪਣੇ ਤੇ ਸਾਥੀਆਂ ਦੇ ਕੱਪੜੇ ਬਦਲ ਲਏ ਸਨ।

• • •

# ਕਾਂਡ ੧੨

## ਬੰਦਾ ਬੱਕਰਾ ਹੱਥ ਕਸਾਈਆਂ ਦੇ.....

ਜਦੋਂ ਸੰਘਰਸ਼ਾਂ ਸਬੰਧੀ ਸੰਗਰਾਮੇ ਉੱਠਦੇ ਹਨ ਤਾਂ ਉਹਨਾਂ ਦੀਆਂ ਪਾਈਆਂ ਪੈੜਾਂ ਸਮਾਂ ਪਾ ਕੇ ਨਵੇਂ ਸਿਧਾਂਤਾਂ ਨੂੰ ਜਨਮ ਦਿੰਦੀਆਂ ਹਨ ਅਤੇ ਜਦੋਂ ਸਰਕਾਰਾਂ ਲੋਕਾਂ ਨੂੰ ਗੋਲੀ ਰਾਹੀਂ ਚੁੱਪ ਕਰਵਾਉਣ ਦੇ ਰਾਹ ਤੁਰ ਪੈਣ ਤਾਂ ਉਹਨਾਂ ਦੇ ਪੁੱਟੇ ਕਦਮ ਉਹਨਾਂ ਨੂੰ ਅੰਤ ਵੱਲ ਨੂੰ ਲਿਜਾਂਦੇ ਹਨ। ਸ਼ਾਇਦ ਏਸੇ ਅੰਤ ਵੱਲ ਨੂੰ ਅੱਜ ਭਾਰਤੀ ਹਕੂਮਤ ਦਾ ਜ਼ੁਲਮ ਉਸ ਨੂੰ ਲਿਜਾ ਰਿਹਾ ਸੀ। ਸਾਰਾ ਪੰਜਾਬ ਕਰਫਿਊ ਦੀਆਂ ਬੇੜੀਆਂ ਵਿੱਚ ਜਕੜਿਆ ਜਾ ਚੁੱਕਾ ਸੀ। ਪੰਜਾਬ ਦੇ ਚੱਪੇ-ਚੱਪੇ ਦੇ ਉਤੇ ਭਾਰਤੀ ਫੌਜਾਂ ਹਰਲ-ਹਰਲ ਕਰਦੀਆਂ ਤੁਰੀਆਂ ਫਿਰਦੀਆਂ ਸਨ। ਮੀਰੀ-ਪੀਰੀ ਦੇ ਸਿਧਾਂਤ ਲਈ ਲੜਣ ਵਾਲਾ ਤਖ਼ਤ ਦਾ ਪਹਿਰੇਦਾਰ ਜਰਨੈਲ ਆਪਣੇ ਵਫਾਦਾਰ ਯੋਧੇ ਸਾਥੀਆਂ ਨਾਲ ਕੋਹਜਾਂ ਭਰੀ ਦੁਨੀਆਂ ਨੂੰ ਅਲਵਿਦਾ ਆਖ ਸ਼ਾਇਦ ਕਿਸੇ ਮੁਹੱਬਤਾਂ ਦੀ ਦੁਨੀਆਂ ਨੂੰ ਚਲਾ ਗਿਆ ਸੀ।

ਜਗਤਾਰ ਸਿੰਘ ਅਤੇ ਉਹਦੇ ਸਾਥੀ ਆਪਣੇ ਹੀ ਸ਼ਹਿਰ ਦੀਆਂ ਗਲੀਆਂ ਵਿੱਚ ਅਣਪਛਾਤੇ ਬਣੇ ਫਿਰਦੇ, ਗਲੀਆਂ ਦੇ ਕੱਖਾਂ ਤੋਂ ਵੀ ਹੌਲੇ ਮਹਿਸੂਸ ਕਰ ਰਹੇ ਸਨ।

"ਵੀਰ ਦਰਬਾਰ ਸਾਹਿਬ ਅੰਦਰਲੇ ਯਾਤਰੂਆਂ ਦਾ ਕੀ ਬਣਿਆ ਹੋਊ.....? ਉਨ੍ਹਾਂ ਵਿਚਾਰਿਆਂ ਦਾ ਤਾਂ ਕੋਈ ਦੋਸ਼ ਵੀ ਨੀ...." ਜਗਤਾਰ ਸਿੰਘ ਦੇ ਸਾਥੀ ਦੇਸਾ ਸਿੰਘ ਨੇ ਸਵਾਲ ਕੀਤਾ। ਦੇਸੇ ਤੇ ਬੰਤੇ ਨੂੰ ਹਾਲੇ ਅੰਮ੍ਰਿਤ ਛਕੇ ਨੂੰ ਥੋੜਾ ਚਿਰ ਹੀ ਹੋਇਆ ਸੀ। ਉਹਨਾਂ ਨੇ ਆਪਣੇ ਕੇਸ ਪਿੱਛੇ ਨੂੰ ਵਾਹ ਲਏ ਸਨ ਤਾਂ ਕਿ ਸ਼ੱਕ ਨਾ ਹੋ ਸਕੇ। ਜਦਕਿ ਜਗਤਾਰ ਸਿੰਘ ਬਚਪਨ ਤੋਂ ਹੀ ਅੰਮ੍ਰਿਤਧਾਰੀ ਸਿੰਘ ਸੀ।

"ਇਉਂ ਈ ਆ ਭਰਾਵਾ ਜਦੋਂ ਬਿਗਾਨੀਆਂ ਫੌਜਾਂ ਚੜ੍ਹਦੀਆਂ ਨੇ ਤਾਂ ਫਿਰ ਗਿੱਲੀ ਸੁੱਕੀ ਥੋੜੋ ਦੇਖਦੀਆਂ ਨੇ.....ਪਰ ਊਂ ਹੱਥ ਲਾ-ਲਾ ਦੇਖਦੇ ਹੋਣਗੇ, ਸਿੰਘਾਂ ਨੇ ਉਡਾ ਤੋਤੇ ਦਿੱਤੇ ਟੋਪੀਆਂ ਵਾਲੇ ਪੂਰਬੀਆਂ ਦੇ.....ਚਾਵਲ ਖਾਣੀ ਜਾਤ ਭੈਣ ਚੋ...." ਜਗਤਾਰ ਸਿੰਘ ਨੇ ਸਿਆਣਿਆਂ ਵਾਂਗ ਸਿਰ ਹਿਲਾਇਆ। ਕੋਈ ਜ਼ਹਿਰੀਲਾ ਮਾਦਾ ਹਾਲੇ ਵੀ ਉਸਦੇ ਅੰਦਰ ਉੱਸਲ ਵੱਟੇ ਲੈ ਰਿਹਾ ਸੀ।

"ਅਰੇ ਹਰਾਮ....ਹਾਥ ਊਪਰ ਕਰੋ ਕਿਧਰ ਸੇ ਆਏ ਹੋ ਤੁਮ ਲੋਗ....?" ਉਹਨਾਂ ਤਿੰਨਾਂ ਨੂੰ ਬਿਹਾਰੀ ਫੌਜੀਆਂ ਦੇ ਇਕ ਟੋਲੇ ਨੇ ਘੇਰ ਲਿਆ। ਉਹਨਾਂ ਨੇ ਹੱਥ ਉਪਰ ਕਰ ਲਏ। ਫੌਜੀਆਂ ਦੇ ਮੂੰਹਾਂ 'ਚੋਂ ਅੱਗ ਦੀਆਂ ਲਪਟਾਂ ਨਿਕਲ ਰਹੀਆਂ ਸਨ।

ਜਗਤਾਰ ਦੇ ਕੰਨਾਂ ਨੇ ਫਿਰ ਅਲੌਕਿਕ ਕੀਰਤਨ ਦੀ ਅਵਾਜ ਸੁਣੀ। ਇਕ ਡੂੰਘੀ ਜਿਹੀ ਦੂਰ ਵਗਦੀ ਹਵਾ ਵਰਗੀ ਸੱਦ..... "ਸੂਰਾ ਸੋਈ ਸੂਰਾ ਸੋਈ ਜੁ ਲਰੈ

ਦੀਨ ਕੇ ਹੇਤੁ ਸੂਰਾ ਸੋਈ...'' ਉਸਦਾ ਢਹਿੰਦਾ-ਢਹਿੰਦਾ ਮਨ ਫਿਰ ਚੜ੍ਹਦੀ ਕਲਾ ਵਿਚ ਹੋ ਗਿਆ।

''ਕਹਾਂ ਸੇ ਆਏ ਹੋ ਤੁਮ ਤੀਨੋ...? ਤੁਮ੍ਹਾਰੇ ਜੂਤੇ ਕਹਾਂ ਹੈ....? ਭਿੰਡਰਾਂਵਾਲੇ ਕੇ ਆਦਮੀ ਹੋ....ਕਿਤਨੇ ਫੌਜੀਓਂ ਕੋ ਮਾਰਾ...?'' ਫੌਜੀ ਟੋਲੇ ਦਾ ਮੁਖੀ ਇੱਕੋ ਸਾਹ ਕਈ ਸਵਾਲ ਕਰ ਗਿਆ। ਇਕ ਟੋਪੀ ਵਾਲੇ ਬਿਹਾਰੀਏ ਨੇ ਡਰਦਿਆਂ-ਡਰਦਿਆਂ ਉਹਨਾਂ ਦੀ ਤਲਾਸ਼ੀ ਲਈ। ''ਹਮ ਤੋ ਦਰਬਾਰ ਸਾਹਿਬ ਦਰਸ਼ਨ ਕਰਕੇ ਆਏ ਥੇ ਔਰ ਜਹਾਂ ਆਕਰ ਫਸ ਗਏ....'' ਜਗਤਾਰ ਨੇ ਘੜਿਆ-ਘੜਾਇਆ ਉੱਤਰ ਦਿੱਤਾ।

''....ਤੋ ਜਬ ਆਰਮੀ ਨੇ ਬਾਹਰ ਆਨੇ ਕੋ ਅਨਾਊਂਸ ਕੀਆ ਤੋ ਬਾਹਰ ਕਿਉਂ ਨਹੀਂ ਨਿਕਲੇ....?'' ਫੌਜੀ ਦਾ ਟੇਡਾ ਸਵਾਲ ਸੀ। ਉਸਨੇ ਬੀੜੀ ਧੁਖਾ ਲਈ। ਉਸਦੇ ਗੀਦੇ ਤੰਬਾਕੂ ਖਾਧੇ ਦੰਦਾਂ ਵਿੱਚੋਂ ਮਰੇ ਹੋਏ ਕੁੱਤੇ ਵਰਗੀ ਬਦਬੋ ਹਵਾ ਵਿਚ ਫੈਲ ਰਹੀ ਸੀ।

''ਹਮੇਂ ਵੋਹ ਅੱਤਵਾਦੀ ਬਾਹਰ ਨਹੀਂ ਆਨੇ ਦੇ ਰਹੇ ਥੇ, ਬੋਲ ਰਹੇ ਥੇ ਕਿ ਅਗਰ ਕੋਈ ਬਾਹਰ ਗਿਆ ਤੋ ਗੋਲੀ ਮਾਰ ਦੇਂਗੇ....'' ਜਗਤਾਰ ਨੇ ਇਕ ਹੋਰ ਪੱਚਰ ਠੋਕ ਦਿੱਤਾ। ''ਅੱਛਾ ਅੰਦਰ ਵੋਹ ਮਾਰਤੇ ਥੇ ਔਰ ਬਾਹਰ ਹਮ ਮਾਰੇਂਗੇ...ਨੰਗਾ ਕਰੋ ਹਰਾਮ ਜਾਦੋਂ ਕੋ....ਕੱਪੜੇ ਉਤਾਰੋ ਸਭੀ ਹਰਾਮੀ'' ਫੌਜੀ ਮੁਖੀ ਨੇ ਸੜਕ ਉੱਤੇ ਹੀ ਉਹਨਾਂ ਨੂੰ ਨਿਰਬਸਤਰ ਕਰਵਾ ਦਿੱਤਾ। ''ਯਿਹ ਕੱਛਾ ਭਿੰਡਰਾਂਵਾਲਾ ਮਾਰਕਾ ਹੈ ਕਿਯਾ ?'' ਇੱਕ ਫੌਜੀ ਨੇ ਜਗਤਾਰ ਦੇ ਪਹਿਨੇ ਰੇਬਦਾਰ ਕਛਹਿਰੇ ਨੂੰ ਦੇਖ ਕੇ ਮਖੌਲ ਕੀਤਾ।

''ਕੱਛੇ ਭੀ ਉਤਾਰੋ.......''। ਫੌਜੀ ਮੁਖੀ ਦਾ ਖੁੱਲੀ ਸੜਕ ਉੱਤੇ ਕਛਹਿਰੇ ਉਤਾਰਨ ਦਾ ਅਜੀਬ ਹੁਕਮ ਸੁਣ ਕੇ ਇਕ ਵਾਰ ਤਾਂ ਸਾਰੇ ਜਣੇ ਜਰਕ ਗਏ। ''ਸੁਨਾਈ ਨਹੀਂ ਦੀਆ....? ਸੀਤਾ ਰਾਮ ਜਬਰਦਸਸਤੀ ਉਤਾਰ ਡਾਲੋ...'' ਫੌਜੀ ਮੁਖੀ ਕੜਕਿਆ ਤਾਂ ਕਿੰਨੇ ਹੀ ਸੀਤਾ ਰਾਮਾਂ ਨੇ ਮਿਲਕੇ ਹੁਕਮ ਵਜਾਇਆ ਅਤੇ ਅਗਲੇ ਹੀ ਪਲ ਤਿੰਨੋਂ ਗਭਰੇਟ ਬਿਲਕੁਲ ਅਲਫ ਨੰਗੇ ਸੜਕ ਉਤੇ ਖੜ੍ਹੇ ਸਨ।

''ਅਰੇ ਸਰ ਜੀ...ਯਹ ਤੋ ਸਾਲਾ ਕਟੂਆ ਲਗਤਾ ਹੈ....'' ਇਕ ਫੌਜੀ ਦੇਸਾ ਸਿੰਘ ਵੱਲ ਦੇਖ ਕੇ ਚੀਕਿਆ। ਉਸਦੇ ਲਿੰਗ ਦੀ ਬਣਤਰ ਸ਼ਾਇਦ ਉਨ੍ਹਾਂ ਨੂੰ ਸੁੰਨਤ ਕੀਤੀ ਵਾਂਗ ਲੱਗੀ ਸੀ। ਉਨ੍ਹਾਂ ਤਿੰਨਾਂ ਉਤੇ ਅੰਨ੍ਹੇਵਾਹ ਡਾਂਗਾਂ ਦਾ ਮੀਂਹ ਵਰ੍ਹਨਾ ਸ਼ੁਰੂ ਹੋ ਗਿਆ। ਹੱਥ ਉਨ੍ਹਾਂ ਦੇ ਪਹਿਲਾਂ ਹੀ ਪਿਛਾਂਹ ਨੂੰ ਕਰਕੇ ਬੰਨ੍ਹ ਦਿੱਤੇ ਗਏ ਸਨ।

''ਤੁਮ ਸਾਲੇ ਮੁਸਲਮਾਨ ਕੀ ਔਲਾਦ ਪਾਕਿਸਤਾਨ ਸੇ ਆਇਆ ਹੈ ਕਿਯਾ ?'' ਕੁੱਟ ਖਾ ਰਹੇ ਦੇਸੇ ਨੂੰ ਫੌਜੀ ਸਵਾਲ ਕਰ ਰਹੇ ਸਨ।

''ਨਹੀਂ ਸਾਹਬ, ਇਹ ਤੋ ਹਮਾਰੇ ਗਾਂਵ ਕਾ ਹੀ ਹੈ....ਸਿੱਖੋਂ ਕਾ ਮੁੰਡਾ ਹੈ....'' ਬੰਤੇ ਨੇ ਫੌਜੀਆਂ ਨੂੰ ਦੱਸਿਆ। ਡਾਂਗਾਂ ਦੀ ਬੇਹਿਸਾਬੀ ਗਿੱਦੜ ਕੁੱਟ ਮਾਰ ਜਾਰੀ ਰਹੀ। ਉਹਨਾਂ ਕੁੱਟ-ਕੁੱਟ ਕੇ ਦੇਸੇ ਦੀ ਬਾਂਹ ਗੁੱਟ ਕੋਲੋਂ ਤੋੜ ਦਿੱਤੀ।

''ਮੈਂ ਬਤਾਤਾ ਹੂੰ, ਮੈਂ ਦੱਸਦਾਂ ਸਾਡੇ ਨਾਲ ਦੇ ਬਾਕੀ ਦੇ ਕਿੱਥੇ ਹਨ?'' ਦੇਸਾ ਮਾਰ ਨਾ ਸਹਾਰ ਸਕਿਆ ਤੇ ਫੌਜੀਆਂ ਨੂੰ ਚੁਬਾਰੇ ਵੱਲ ਨੂੰ ਲੈ ਤੁਰਿਆ, ਜਿਥੇ ਜਗਤਾਰ

ਦੇ ਪਿਤਾ ਸਰਦਾਰ ਮਹਿੰਦਰ ਸਿੰਘ ਉਸਦਾ ਭਰਾ ਸੁਖਦੇਵ ਸਿੰਘ ਤੇ ਫੌਜੀ ਬੂਆ ਸਿੰਘ ਲੁਕੇ ਹੋਏ ਸਨ ।

"ਹੁਣ ਭੈਣ ਦੇਣਿਆਂ ਉਥੇ ਨਾ ਲੈਜੀਂ ਨਾਲੇ ਆਪ ਮਰੇਂਗਾ, ਨਾਲੇ ਉਹਨਾਂ ਨੂੰ ਤੇ ਸਾਨੂੰ ਵੀ ਮਰਵਾਏਂਗਾ..." ਬੰਤਾ ਸਿੰਘ ਨੇ ਕੋਲੋਂ ਲੰਘਦੇ ਦੇਸੇ ਨੂੰ ਗਾਲ ਕੱਢੀ । ਥੋੜ੍ਹੇ ਸਮੇਂ ਬਾਅਦ ਹੀ ਦੇਸਾ ਸਿੰਘ ਹੋਰੀਂ ਵਾਪਿਸ ਪਰਤ ਆਏ ਕਿਉਂਕਿ ਚੁਬਾਰਾ ਫੌਜ ਦੇ ਬੰਬਾ ਨਾਲ ਤਬਾਹ ਹੋ ਚੁੱਕਾ ਸੀ ਅਤੇ ਉਥੇ ਕੋਈ ਬਾਕੀ ਨਹੀਂ ਸੀ ਬਚਿਆ। ਜਗਤਾਰ ਸਿੰਘ ਲਈ ਪਿਤਾ ਅਤੇ ਭਰਾ ਦੀ ਸ਼ਹੀਦੀ ਦੀ ਖ਼ਬਰ ਸੀ । ਉਸਨੇ ਗੁੱਟ 'ਤੇ ਬੰਨ੍ਹੀ ਪਿਤਾ ਜੀ ਦੀ ਘੜੀ ਨੂੰ ਘੁੱਟ ਕੇ ਸੀਨੇ ਨਾਲ ਲਾ ਲਿਆ। ਸ਼ਾਇਦ ਇਹ ਉਹਨਾਂ ਦੀ ਆਖਰੀ ਖ਼ਬਰ ਸੀ । ਉਨ੍ਹਾਂ ਦੀ ਮਾਰ ਕੁਟਾਈ ਹੁੰਦੀ ਰਹੀ ਅਤੇ ਉਹਨਾਂ ਨੂੰ ਇਕੱਲੇ ਕਛਹਿਰੇ ਪਵਾ ਕੇ ਘੰਟਾ ਘਰ ਚੌਕ ਮੂਹਰੇ ਖਾਲੀ ਪਈ ਥਾਂ ਵਿਚ ਲਿਆ ਕੇ ਬਿਠਾ ਦਿੱਤਾ ਗਿਆ ਜਿੱਥੇ ਹੋਰ ਵੀ ਕਈ ਯਾਤਰੂ ਨਰੜ ਕੇ ਬਿਠਾਏ ਹੋਏ ਸਨ। ਉਹਨਾਂ ਦੀਆਂ ਕਤਾਰਾਂ ਸਾਹਮਣੇ ਇਕ ਬਾਹਮਣ ਅਫ਼ਸਰ ਕੁਰਸੀ ਡਾਹ ਕੇ ਬੈਠਾ ਹੋਇਆ ਸੀ ।

"ਕਿਉਂ ਤੁਮਨੇ ਕਿਤਨੇ ਫੌਜੀਓਂ ਕੋ ਮਾਰਾ....?" ਫੌਜੀ ਅਫਸਰ ਨੇ ਹੱਥ ਵਿਚ ਫੜੀ ਸੋਟੀ ਜਗਤਾਰ ਦੇ ਬੁੱਲਾਂ 'ਤੇ ਮਾਰੀ । ਜਗਤਾਰ ਦੇ ਅੰਦਰ ਇਕ ਖ਼ਤਰਨਾਕ ਚੁੱਪ ਘਰ ਕਰ ਗਈ ਸੀ, ਉਹ ਕੁਝ ਨਹੀਂ ਬੋਲਿਆ ।

"ਭਾਊ ਤਾਰ ਆਹ ਬਜ਼ੁਰਗ ਦੀ ਹਾਲਤ...?" ਬੰਤੇ ਤੋਂ ਗੱਲ ਪੂਰੀ ਨਹੀਂ ਹੋ ਸਕੀ । ਉਸਨੇ ਜਗਤਾਰ ਦਾ ਧਿਆਨ ਇਕ ਅੱਸੀ ਕੁ ਸਾਲ ਦੇ ਬਜ਼ੁਰਗ ਵੱਲ ਦਿਵਾਇਆ। ਬਜ਼ੁਰਗ ਦੀਆਂ ਅੱਖਾਂ ਦੀ ਥਾਂਵੇਂ ਦੋ ਡੂੰਘੇ ਜ਼ਖ਼ਮ ਸਨ ਜਿਨ੍ਹਾਂ ਵਿਚੋਂ ਲਹੂ ਵਗ ਕੇ ਬਜ਼ੁਰਗ ਦੇ ਚਿਹਰੇ ਉਤੇ ਜੰਮ ਚੁੱਕਾ ਸੀ।

"ਛੋਟੇ, ਬਜ਼ੁਰਗ ਦੇ ਜ਼ਖ਼ਮ ਕਿਵੇਂ ਹੋਏ....?" ਜਗਤਾਰ ਨੇ ਮੁੰਡੇ ਬਜ਼ੁਰਗ ਦੇ ਕੋਲ ਬੈਠੇ ਨੂੰ ਸਵਾਲ ਕੀਤਾ ।

"ਭਾਊ ਬੰਬ ਵੱਜਾ ਈ ਅਸੀਂ ਤਾਂ ਦਰਸ਼ਨ ਕਰਨ ਆਏ ਸਾਂ ਤੇ ਸਰਾਂ ਵਿਚ ਠਹਿਰੇ ਹੋਏ ਸਾਂ ਕਿ ਫੌਜੀਆਂ ਨੇ ਸਾਰਿਆਂ ਨੂੰ ਵਿਹੜੇ ਵਿਚ ਇਕੱਠੇ ਕਰਕੇ ਗੋਲੀ ਚਲਾ ਦਿੱਤੀ । ਲੋਕਾਂ ਵਿਚ ਹਫੜਾ-ਦਫੜੀ ਮੱਚ ਗਈ, ਕਈ ਜਾਣੇ ਮਾਰੇ ਗਏ । ਮੈਂ ਲਾਸ਼ਾਂ ਦੇ ਢੇਰ ਥੱਲੇ ਦੱਬਣ ਕਰਕੇ ਬਚ ਗਿਆ। ਉਹਨਾਂ ਨੇ ਬਾਅਦ ਵਿਚ ਸਰਾਂ ਦੀ ਛੱਤ 'ਤੇ ਖਲੋ ਕੇ ਬੰਬ ਮਾਰਿਆ ਜਿਹਦੇ ਛਰੇ ਬਾਪੂ ਦੀਆਂ ਅੱਖਾਂ ਵਿਚ ਵੱਜ ਗਏ ਤੇ ਬਾਪੂ ਅੰਨ੍ਹਾ ਹੋ ਗਿਆ...." ਕਹਿੰਦਾ ਹੋਇਆ ਮੁੰਡਾ ਰੋਣ ਲੱਗਾ ।

"ਅੱਛਾ ਸਰਾਂ ਵਿਚ ਹੋਰ ਤੈਂ ਕੀ ਦੇਖਿਆ.....?" ਜਗਤਾਰ ਯਾਤਰੂ ਸਰਾਂ ਦੀ ਸਥਿਤੀ ਜਾਨਣ ਲਈ ਤਾਹੂ ਸੀ।

"ਭਾਊ....ਲੋਕ ਪਾਣੀ ਤੋਂ ਬਿਨਾਂ ਧਿਆਏ ਮਾਰਨ ਡਹੇ ਸੀ.....ਫੌਜੀ ਕਿਸੇ ਨੂੰ ਪਾਣੀ ਨਹੀਂ ਪੀਣ ਦਿੰਦੇ ਸਨ......ਇਕ ਬੁੱਢੇ ਨੇ ਜਦੋਂ ਇਕ ਫੌਜੀ ਨੂੰ ਕਿਹਾ, "ਸਾਬ ਥੋੜਾ ਪਾਣੀ ਪੀ ਲੂੰ ਪਿਆਸ ਲੱਗੀ ਹੈ" ਤਾਂ ਫੌਜੀ ਨੇ ਬੱਟ ਮਾਰਿਆ, ਨਾਲੇ ਕਿਹਾ

ਬੂਤੇ ਕੋਈ ਪਾਨੀ ਨਹੀਂ ਪੀਨਾ....ਪਹਿਲੇ ਤੋ ਕਹਿਤੇ ਥੇ ਹਰਿਆਣੇ ਕੋ ਪਾਣੀ ਨਹੀਂ ਦੇਂਗੇ.....ਰਾਜਸਥਾਨ ਕੋ ਪਾਣੀ ਨਹੀਂ ਦੇਂਗੇ....'' ਵਿਚਾਰਾ ਬੁੜਾ ਬਾਪੂ ਧਿਆਇਆ ਮਰ ਗਿਆ।

"ਇਕ ਬੁੜੀ ਹੋਰ ਸੀ ਉਹਨਾਂ ਫੌਜੀ ਦੀ ਮਿੰਨਤ ਕੀਤੀ......ਉਹਦੀ ਧੀ ਜਿਹਨੂੰ ਨਿੱਕਾ-ਨਿਆਣਾ ਹੋਣ ਵਾਲਾ ਸੀ ਪਾਣੀ ਖੁਣੋਂ ਤੜਫ-ਤੜਫ ਕੇ ਮਰ ਰਹੀ ਸੀ ਪਰ ਫੌਜੀਆਂ ਨੇ ਉਸਦੀ ਇਕ ਨਾ ਸੁਣੀ ਸਗੋਂ ਉਸ ਕੁੜੀ ਨੂੰ ਤੱਤੀ ਫਰਸ਼ ਉਤੇ ਢਿੱਡ ਪਰਨੇ ਲੰਮੇ ਪਾ ਕੇ ਤੋਰਦੇ ਰਹੇ ਤੇ ਉਹ ਵਿਚਾਰੀ ਵੀ ਮਰ ਗਈ....'' ਮੁੰਡੇ ਦੇ ਗੱਲ ਦੱਸਦਿਆਂ ਕੰਨਾਂ ਕੋਲੋਂ ਪਸੀਨਾ ਚੋਅ ਰਿਹਾ ਸੀ ਤੇ ਉਹ ਆਪਣੀ ਸੁੱਕੀ ਜੁਬਾਨ ਵਾਰ-ਵਾਰ ਬੁੱਲਾਂ 'ਤੇ ਫੇਰ ਰਿਹਾ ਸੀ।

ਉਸਨੇ ਗੱਲ ਜਾਰੀ ਰੱਖੀ ਜਦੋਂ ਉਹ ਮਰ ਗਈ ਤਾਂ ਫੌਜੀ ਇਕ ਦੂਜੇ ਨੂੰ ਹੱਸ ਕੇ ਕਹਿਣ ਲੱਗੇ, ਕੋਈ ਬਾਤ ਨਹੀਂ ਮਰ ਗਈ ਸਾਲੀ ਅੱਛਾ ਹੂਆ.....ਨਹੀਂ ਤੋਂ ਕਿਸੀ ਔਰ ਭਿੰਡਰੀਵਾਲੇ ਕੋ ਚੇਲੇ ਕੋ ਜਨਮ ਦੇਤੀ.....''।

"ਇਸੇ ਤਰ੍ਹਾਂ ਸਾਡੇ ਕਮਰੇ ਕੋਲੇ ਇੱਕ ਹੋਰ ਕਮਰੇ ਵਿੱਚ ਇੱਕ ਮਾਹਟਰ ਤੇ ਮਾਹਟਰਾਣੀ ਨਿਆਣਿਆਂ ਨੂੰ ਦਰਬਾਰ ਸਾਹਿਬ ਦਿਖਾਉਣ ਆਏ ਫਸੇ ਬੈਠੇ ਸਨ......ਫੌਜੀਆਂ ਨੇ ਮਾਹਟਰ ਨੂੰ ਗੋਲੀ ਮਾਰ ਕੇ ਮਾਰ ਦਿੱਤਾ ਅਤੇ ਤੀਹਾਂ ਕੁ ਸਾਲਾਂ ਦੀ ਮਾਹਟਰਾਣੀ ਤੇ ਦੋ ਹੋਰ ਕੁੜੀਆਂ ਜਿਹੜੀਆਂ ਸੋਲਾਂ ਕੁ ਸਾਲਾਂ ਦੀਆਂ ਹੋਣਗੀਆਂ, ਉਨ੍ਹਾਂ ਨੂੰ ਸਰਾਂ ਦੇ ਵਰਾਂਡੇ ਵਿਚੇ ਹੀ ਨੰਗਿਆਂ ਕਰਕੇ ਉਹਨਾਂ ਨਾਲ ਖੇਹ ਖਾਂਦੇ ਰਹੇ ਸਾਰੀ ਰਾਤ.....ਸਵੇਰ ਤੱਕ ਵਿਚਾਰੀਆਂ ਦੇ ਸਿਰਾਂ ਦੇ ਸਾਰੇ ਕੇਸ ਫੌਜੀਆਂ ਪੁੱਟ ਘੱਤੇ ਸਨ......ਮਾਹਟਰਾਣੀ ਵਾਰ-ਵਾਰ ਕੁੜੀਆਂ ਨੂੰ ਛੱਡ ਦੇਣ ਲਈ ਕੁਰਲਾਉਂਦੀ ਰਹੀ ਪਰ ਉਹਨਾਂ ਇਕ ਨਹੀਂ ਸੁਣੀ। ਸਵੇਰ ਤੱਕ ਉਹ ਝੱਲੀ ਜਿਹੀ ਹੋ ਗਈ ਤੇ ਉੱਚੀ-ਉੱਚੀ ਚੀਕਾਂ ਮਾਰਨ ਲੱਗ ਪਈ। ਫੌਜੀ ਨਿਆਣਿਆਂ ਨੂੰ ਤੇ ਉਹਨੂੰ ਬੰਨ੍ਹ ਕੇ ਲੈ ਗਏ.....'' ਗੱਲ ਕਰਦੇ ਹੋਏ ਮੁੰਡੇ ਦੀ ਜ਼ੁਬਾਨ ਅਚਾਨਕ ਥਥਲਾਉਣ ਲੱਗ ਪਈ।

ਜਗਤਾਰ ਨੇ ਦੇਖਿਆ ਕਿ ਉਹਦਾ ਰੰਗ ਬਿਲਕੁਲ ਪੀਲਾ ਭੂਕ ਹੋ ਚੁੱਕਾ ਸੀ।

"ਛੋਟੇ ਕੀ ਹੋਇਐ...?'' ਹਾਲੇ ਇਹ ਸ਼ਬਦ ਜਗਤਾਰ ਦੇ ਮੂੰਹ ਵਿਚ ਹੀ ਸਨ ਕਿ ਮੁੰਡੇ ਦਾ ਭੌਰ ਉਡਾਰੀ ਮਾਰ ਗਿਆ। ਆਲੇ-ਦੁਆਲੇ ਭਿਆਨਕ ਮੁਰਦੇ-ਹਾਣੀ ਖਿੱਲਰ ਗਈ। ਇੱਕ ਸਿੱਖ ਫੌਜੀ ਨੇ ਗਿੱਲਾ ਤੌਲੀਆ ਮੁੰਡੇ ਦੇ ਮੂੰਹ ਉਤੇ ਪਾ ਦਿੱਤਾ। ਉਹਦੇ ਨਾਲ ਨੂੜਿਆ ਅੱਖਾਂ ਬਾਹਰਾ ਬਜ਼ੁਰਗ ਵਰਤ ਚੁਕੇ ਭਾਣੇ ਨੂੰ ਸਮਝਣ ਤੋਂ ਅਸਮਰਥ ਸੀ। ਮੁੰਡੇ ਦੀ ਲਾਸ਼ ਨੂੰ ਲਾਸ਼ਾਂ ਢੋਣ ਵਾਲੇ ਟਰੱਕ ਵਿਚ ਸੁਟਣ ਸਮੇਂ ਬਜ਼ੁਰਗ ਨੂੰ ਵਿਚੇ ਹੀ ਲਾਸ਼ਾਂ ਵਿੱਚ ਸੁੱਟ ਦਿੱਤਾ ਗਿਆ।

"ਯਹ ਅਬ ਜੀਅ ਕੇ ਕਿਆ ਕਰੇਗਾ...?'' ਇੱਕ ਫੌਜੀ ਬੁੜਬੜਾਇਆ। ਸਾਰੇ ਆਲੇ-ਚੁਆਲੇ ਮੌਤ ਪਸਰੀ ਹੋਈ ਸੀ। ਹਿੰਦੂਆਂ ਦਾ ਮੌਤ ਦਾ ਦੇਵਤਾ ਮਹਾਂਦੇਵ ਆਪਣੇ ਭੂਤਨਾਥ ਰੂਪ ਨਾਲ ਰਲਕੇ ਭਾਰਤੀ ਫੌਜ ਵਿਚ ਪ੍ਰਵੇਸ਼ ਕਰ ਚੁੱਕਾ ਸੀ।

"ਯਿਹ ਕੌਨ ਹੈ ਭਿੰਡਰਾਂਵਾਲੇ ਕੇ ਵਿਦਿਆਰਥੀ....?'' ਬਾਹਮਣ ਫੌਜੀ ਅਫਸਰ,

ਸਿਪਾਹੀਆਂ ਕੋਲ ਖੜ੍ਹੇ ਦਮਦਮੀ ਟਕਸਾਲ ਦੇ ਸਿੰਘਾਂ ਨੂੰ ਦੇਖਦੇ ਸਾਰ ਚੀਕਿਆ। ਨੀਵੀਂ ਪਾਈ ਬੈਠੇ ਜਗਤਾਰ ਸਿੰਘ ਨੇ ਸਿਰ ਉਤਾਂਹ ਚੁੱਕਿਆ ਕਈ ਜਾਣੇ-ਪਛਾਣੇ ਚਿਹਰੇ ਨਜ਼ਰੀ ਪਏ।

"ਮਾਰੋ ਹਰਾਮ-ਜਾਦੇ ਕੋ, ਹਰਾਮ ਜਾਦੋਂ ਕੋ ਸ਼ੂਟ ਕਰ ਦੋ......" ਫੌਜੀ ਅਫਸਰ ਦੁਬਾਰਾ ਚੀਕਿਆ ਤਾਂ ਇੱਕ ਮਦਰਾਸੀ ਦੀ ਐਮ ਜੀ ਨੇ ਭਿਆਨਕ ਅਵਾਜ ਕੱਢੀ ਅਤੇ ਸਿੰਘਾਂ ਦੇ ਜੱਥੇ ਨੇ ਸਤਿ ਸ੍ਰੀ ਅਕਾਲ.....ਸੰਤ ਜਰਨੈਲ ਸਿੰਘ ਜ਼ਿੰਦਾਬਾਦ, ਖਾਲਿਸਤਾਨ ਜ਼ਿੰਦਾਬਾਦ ਦਾ ਨਾਹਰਾ ਚੁੱਕ ਦਿੱਤਾ। ਪਲਾਂ ਵਿੱਚ ਹੀ ਗੋਲ ਕੇਸਰੀ ਪੱਗਾਂ ਵਾਲੇ ਹਸੂੰ-ਹਸੂੰ ਕਰਦੇ ਨੌਜਵਾਨਾਂ ਦਾ ਢਾਈ ਕੁ ਸੌ ਦਾ ਜੱਥਾ ਲਾਸ਼ਾਂ ਬਣਕੇ ਧਰਤੀ 'ਤੇ ਡਿੱਗਾ। ਨੌਜਵਾਨਾਂ ਦਾ ਡੁੱਲਾ ਲਹੂ ਸ਼ਾਇਦ ਭਾਰਤੀ ਧਰਤੀ ਦੀ ਹਿੱਕ ਉਤੇ ਕੇਸਰੀ ਰੰਗ ਦੇ ਕਿਸੇ ਨਵੇਂ ਦੇਸ਼ ਦਾ ਨਕਸ਼ਾ ਵਾਹ ਰਿਹਾ ਸੀ।

"ਸ਼ਾਬਾਸ਼ ਸੂਰਮਿਓ ਸਦਕੇ ਤੁਹਾਡੀਆਂ ਜਨਣੀਆਂ ਦੇ....." ਜਗਤਾਰ ਸਿੰਘ ਨੇ ਮਨ ਹੀ ਮਨ ਸ਼ਹੀਦ ਹੋਣ ਵਾਲਿਆਂ 'ਤੇ ਰਸ਼ਕ ਕੀਤਾ। ਉਸਦੇ ਸਿਰ ਦੇ ਖਿਲਰੇ ਕੇਸ ਜਟੂਰੀਆਂ ਬਣਕੇ, ਉਸਦੇ ਚਿਹਰੇ ਨਾਲ ਚਿੰਬੜੇ ਪਏ ਸਨ।

"ਤੂੰ ਐਸੇ ਕਿਯਾ ਦੇਖ ਰਹਾ ਹੈ....?" ਨਿਕਾਲੋ ਇਨ ਤੀਨੋ ਕੋ ਵੀ ਬਾਹਰ......" ਬਾਹਮਣ ਫੌਜੀ ਫਿਰ ਚੀਕਿਆ। "ਤ੍ਰਿਯੰਮਬਕਮ ਜਜਾਹਮੇ ਸੁਗੰਧੀ ਪੁਸ਼ਟੀ ਵਰਦਨਮ...." ਉਸਦੇ ਬੁੱਲਾਂ 'ਤੇ ਸ਼ਿਵਜੀ ਦਾ ਮਹਾਂ ਮ੍ਰਿਤੂ-ਜਨ ਜਾਪ ਸੀ। ਸ਼ਾਇਦ ਪਵਿੱਤਰ ਸ਼ਲੋਕਾਂ ਤੇ ਮੰਤਰਾਂ ਦਾ ਉਚਾਰਨ ਕਰਕੇ ਉਹ ਆਪਣੇ ਅੰਦਰਲੇ ਕਿਸੇ ਡਰ ਤੋਂ ਨਿਜ਼ਾਤ ਪਾਉਣੀ ਚਾਹੁੰਦਾ ਸੀ।

"ਯਹ ਲੋਕ ਹਮ ਸੇ ਸਦਾ ਕੇ ਲੀਏ ਵਿੱਛੜ ਰਹੇਂ ਹੈਂ, ਸਭ ਲੋਗ ਇਨਕੇ ਦਰਸ਼ਨ ਕਰ ਲਓ......। ਅਫਸਰ ਇਨ ਲੋਗੋਂ ਕੋ ਮੇਰੇ ਵਾਪਸ ਆਤੇ ਤੱਕ.....?" ਅਫਸਰ ਬਾਹਮਣੀ ਹੁਕਮ ਚਾੜ੍ਹ ਕੇ ਕੁਰਸੀ ਛੱਡਕੇ ਤੁਰ ਗਿਆ। ਦੇਸਾ ਸਿੰਘ, ਬੰਤਾ ਸਿੰਘ ਅਤੇ ਜਗਤਾਰ ਸਿੰਘ ਨੂੰ ਕੰਧ ਵੱਲ ਨੂੰ ਮੂੰਹ ਕਰਕੇ ਖੜ੍ਹੇ ਕਰ ਲਿਆ ਗਿਆ। ਇਕ ਬਿਹਾਰੀਏ ਨੇ ਐਲ.ਐਮ.ਜੀ. ਦਾ ਮੂੰਹ ਉਹਨਾਂ ਵੱਲ ਕਰ ਦਿੱਤਾ। ਇਸ ਤੋਂ ਪਹਿਲਾਂ ਕਿ ਉਹ ਗੋਲੀਆਂ ਵਰਸਾਉਂਦਾ ਇਕ ਮੁਸਲਮਾਨ ਅਫਸਰ ਨੇ ਆਣਕੇ ਉਸ ਨੂੰ ਰੋਕ ਦਿੱਤਾ।

ਆਖਰ ਉਹਨਾਂ ਨੂੰ ਇਕ ਗੱਡੀ ਵਿਚ ਵਾੜ ਕੇ ਬੀ-ਡਵੀਜ਼ਨ ਥਾਣੇ ਪਹੁੰਚਾਇਆ ਗਿਆ। ਇਥੇ ਇਕ ਸਰਦਾਰ ਸਿਪਾਹੀ ਨੇ ਉਨ੍ਹਾਂ ਨੂੰ ਬਹੁਤ ਮਾੜਾ ਚੰਗਾ ਬੋਲਿਆ। ਜਗਤਾਰ ਦੇ ਸਿਰ ਵਿਚ ਟੰਗਿਆ ਲੱਕੜ ਦਾ ਕੰਘਾ ਪੈਰਾਂ ਨਾਲ ਤੋੜ ਦਿੱਤਾ ਗਿਆ। ਅਖੀਰ ਉਨ੍ਹਾਂ ਨੂੰ ਨੈਸ਼ਨਲ ਸਕਿਊਰਟੀ ਐਕਟ ਅਧੀਨ ਕੈਦ ਕਰਕੇ ਜੋਧਪੁਰ ਨੂੰ ਤੋਰ ਦਿੱਤਾ ਗਿਆ।

• • •

# ਕਾਂਡ ੧੩

## ਕੁੰਡਲੀਏ ਸੱਪ...

ਹਿੰਦੋਸਤਾਨ ਦੀ ਪ੍ਰਧਾਨ ਮੰਤਰੀ ਦੇ ਮਨ ਅੰਦਰ ਅਪਰੇਸ਼ਨ ਬਲੂ ਸਟਾਰ ਤੋਂ ਬਾਅਦ ਇਕ ਕਸੂਤੀ ਜਿਹੀ ਅੱਚਵੀ ਉਸਲਵੱਟੇ ਲੈ ਰਹੀ ਸੀ । ਭਾਵੇਂ ਕਿ ਉਸ ਨੂੰ ਯਕੀਨ ਸੀ ਕਿ ਉਸਦੇ ਮਾਤਹਿੱਤਾਂ ਨੇ ਉਸਦਾ ਸਭ ਤੋਂ ਵੱਡਾ ਦੁਸ਼ਮਣ ਖਤਮ ਕਰ ਦਿੱਤਾ ਹੈ । ਪਰ ਉਸਨੂੰ ਸੁਪਨੇ ਵਿਚ ਸੰਤ ਦੀ ਤਸਵੀਰ ਘੂਰਦੀ ਹੋਈ ਦਿਖਾਈ ਦਿੰਦੀ ਰਹਿੰਦੀ ।

ਸੰਤ ਦੇ ਹੱਥ ਵਿਚਲਾ ਤੀਰ, ਉਸਦੇ ਗਲ ਪਾਇਆ ਪਿਸਟਲ, ਉਸਦੇ ਨੀਲੀ ਭਾਹ ਮਾਰ ਦੇ ਜੱਟਕੇ ਬੁੱਲਾਂ ਵਿਚੋਂ ਨਿਕਲੇ ਤਿੱਖੇ ਤੀਰਾਂ ਵਰਗੇ ਸ਼ਬਦਾਂ ਨੇ ਉਸਦੀ ਰਾਤਾਂ ਦੀ ਨੀਂਦ ਹਰਾਮ ਕੀਤੀ ਪਈ ਸੀ । ਇਕ ਦਿਨ ਆਪਣੇ ਦਫਤਰੀ ਕੰਮਾਂ-ਕਾਰਾਂ ਨੂੰ ਸਮੇਟਦੀ ਹੋਈ ਮੈਡਮ ਰਾਤ ਦੇ ਢਾਈ ਕੁ ਵਜਦੇ ਨੂੰ ਆਪਣੇ ਬੈੱਡ ਰੂਮ ਵਿਚ ਅਰਾਮ ਕਰਨ ਲਈ ਲੇਟ ਗਈ । ਉਸਨੇ ਵਧੀਆ ਨੀਂਦ ਲਿਆਉਣ ਲਈ ਵੋਦਕਾ ਦਾ ਇਕ ਭਰਵਾਂ ਪੈੱਗ ਮਾਰਿਆ ਜਿਹੜੀ ਉਸ ਨੂੰ ਰੂਸੀ ਜਾਨਸ਼ੀਨਾਂ ਨੇ ਤੋਹਫੇ ਵਿੱਚ ਭੇਜੀ ਸੀ । ਅਜੇ ਸ਼੍ਰੀ ਮਤੀ ਜੀ ਦੀ ਨੀਂਦ ਪੂਰੀ ਨਹੀਂ ਹੋਈ ਸੀ ਕਿ ਉਸ ਨੂੰ ਆਪਣਾ ਬੈਡ ਕੰਬਦਾ ਮਹਿਸੂਸ ਹੋਇਆ। ਉਸਦੇ ਸੁਪਨਈ ਖਿਆਲਾਂ ਵਿਚ ਸਾਰਾ ਬੈਡ ਰੂਮ ਐਂਟੀ-ਕਲਾਕ- ਵਾਈਜ਼ ਘੁੰਮਣ ਲੱਗਾ ।

ਹੌਲੀ-ਹੌਲੀ ਇਕ ਚਿਹਰਾ ਉਹਦੇ ਸੁਪਨੇ ਖਿਆਲਾਂ ਵਿਚ ਪ੍ਰਗਟ ਹੋ ਗਿਆ। ਚਿਹਰਾ ਉਸਦੇ ਨਜ਼ਦੀਕ ਆਉਣ ਲੱਗਾ, ਨਜ਼ਦੀਕ ਹੋਰ ਨਜ਼ਦੀਕ। ਉਹ ਚਿਹਰੇ ਨੂੰ ਪਹਿਚਾਣ ਸਕਦੀ ਸੀ । ਮਹਿਸੂਸ ਕਰ ਸਕਦੀ ਸੀ । ਉਸਦਾ ਸੁਪਨੇ ਵਿਚੇ ਹੀ ਤ੍ਰਾਹ ਨਿਕਲ ਗਿਆ। ਘੁਰਰ....ਰ...ਰ ਮੈਡਮ ਦੇ ਹਲਕ ਵਿਚੋਂ ਅਜੀਬ ਜਿਹੀ ਚੀਕ ਨਿਕਲ ਗਈ।

"ਸ਼ਾਂਤੀ ਪ....ਪਾ ਅ ਨੀਂ...." ਮੈਡਮ ਨੇ ਹਾਕਲ-ਬਾਕਲ ਹਾਲਤ ਵਿਚ ਨਜ਼ਦੀਕ ਸੁੱਤੀ ਖੂਬਸੂਰਤ ਨੌਕਰਾਣੀ ਨੂੰ ਅਵਾਜ਼ ਮਾਰੀ।

"ਕਿਯਾ ਹੂਆ ਮੈਡਮ ਕੋਈ ਸੁਪਨਾ ਆਇਆ ਕਿਆ..?" ਨੌਕਰਾਣੀ ਨੇ ਸਵਿਟਰਜਲੈਂਡ ਵਿੱਚ ਪੈਕ ਹੋਏ ਸਪੈਸ਼ਲ ਡਿਸਟਲ ਵਾਟਰ ਦੀ ਬੋਤਲ ਵਿਚੋਂ ਪਾਣੀ ਦਾ ਗਲਾਸ ਭਰ ਕੇ ਮੈਡਮ ਦੇ ਮੂੰਹ ਨੂੰ ਛੁਹਾਇਆ।

"ਯੈੱਸ ਯੇਹ ਸੰਤ ਔਰ ਉਸਕੇ ਟੈਰੋਰਿਸਟ ਸਾਥੀ ਲਗਤਾ ਹੈ ਮਰਨੇ ਕੇ ਬਾਅਦ ਵੀ ਮੇਰੀ ਪੀਛਾ ਛੋੜਣੇ ਵਾਲੇ ਨਹੀਂ ਹੈ....। ਸ਼ਾਂਤੀ ਮੁਝੇ ਹਰ ਵਖ਼ਤ ਗਿਰਾ ਹੂਆ ਅਕਾਲ ਤਖ਼ਤ ਦਿਖਾਈ ਦੇਤਾ ਰਹਿਤਾ ਹੈ....ਕੱਲ੍ਹ ਸੰਤ ਮੱਖਣ ਸਿੰਘ ਕੀ ਪੱਤ੍ਰਿਕਾ

ਆਈ ਹੈ ਪੰਜਾਬ ਸੇ, ਉਨੋ ਨੇ ਲਿਖਾ ਹੈ ਕਿ ਹਮਾਰੇ ਸਿਪਾਹੀਓਂ ਨੇ ਦਰਬਾਰ ਸਾਹਿਬ ਮੇਂ ਔਰਤੋਂ ਕੇ ਸਾਥ ਰੇਪ ਕੀਏ ਮੈਨੇ ਯਹ ਸਭ ਕਰਨੇ ਕੋ ਤੋ ਨਹੀਂ ਕਹਾ ਥਾ"? ਮੈਡਮ ਆਪਣੀ ਜ਼ਿੰਦਗੀ ਦੀ ਸਭ ਤੋਂ ਵੱਡੀ ਭੁੱਲ 'ਤੇ ਸ਼ਾਇਦ ਮਨ ਹੀ ਮਨ ਪਛਤਾਅ ਰਹੀ ਸੀ ।

"ਅਗਰ ਯਹ ਸਭ ਨ ਹੋਤਾ ਤੋ ਉਨਕੋ ਕੰਟਰੋਲ ਕਰਨਾ....? ਦੇਸ਼ ਕੀ ਏਕਤਾ ਅਖੰਡਤਾ.....? ਔਰ ਹਿੰਦੂ ਵੋਟ ?" ਸ੍ਰੀਮਤੀ ਦੇ ਮਨ ਅੰਦਰ ਸਵਾਲਾਂ ਦਾ ਹੜ੍ਹ ਘੁੰਮਣ ਘੇਰੀ ਕੱਢ ਰਿਹਾ ਸੀ । ਉਹ ਪਗਲਾਈ ਹੋਈ ਦਵੰਦ ਦਾ ਸ਼ਿਕਾਰ ਸੀ । ਉਸਨੇ ਆਪਣਾ ਸਿਰ ਦੋਹਾਂ ਹੱਥਾਂ ਵਿਚ ਘੁੱਟਕੇ ਫੜ ਲਿਆ। ਉਸਦੀ ਜ਼ੁਬਾਨ ਵਾਰ-ਵਾਰ ਖੁਸ਼ਕ ਹੋ ਰਹੀ ਸੀ। ਸ਼ਾਇਦ ਆਪਣੇ ਕੀਤੇ ਪਾਪ ਉਸਨੂੰ ਭੂਤ ਬਣਕੇ ਡਰਾ ਰਹੇ ਸਨ ।

"ਮੈਡਮ ਪਾਨੀ ਔਰ ਦੂੰ ਕਿਯਾ ?" ਨੌਕਰਾਣੀ ਨੇ ਕੰਬਦੀ ਅਵਾਜ਼ ਨਾਲ ਪੁੱਛਿਆ ।

"ਨਹੀਂ ਏਕ ਪੈਗ ਔਰ..ਵੋਦਕਾ.." ਮੈਡਮ ਚੀਕੀ ।

ਨੌਕਰਾਣੀ ਨੇ ਕੰਬਦੇ ਹੱਥਾਂ ਨਾਲ ਗਲਾਸ ਅੱਗੇ ਕੀਤਾ । ਥੋੜ੍ਹੇ ਸਮੇਂ ਬਾਅਦ ਮੈਡਮ ਫਿਰ ਸੌਣ ਦੀ ਕੋਸ਼ਿਸ਼ ਕਰਨ ਲੱਗੀ । ਪਰ ਨੀਂਦ ਸ਼ਾਇਦ ਉਸਦੀਆਂ ਅੱਖਾਂ ਵਿਚੋਂ ਗਾਇਬ ਸੀ ।

-0-

"ਕਿਉਂ ਬਈ ਗੁਰਦਾਸਪੁਰੀ ਭਲਵਾਨਾ ਕਿਵੇਂ ਬੀਤੀ ਛੁੱਟੀ ਫੇਰ....?"

ਰੋਪੜ ਜ਼ਿਲ੍ਹੇ ਦੇ ਮਲੋਆ ਪਿੰਡ ਦੇ ਜੰਮਪਲ ਸਰਦਾਰ ਬੇਅੰਤ ਸਿੰਘ ਨੇ ਆਪਣੇ ਸਾਥੀ ਅਗਵਾਨ ਪਿੰਡ ਦੇ ਰਹਿਣ ਵਾਲੇ ਸਰਦਾਰ ਸਤਵੰਤ ਸਿੰਘ ਨੂੰ ਇਹ ਸਵਾਲ ਕੀਤਾ ਜਿਹੜਾ ਕਿ ਹੁਣੇ-ਹੁਣੇ ਹੀ ਪਿੰਡੋਂ ਛੁੱਟੀ ਕੱਟ ਕੇ ਵਾਪਸ ਮੁੜਿਆ ਸੀ । ਇਹ ਦੋਵੇਂ ਜਣੇ ਦਿੱਲੀ ਪੁਲਿਸ ਵਿਚ ਨੌਕਰੀ ਕਰਦੇ ਸਨ ਤੇ ਅੱਜ ਕੱਲ੍ਹ ਇਹਨਾਂ ਦੀ ਡਿਊਟੀ ਮੈਡਮ ਦੀ ਸਕਿਊਰਟੀ ਵਿੱਚ ਸੀ।

"ਭਾਊ...ਕੁਝ ਨਹੀਓਂ ਹਾਲ ਪੰਜਾਬ ਦਾ...ਬਹੁਤ ਬੁਰਾ ਕੀਤੈ ਬਿਪਰ ਦੀ ਔਲਾਦ ਨੇ..." ਸਤਵੰਤ ਦੀਆਂ ਅੱਖਾਂ ਛਲਕ ਪਈਆਂ ।

"ਕਿਉਂ ਕੀ ਗੱਲ ਹੋਈ ਐ...?" ਬੇਅੰਤ ਸਤਵੰਤ ਦੇ ਅੱਥਰੂ ਕੇਰਨ 'ਤੇ ਹੈਰਾਨ ਹੋ ਗਿਆ । ਉਸਦਾ ਸਤਵੰਤ ਨਾਲ ਅੰਦਰੂਨੀ ਮੋਹ ਸੀ ।

"ਦਰਬਾਰ ਸਾਹਿਬ ਜਮਾਂ ਢਾਹ ਦਿੱਤੈ....ਹਿੰਦੋਸਤਾਨੀ ਪਿਆਦਿਆਂ ਨੇ.....ਇਹਦੀਆਂ ਫੌਜਾਂ ਨੇ......." ਸਤਵੰਤ ਹਟਕੋਰੀਂ ਰੋ ਪਿਆ। ਉਹ ਛੁੱਟੀ ਕੱਟਣ ਗਿਆ ਦਰਬਾਰ ਸਾਹਿਬ ਦੇ ਦਰਸ਼ਨ ਕਰ ਆਇਆ ਸੀ ।

"ਉੱਥੇ ਅੱਤਵਾਦੀ ਲੁਕੇ ਸੀ....ਤਾਂ ਹੀ ਇਹ ਸਭ ਹੋਇਐ....?" ਬੇਅੰਤ ਸਿੰਘ ਦੇ ਮਨ ਅੰਦਰ ਬੈਠਾ ਮਾਰਕਸਵਾਦੀ ਬੋਲਿਆ । ਭਾਵੇਂ ਕਿ ਬੇਅੰਤ ਸਿੰਘ ਦਾ ਸਾਰਾ ਪਰਿਵਾਰ ਅੰਮ੍ਰਿਤਧਾਰੀ ਸੀ ਪਰ ਕਾਲਜ ਦੀਆਂ ਦਹਿਲੀਜ਼ਾਂ ਤੱਕ ਪਹੁੰਚਦਾ ਬੇਅੰਤ ਸਿੰਘ ਮਾਰਕਸਵਾਦੀ ਵਿਚਾਰਧਾਰਾ ਦੀ ਨੀਮ ਕਬੂਲੀ ਦੇ ਅਸਰ ਹੇਠ ਆ ਗਿਆ ਸੀ।

"ਉੱਥੇ ਤਾਂ ਅੱਤਵਾਦੀ ਲੁਕੇ ਸਨ ਬਾਕੀ ਜਿਹੜੇ 'ਕੱਤੀ ਹੋਰ ਗੁਰਦੁਆਰੇ ਢਾਹੇ ਐ, ਉੱਥੇ ਕੌਣ ਸੀ ? ਹੁਣ ਸਾਰੇ ਮਾਝੇ ਦੇ ਮੁੰਡਿਆਂ ਦੀ ਨਸਲ-ਕੁਸ਼ੀ ਹੋਣ ਡਹੀ ਐ....ਉਹ ਕਿਉਂ ? ਕੀ ਭਿੰਡਰਾਂਵਾਲੇ ਅਤੇ ਉਹਦੇ ਸਾਥੀ ਇਕੱਲੇ ਫੜ ਕੇ ਖਤਮ ਨਹੀਂ ਕੀਤੇ ਜਾ ਸਕਦੇ ਸਨ ? ਬਾਕੀ ਦੇ ਯਾਤਰੂ ਅਤੇ ਬੱਚੇ ਵੀ ਅੱਤਵਾਦੀ ਸਨ ? ਜਿਹੜੇ ਮਾਵਾਂ ਦੀਆਂ ਗੋਦੀਆਂ ਵਿਚੋਂ ਕੱਢ ਕੇ ਭੁੰਜੇ ਪਟਕਾ-ਪਟਕਾ ਕੇ ਮਾਰੇ ਐ...? ਗੁਰੂ ਅਰਜਨ ਪਾਤਸ਼ਾਹ ਦਾ ਸ਼ਹੀਦੀ ਦਿਨ ਹੀ ਅਟੈਕ ਲਈ ਕਿਉਂ ਚੁਣਿਆ ਗਿਆ ? ਜਿਹੜੀਆਂ ਸੰਗਤ ਵਿਚ ਗਈਆਂ ਬੀਬੀਆਂ ਨਾਲ ਫੌਜੀਆਂ ਖੇਹ ਖਾਧੀ ਕੀ ਉਹ ਵੀ ਅੱਤਵਾਦੀ ਸਨ ?" ਸਤਵੰਤ ਸਵਾਲ 'ਤੇ ਸਵਾਲ ਕਰ ਰਿਹਾ ਸੀ । ਉਸਦੀਆਂ ਰੋਂਦੀਆਂ ਅੱਖਾਂ ਲਾਲ ਸੁਰਖ ਹੋ ਗਈਆਂ ।

"ਹੈਂ ਦਰਬਾਰ ਸਾਹਿਬ ਸਮੂਹ ਵਿਚ ਬਲਾਤਕਾਰ ਕੀਤੇ ਐ ਇਹਨਾਂ ਭੈਣ ਦਿਆਂ.....ਨੇ ?" ਬੇਅੰਤ ਸਿੰਘ ਬਲਾਤਕਾਰਾਂ ਦੀ ਗੱਲ ਸੁਣਕੇ ਅੱਗ- ਬਬੂਲਾ ਹੋ ਗਿਆ । ਉਹ ਸੋਚ ਵੀ ਨਹੀਂ ਸਕਦਾ ਸੀ ਕਿ ਇਕ ਸੈਕੂਲਰ ਅਖਵਾਉਂਦੇ ਦੇਸ਼ ਦੀ ਫੌਜ ਆਪਣੇ ਹੀ ਵਾਸੀਆਂ ਉਤੇ ਐਨਾ ਜ਼ਬਰ ਕਰ ਸਕਦੀ ਐ ।

"ਆਹੋ ਵੀਰਨਾਂ ਉਥੇ ਇਹਨਾਂ ਮੰਨੂ ਦਿਆਂ ਪਿਆਦਿਆਂ ਨੇ ਸਾਰੀ ਮਾਂ ਜੁਹਾਈ ਐ ਆਪਣੀ....." ਸਤਵੰਤ ਤੋਂ ਸ਼ਬਦ ਪੂਰੇ ਨਾ ਹੋ ਸਕੇ ਅਤੇ ਉਹ ਧਾਂਹੀ ਰੋ ਪਿਆ ।

"ਮੈਂ ਕੱਲ੍ਹ ਨੂੰ ਹੀ ਜਾ ਆਉਨਾ ਪੰਜਾਬ.....ਦਰਬਾਰ ਸਾਹਿਬ...." ਬੇਅੰਤ ਸਿੰਘ ਅੰਮ੍ਰਿਤਸਰ ਜਾਣ ਲਈ ਕਾਹਲਾ ਪੈ ਰਿਹਾ ਸੀ । ਅਗਲੇ ਹੀ ਦਿਨ ਇਕ ਹਫਤੇ ਦੀ ਆਰਜੀ ਛੁੱਟੀ ਲੈ ਕੇ ਉਹ ਅੰਮ੍ਰਿਤਸਰ ਦੀ ਗੱਡੀ ਚੜ੍ਹ ਆਇਆ । ਰੇਲ ਗੱਡੀ ਦੀ ਛਕੜ-ਛਕੜ ਉਸਦੇ ਮਨ ਉਤੇ, ਵਦਾਣ 'ਤੇ ਵੱਜਦੇ ਹਜ਼ਾਰਾਂ ਹਥੌੜਿਆਂ ਵਾਂਗ ਵਾਰ ਕਰਦੀ ਜਾਪ ਰਹੀ ਸੀ । ਸਟੇਸ਼ਨ 'ਤੇ ਉੱਤਰ ਕੇ ਉਹ ਵਾਹੋਦਾਹੀ ਦਰਬਾਰ ਸਾਹਿਬ ਪਹੁੰਚ ਗਿਆ । ਘੰਟਾ ਘਰ ਚੌਂਕ ਵਿਚ ਖਲੋਤੀ ਫੌਜ ਨੇ ਉਸਦੀ ਸਿਰ ਤੋਂ ਪੈਰਾਂ ਤੱਕ ਤਲਾਸ਼ੀ ਲਈ। ਉਸਨੇ ਆਪਣਾ ਆਈਡੈਂਟਟੀ ਕਾਰਡ ਵੀ ਦਿਖਾਇਆ ਪਰ ਸਭ ਵਿਅਰਥ, ਤਲਾਸ਼ੀ ਤਾਂ ਹਰ ਸਿੱਖ ਨੂੰ ਦੇਣੀ ਹੀ ਪੈਣੀ ਸੀ ਭਾਵੇਂ ਉਹ ਕਿਸੇ ਵੀ ਅਹੁਦੇ ਜਾਂ ਕਿਸੇ ਵੀ ਮਹਿਕਮੇ ਵਿੱਚ ਕਿਉਂ ਨਾ ਹੋਵੇ । ਬੇਅੰਤ ਸਿੰਘ ਨੂੰ ਸਿੱਖ ਹੋਣ ਕਰਕੇ ਗ਼ੁਲਾਮੀ ਦਾ ਇਹ ਪਹਿਲਾ ਅਹਿਸਾਸ ਸੀ । ਚਰਨ ਗੰਗਾ ਵਿੱਚ ਪੈਰ ਧੋ ਕੇ ਜਦੋਂ ਉਹ ਪੌੜੀਆਂ ਉਤਰ ਕੇ ਪਰਕਰਮਾ ਵਿਚ ਉਤਰਿਆ ਤਾਂ ਉਸਨੂੰ ਗਸ਼ੀ ਪੈਣ ਵਾਲੀ ਹੋ ਗਈ । ਸਾਹਮਣੇ ਦਰਬਾਰ ਸਾਹਿਬ ਦੀ ਗੋਲੀਆਂ ਨਾਲ ਛਨਣੀ ਇਮਾਰਤ ਵਿੱਚੋਂ ਕੀਰਤਨ ਦੀਆਂ ਧੁਨਾਂ ਉਠ ਰਹੀਆਂ ਸਨ, "ਜਾਕਉ ਹਰਿ ਰੰਗ ਲਾਗਹੁ ਇਸ਼ ਜਗ ਮਹਿ ਸੋ ਕਹੀਅਤ ਹੈ ਸੂਰਾ....." ।

ਮੱਥਾ ਟੇਕ ਕੇ ਉਸਨੇ ਜਦੋਂ ਆਪਣੇ ਸੱਜੇ ਪਾਸੇ ਅਕਾਲ ਤਖ਼ਤ ਸਾਹਿਬ ਵੱਲ ਨੂੰ ਨਿਗਾਹ ਮਾਰੀ ਤਾਂ ਉਸਦੀ ਧਾਹ ਨਿਕਲ ਗਈ । ਅਕਾਲ ਤਖ਼ਤ ਸਾਹਿਬ ਦੀ ਥਾਵੇਂ ਇੱਟਾਂ ਦਾ ਢੇਰ ਸੀ । ਉਸਦੀ ਪਰਕਰਮਾ ਕਰਕੇ ਅੱਗੇ ਮੱਥਾ ਟੇਕਣ ਦੀ ਹਿੰਮਤ ਉੱਥੇ ਹੀ ਜਵਾਬ ਦੇ ਗਈ । ਉਹ ਹੌਲੀ-ਹੌਲੀ ਤੁਰਦਾ ਹੋਇਆ ਦੁੱਖ ਭੰਜਨੀ ਬੇਰੀ

ਥੱਲੇ ਆਣ ਕੇ ਬੈਠ ਗਿਆ । ਅਣਮੰਨੇ ਮਨ ਨਾਲ ਉਸ ਨੇ ਤਨ ਦੇ ਕੱਪੜੇ ਉਤਾਰੇ ਅਤੇ ਇਸ਼ਨਾਨ ਕਰਨ ਲਈ ਸਰੋਵਰ ਵਿੱਚ ਵੜ ਗਿਆ । ਉਸ ਨੂੰ ਮਹਿਸੂਸ ਹੋਇਆ ਜਿਵੇਂ ਸਰੋਵਰ ਦਾ ਪਾਣੀ ਲਾਲ ਹੋ ਗਿਆ ਹੋਵੇ । ਉਸਨੇ ਆਪਣੀਆਂ ਅੱਖਾਂ 'ਤੇ ਚੂਲਾ ਮਾਰਕੇ ਹਰਿ ਕੇ ਪੌੜੀ ਵੱਲ ਨੂੰ ਮੂੰਹ ਕਰਕੇ ਅਰਦਾਸ ਵਿੱਚ ਅੱਖਾਂ ਮੀਟੀਆਂ ਤਾਂ ਸਾਈਂ ਮੀਆਂ ਮੀਰ ਦੀ ਰੂਹ ਉਸਦੇ ਸਾਹਮਣੇ ਆ ਖੜ੍ਹੀ ਹੋਈ । ਸਾਈਂ ਜੀ ਦੀ ਪਾਕ ਸਫੈਦ ਰੰਗ ਦੀ ਦਾਹੜੀ ਖ਼ੂਨ ਦੇ ਅੱਥਰੂਆਂ ਨਾਲ ਗੜੁੱਚ...... "ਬੇਅੰਤ ਸਿੰਘ..... ਉਸ ਪਾਕ ਪਰਵਰਦਿਗਾਰ ਦੀ ਤੇਰੇ ਉਤੇ ਬੇਅੰਤ ਰਹਿਮਤ ਹੋਣ ਵਾਲੀ ਐ....ਤੈਂ ਉਸਦੇ ਕਰਮ ਦਾ ਪਾਤਰ ਬਣਨਾ ਏਂ......ਤੇ ਸਰਬ ਸਾਂਝੇ ਪਵਿੱਤਰ ਮੁਕੱਦਸ ਅਸਥਾਨ ਦੀ ਹੋਈ ਬੇਅਦਬੀ ਦਾ ਬਦਲਾ ਲੈਣੈ, ਹੁਣ ਦੇਰ ਨਾ ਲਗਾ.....ਜਲਦੀ ਕਰ....." ਸਾਂਈ ਜੀ ਦੀ ਰੂਹ ਨੇ ਬੇਅੰਤ ਸਿੰਘ ਨੂੰ ਅਗੰਮੀ ਸੰਦੇਸ਼ ਦਿੱਤਾ । ਬੇਅੰਤ ਸਿੰਘ ਜਲਦੀ-ਜਲਦੀ ਦੋ ਟੁੱਬੀਆਂ ਮਾਰ ਸਰੋਵਰ ਵਿੱਚੋਂ ਬਾਹਰ ਆਇਆ ਅਤੇ ਕਾਹਲੇ ਕਦਮੀਂ ਅਕਾਲ ਤਖ਼ਤ ਵੱਲ ਹੋ ਤੁਰਿਆ ।

ਉਸਦੇ ਦਿਮਾਗ ਵਿੱਚ, ਉਸ ਦੇ ਕੰਨਾਂ ਵਿੱਚ ਹਜ਼ਾਰਾਂ ਹੀ ਸ਼ਹੀਦਾਂ ਦੀ ਇੱਕਠੀ ਅਵਾਜ ਉੱਭਰੀ "ਯੋਧਿਆ ਖ਼ੂਨ ਦਾ ਬਦਲਾ ਖ਼ੂਨ......ਤੈਨੂੰ ਸ਼ਹੀਦਾਂ ਦੀ ਧਰਤੀ ਦੀ ਸਹੁੰ....ਪਵਿੱਤਰ ਸਰੋਵਰ ਦੇ ਗੁਰਬਾਣੀ ਘੁਲੇ ਪਾਣੀਆਂ ਦੀ ਸਹੁੰ....ਪੰਜਾਂ ਦਰਿਆਵਾਂ ਦੀ ਰਵਾਨਗੀ ਦੀ ਸਹੁੰ...." ਬੇਅੰਤ ਸਿੰਘ ਬਾਬੇ ਦੀਪ ਸਿੰਘ ਦੇ ਸੀਸ ਭੇਟ ਅਸਥਾਨ ਕੋਲ ਪਹੁੰਚਿਆਂ ਅਤੇ ਬਾਬੇ ਕੋਲ ਸ਼ਕਤੀ ਲਈ ਅਰਦਾਸ ਕੀਤੀ । ਉਸਦੇ ਕਦਮ ਹੋਰ ਕਾਹਲੇ ਹੋ ਗਏ, ਉਸ ਨੂੰ ਜਾਪਿਆ ਜਿਵੇਂ ਉਹ ਦਰਬਾਰ ਸਾਹਿਬ ਵਿਚ ਨਹੀਂ ਸਗੋਂ ਚੱਬੇ ਪਿੰਡ ਦੇ ਮੈਦਾਨ ਅੰਦਰ ਬਾਬਾ ਦੀਪ ਸਿੰਘ ਦਾ ਹੀ ਕੋਈ ਸਾਥੀ ਹੋਵੇ ਤੇ ਦੁਸ਼ਮਣਾਂ ਦੇ ਆਹੂ ਲਾਹੁੰਦਾ ਤੁਰਿਆ ਜਾਂਦਾ ਹੋਵੇ । ਉਹ ਕਾਹਲੀ ਨਾਲ ਦਰਬਾਰ ਸਾਹਿਬ ਅਤੇ ਢੱਠੇ ਹੋਏ ਅਕਾਲ ਤਖ਼ਤ ਸਾਹਮਣੇ ਮੱਥਾ ਟੇਕ ਫਿਰ ਪ੍ਰਕਰਮਾ ਵਿੱਚ ਤੁਰ ਪਿਆ। ਬਾਬਾ ਸਵਾਇਆ ਸਿੰਘ ਦੀ ਛਬੀਲ ਕੋਲ ਉਸ ਨੂੰ ਆਪਣਾ ਹਲ਼ਕ ਖੁਸ਼ਕ ਜਾਪਿਆ ।

"ਮਾਤਾ ਜੀ ਪਾਣੀ ਪਿਆਉਣਾ ਜਰਾ......" ਉਸਨੇ ਇਕ ਬਾਟੀ ਵਿਚੋਂ ਪਾਣੀ ਪੀਤਾ ਅਤੇ ਕਮਰ ਨੂੰ ਥਮਲੇ ਦਾ ਢਾਸਣਾ ਲਗਾ ਕੇ ਦੁਬਾਰਾ ਫਿਰ ਬੈਠ ਗਿਆ ।

"ਭਾਊ ਫੌਜੀਆਂ ਨੇ ਜਿਹੜੇ ਨਿੱਕੇ-ਨਿੱਕੇ ਬੱਚੇ ਮਾਵਾਂ-ਦੀਆਂ ਝੋਲੀਆਂ ਵਿੱਚੋਂ ਖੋਹਕੇ ਪਟਕਾ-ਪਟਕਾ ਕੇ ਸ਼ਹੀਦ ਕੀਤੇ ਐ.....ਉਹ ਵੀ ਅੱਤਵਾਦੀ ਸੀ....?" ਸਤਵੰਤ ਦੇ ਬੋਲ ਉਸ ਦੇ ਕੰਨਾਂ ਵਿਚ ਵਾਰ-ਵਾਰ ਗੂੰਜ ਰਹੇ ਸਨ। ਉਸਦੇ ਸਾਹਮਣੇ ਇਕ ਨਿੱਕਾ ਜਿਹਾ ਬੱਚਾ ਆਪਣੀ ਮਾਂ ਨਾਲ ਪ੍ਰਕਰਮਾ ਵਿਚ ਬੈਠਾ ਖੇਲ੍ਹ ਰਿਹਾ ਸੀ । ਉਹ ਕਦੇ ਆਪਣੀ ਮਾਂ ਦੇ ਕੰਧਾੜੇ ਚੜ੍ਹਦਾ, ਕਦੇ ਉਹਦੇ ਹੱਥਾਂ ਵਿੱਚੋਂ ਨਿਕਲ ਕੇ ਬਾਹਰ ਨੂੰ ਹੋ ਦੌੜਦਾ-ਮਾਂ ਡਰਦੀ ਮਤਾਂ ਕਿਤੇ ਸਰੋਵਰ ਵੱਲ ਨੂੰ ਨਾ ਚਲਿਆ ਜਾਵੇ, ਭੱਜਕੇ ਜਾ ਚੁੱਕਦੀ। ਫਿਰ ਕਿੰਨੇ ਹੀ ਬੱਚੇ ਹਸੂੰ-ਹਸੂੰ ਕਰਦੇ, ਸਿਰਾਂ ਤੇ ਨਿੱਕੀਆਂ-ਨਿੱਕੀਆਂ ਜੂੜੀਆਂ ਉਤੇ ਬੱਧੇ ਰੁਮਾਲ ਰੰਗ-ਬਰੰਗੇ ਪਟਕੇ ਜਿਵੇਂ, ਗੁਰੂ ਨਾਨਕ ਦੇ ਬਾਗ ਵਿਚ ਖਿੜੇ ਨਿੱਕੇ-

ਨਿੱਕੇ ਨਵੇਂ ਫੁੱਲ ਹੋਣ, ਉਸਦੀਆਂ ਅੱਖਾਂ ਮੋਹਰੇ ਸਾਖਸ਼ਾਤ ਹੋ ਗਏ । ਬੇਅੰਤ ਸਿੰਘ ਦੀ ਟਿਕਟਕੀ ਬੱਝ ਗਈ । ਫਿਰ ਇਕ ਮਸਤ ਹੱਥਣੀ ਵੱਡੇ-ਵੱਡੇ ਪੈਰਾਂ ਨਾਲ ਉਹਨਾਂ ਨੂੰ ਲਤਾੜਨ ਲੱਗੀ । ਉਸ ਦੀ ਭਿਆਨਕ ਸੁੰਡ ਵਿਚੋਂ ਭਿਆਨਕ ਅੱਗ ਨਿਕਲਦੀ ਹੋਈ ਜਿਸਨੇ ਅਨੇਕਾਂ ਹੀ ਫੁੱਲਾਂ ਨੂੰ ਲੂਹ ਸੁਟਿਆ ਤੇ ਫਿਰ ਨਿੱਕੇ-ਨਿੱਕੇ ਮਾਸ ਦੇ ਲੋਥੜੇ, ਖ਼ੂਨ ਵਿਚ ਲੱਥ-ਪੱਥ ਬੇਅੰਤ ਸਿੰਘ ਨੂੰ ਜਾਪਿਆ ਜਿਵੇਂ ਸਾਰੀ ਪਰਕਰਮਾ ਉਹਨਾਂ ਲੋਥੜਿਆਂ ਨਾਲ ਭਰ ਗਈ ਹੋਵੇ ਤੇ ਮਸਤ ਹੱਥਣੀ ਨੇ ਚੀਥੜੇ ਕੀਤੇ ਬਲੂਰ ਖਾਣੇ ਸ਼ੁਰੂ ਕਰ ਦਿੱਤੇ ।

"ਹਟ ਤੂੰ ਹਟ......ਤੂੰ ਹੱਟਦੀ ਨੀ ਖੜਜਾ ਤੈਨੂੰ....." ਬੇਅੰਤ ਸਿੰਘ ਇਕ ਦਮ ਉੱਠਕੇ ਹੱਥਣੀ ਵੱਲ ਨੂੰ ਭੱਜਿਆ ਤਾਂ ਉਸਦਾ ਮੱਥਾ ਇਕ ਥਮਲੇ ਨਾਲ ਜਾ ਟਕਰਾਇਆ। ਉਸਦੀ ਜਾਗ ਖੁੱਲੀ ਤਾਂ ਉਥੇ ਕੁਝ ਵੀ ਨਹੀਂ ਸੀ ਸ਼ਾਇਦ ਉਸਨੇ ਕੋਈ ਭਿਆਨਕ ਸੁਪਨਾ ਦੇਖਿਆ ਸੀ ।

"ਬਖਸ਼ੀਂ ਸੱਚੇ ਪਾਤਸ਼ਾਹ......ਧੰਨ ਗੁਰੂ ਰਾਮਦਾਸ.....ਬਖਸ਼ੀਂ ਦਾਤਿਆ...." ਗੁਰੂ ਅੱਗੇ ਅਰਦਾਸਾਂ ਕਰਦਾ ਹੋਇਆ ਉਹ ਉਠ ਕੇ ਅਗਾਂਹ ਤੁਰ ਪਿਆ । ਹੁਣ ਬੇਅੰਤ ਸਿੰਘ ਨੇ ਦਰਸ਼ਨੀ ਡਿਉਢੀ ਕੋਲ ਆ ਕੇ ਫਿਰ ਮੱਥਾ ਟੇਕਿਆ ਤੇ ਅਰਦਾਸ ਕੀਤੀ "ਸਤਿਗੁਰੂ ਬਲ ਬਖ਼ਸ਼ ਜੇ ਤੇਰੇ ਖੰਡੇ-ਬਾਟੇ ਦੇ ਅੰਮ੍ਰਿਤ ਦੀ ਸ਼ਕਤੀ ਨਾਲ ਤੇਰੇ ਯੋਧੇ ਮਸਤ ਹਾਥੀਆਂ ਨੂੰ ਪਛਾੜ ਸਕਦੇ ਹਨ ਤਾਂ ਗੁਰੂ ਕ੍ਰਿਪਾ ਕਰ ਬਲ ਬਖਸ਼ । ਹੇ ਦਾਤਾ ਮੇਹਰ ਕਰ ਮੇਰੀ ਕੌਮ ਦੇ ਗਰਭ 'ਚ ਸੁੱਤੇ ਨਿੱਕੇ-ਨਿੱਕੇ ਬਲੂਰਾਂ ਦੀ ਕਾਤਲ ਏਸ ਹੰਕਾਰੀ ਹੱਥਣੀ ਦਾ ਸਿਰ ਫੇਹ ਸਕਾਂ ।" ਬੇਅੰਤ ਸਿੰਘ ਅਰਦਾਸ ਕਰਕੇ ਹਟਿਆ ਤਾਂ ਉਸਦੇ ਮਨ ਵਿੱਚ ਇੱਕਦਮ ਖਿਆਲ ਆਇਆ ਕਿ ਮੈਂ ਤਾਂ ਹਾਲੇ ਖੰਡੇ-ਬਾਟੇ ਦਾ ਅੰਮ੍ਰਿਤ ਨਹੀਂ ਛਕਿਆ ।

"ਆਹ ਭਾਈ ਸਾਹਿਬ ਜੀ ਇਥੇ ਅੰਮ੍ਰਿਤ ਸੰਚਾਰ ਕਦੋਂ ਹੁੰਦੈ...?" ਬੇਅੰਤ ਨੇ ਕੋਲੋਂ ਲੰਘਦੇ ਇਕ ਪੀਲੇ ਚੋਲੇ ਵਾਲੇ ਸੇਵਾਦਾਰ ਨੂੰ ਪੁੱਛਿਆ ।

"ਬੁੱਧਵਾਰ ਤੇ ਐਤਵਾਰ ਨੂੰ ਹੁੰਦੈ, ਸਾਊ ਅੱਜ ਵੀਰਵਾਰ ਈ...." ਸੇਵਾਦਾਰ ਨੇ ਉਸਦੀ ਫਿਕਸਰ ਲਗਾ ਕੇ ਬੱਧੀ ਦਾਹੜੀ ਵੱਲ ਗਹੁ ਨਾਲ ਦੇਖਿਆ।

"ਹਲਾ ਫਿਰ ਤਾਂ ਦਿਨ ਪਏ ਨੇ......" ਕਹਿੰਦਾ ਹੋਇਆ ਬੇਅੰਤ ਸਿੰਘ ਬਾਹਰ ਨੂੰ ਤੁਰ ਪਿਆ, ਸ਼ਾਇਦ ਉਹ ਬਹੁਤ ਕਾਹਲਾ ਸੀ । ਵਾਹੋਦਾਹੀ ਬੱਸ ਫੜ ਕੇ ਉਹ ਚੰਡੀਗੜ੍ਹ ਕੋਲ ਆਪਣੇ ਪਿੰਡ ਮਲੋਏ ਪਹੁੰਚ ਗਿਆ । ਸਾਰਾ ਪਰਿਵਾਰ ਬੇਅੰਤ ਨੂੰ ਮਿਲ ਕੇ ਖੁਸ਼ ਹੋ ਗਿਆ । ਉਸੇ ਦਿਨ ਹੀ ਅਚਾਨਕ ਚੰਡੀਗੜ੍ਹ ਦੀ ਲੋਕਲ ਸੰਗਤ ਨੇ ਰੈਣਸਬਾਈ ਕੀਰਤਨ ਦਾ ਪ੍ਰੋਗਰਾਮ ਰੱਖਿਆ ਹੋਇਆ ਸੀ। ਉਹ ਉਥੇ ਗਿਆ, ਅੰਮ੍ਰਿਤ ਛਕ ਆਇਆ ।

"ਤੁਸੀਂ ਰਾਤ ਕਿੱਥੇ ਰਹੇ ? ਘਰੇ ਈ ਨੀ ਆਏ ਮੈਨੂੰ ਬੜਾ ਫਿਕਰ ਹੋਇਆ ਪਿਆ ਸੀ ।" ਸਵੇਰੇ ਘਰ ਪਹੁੰਚੇ ਬੇਅੰਤ ਸਿੰਘ ਨੂੰ ਬਿਮਲ ਨੇ ਕਲਾਵੇ ਵਿਚ ਲੈਂਦਿਆਂ ਸਵਾਲ ਕੀਤਾ ।

"ਅੰਮ੍ਰਿਤ ਛਕਣ ਗਿਆ ਸੀ ਉਹਨਾਂ ਨੇ ਸਾਰੀ ਰਾਤ ਲਗਾ ਦਿੱਤੀ। ਅੰਮ੍ਰਿਤ ਛਕਦਿਆਂ ਬੜਾ ਅਨੰਦ ਆਇਆ, ਐਉਂ ਲੱਗਦਾ ਬਈ ਨਵਾਂ ਜਨਮ ਹੋ ਗਿਆ ਹੁੰਦੈ ਆਹ ਦੇਖ..." ਬੇਅੰਤ ਸਿੰਘ ਨੇ ਕਮੀਜ਼ ਦੇ ਥੱਲਿਓਂ ਪਾਈ ਸੱਤ ਕੁ ਇੰਚ ਦੀ ਸਰਬਲੋਹ ਦੀ ਕ੍ਰਿਪਾਨ ਬਿਮਲ ਕੌਰ ਨੂੰ ਦਿਖਾਈ।

"ਹਾਏ ਕਿੰਨੀ ਸੋਹਣੀ ਐ ਕਿੰਨੀ ਚਮਕਦਾਰ-ਪਰ ਅਚਾਨਕ ਇਹ ਪ੍ਰੀਵਰਤਨ ਕਿਵੇਂ...?" ਬਿਮਲ ਨੇ ਹੈਰਾਨਗੀ ਪ੍ਰਗਟ ਕੀਤੀ।

"ਬੱਸ ਸਤਿਗੁਰੂ ਦੀ ਮੇਹਰ ਜਦੋਂ ਹੋਗੀ, ਇਕ ਦਿਨ ਤਾਂ ਬਿਮਲ ਵਾਪਸ ਆਉਣਾ ਹੀ ਪੈਣਾ ਜੇ ਸਵੇਰ ਦਾ ਭੁੱਲਾ ਸ਼ਾਮਾਂ ਨੂੰ ਵਾਪਸ ਆ ਜਾਵੇ ਤਾਂ ਉਹਨੂੰ ਭੁਲਿਆ ਨਹੀਂ ਕਹਿੰਦੇ....."

"ਤੇ ਹੁਣ ਮੈਨੂੰ ਕਦੋਂ ਛਕਾਉਣੈ ਅੰਮ੍ਰਿਤ......?" ਬਿਮਲ ਨੇ ਸਵਾਲ ਕੀਤਾ।

"ਜਦੋਂ ਤੇਰੀ ਮਰਜੀ ਛਕ ਲਈਂ, ਪਰ ਮੈਂ ਧੱਕਾ ਨਹੀਂ ਕਰਾਂਗਾ ....."

"ਚਲੋ ਠੀਕ ਐ ਜਦੋਂ ਹੁਣ ਤੁਸੀਂ ਵਾਪਸ ਪਰਤੇ ਤਾਂ ਮੈਂ ਵੀ ਸਿੰਘਣੀ ਸਜੀ ਹੋਵਾਂਗੀ...." ਬਿਮਲ ਨੇ ਸਹਿਮਤੀ ਪ੍ਰਗਟ ਕੀਤੀ।

ਦੋ ਦਿਨ ਮਲੋਏ ਰਹਿ ਕੇ ਬੇਅੰਤ ਸਿੰਘ ਵਾਪਸ ਦਿੱਲੀ ਪਰਤ ਗਿਆ। ਉਹ ਇੰਦਰਾ ਗਾਂਧੀ ਦੇ ਖਾਸ ਵਿਸ਼ਵਾਸਪਾਤਰਾਂ ਵਿਚੋਂ ਇੱਕ ਸੀ।

"ਕਿਉਂ ਯਾਰ ਬੇਅੰਤ ਸਿੰਹੁ ਗਾਂਵ ਗਿਆ ਥਾ ਕਿਆ...?"

ਉਸਦਾ ਮਿੱਤਰ ਪਵਨ ਉਸਦੇ ਕੋਲ ਆ ਕੇ ਪੁੱਛਣ ਲੱਗਾ, "ਕੈਸਾ ਹਾਲ ਹੈ....? ਪੰਜਾਬ ਕੈਸਾ ਹੈ....?"

"ਠੀਕ ਐ ਯਾਰ...ਬੱਸ....." ਬੇਅੰਤ ਸਿੰਘ ਨੇ ਰਸਮੀ ਜਵਾਬ ਦਿੱਤਾ ਪਤਾ ਨਹੀਂ ਕਿਉਂ ਅੱਜ ਪਵਨ ਉਤੇ ਉਸ ਨੂੰ ਖਿੱਝ ਜਿਹੀ ਆ ਰਹੀ ਸੀ, ਉਹ ਚਾਹੁੰਦਾ ਸੀ ਕਿ ਪਵਨ ਜਲਦੀ ਤੋਂ ਜਲਦੀ ਵਾਪਿਸ ਚਲਿਆ ਜਾਵੇ।

"ਅੰਮ੍ਰਿਤਸਰ ਭੀ ਗਿਆ ਥਾ ਕਿਆ...?"

"ਆਹੋ ਗਿਆ ਸੀ ਤੈਨੂੰ ਕੀ ਐ....?" ਬੇਅੰਤ ਸਿੰਘ ਦਾ ਲਹਿਜ਼ਾ ਕੁਝ ਸਖ਼ਤ ਹੋ ਗਿਆ।

"ਅਰੇ ਯਾਰ ਮੈਂ ਤੋ ਏਕ ਬਾਤ ਕਰਨੇ ਆਇਆ ਥਾ ਤੇਰੇ ਸਾਥ ਪੰਜਾਬ ਕੇ ਬਾਰੇ ਮੇਂ ......" ਪਵਨ ਕਮਰੇ ਵਿਚ ਡਹੇ ਸਟੂਲ ਨੁਮਾ ਬੈਂਚ 'ਤੇ ਬੈਠ ਗਿਆ ਅਤੇ ਉਸਨੇ ਇਕੋ ਸਾਹ ਬੋਲਣਾ ਸ਼ੁਰੂ ਕੀਤਾ। ਉਸਦੀ ਹਾਲਤ ਹਕਲਾਈ ਜਿਹੀ ਪਈ ਸੀ।

"ਯਾਰ ਮੁਝੇ ਥੋੜੀ ਖ਼ਬਰ ਮਿਲੀ ਹੈ ਕਿ ਮੈਡਮ ਪਾਕਿਸਤਾਨ 'ਪਰ ਹਮਲਾ ਕਰਨੇ ਜਾ ਰਹੀ ਹੈ। ਤੁਮ ਹੀ ਦੇਖਲੋ ਸਾਰੀ ਮਿਲਟਰੀ ਬਾਰਡਰ ਪਰ ਘਲਵਾ ਦੀ ਗਈ ਹੈ.....ਸੁਨਨੇ ਮੇਂ ਆਇਆ ਹੈ ਕਿ ਪਾਕਿਸਤਾਨੀਓਂ ਕੋ ਛੇੜ ਕਰ ਭਾਰਤੀ ਆਰਮੀ ਪੀਛੇ ਹਟੇਗੀ ਜਬ ਪਾਕਿਸਤਾਨੀ ਫੌਜ ਇਧਰ ਘੁਸ ਜਾਏਗੀ ਤੋ ਪੰਜਾਬ ਕੇ ਤੀਨ ਜਿਲੋਂ ਕੋ ਬੰਬ ਮਾਰ ਕਰ ਪੂਰੀ ਤਰਹ ਨਸ਼ਟ ਕਰ ਦਿੱਤਾ ਜਾਵੇਗਾ ਅੰਮ੍ਰਿਤਸਰ, ਗੁਰਦਾਸਪੁਰ,

ਫੀਰੋਜਪੁਰ ਸ੍ਰੀਮਤੀ ਗਾਂਧੀ ਕੀ ਨਜ਼ਰੋਂ ਮੇਂ ਖਟਕਤੇ ਹੈਂ...... ਔਰ ਇਧਰ ਯੂਥ ਕਾਂਗਰਸ ਕੇ ਗੁੰਡੋਂ ਕੋ ਮਿੱਟੀ ਕਾ ਤੇਲ ਲੋਹੇ ਕੀ ਰਾਡਸ ਔਰ ਤਲਵਾਰੇਂ ਬਾਂਟ ਦੀ ਗਈ ਹੈਂ ਕਿ ਵੋਹ ਪੰਜਾਬ ਸੇ ਬਾਹਰ ਰਹਿਤੇ ਸਿੱਖੋਂ ਕੋ ਕਤਲ ਕਰ ਡਾਲੇਂ.....ਸਿੱਖੋਂ ਕੇ ਵਿਆਪਕ ਕਤਲੇਆਮ ਕੀ ਤਿਆਰੀ ਹੋ ਚੁੱਕੀ ਹੈ। ਬਹਾਨਾ ਲਗਾਇਆ ਜਾਏਗਾ ਕਿ ਸਿੱਖ ਅਤੰਕਵਾਦੀ ਹੈਂ ਔਰ ਪਾਕਿਸਤਾਨ ਸੇ ਰਲੇ ਹੁਏ ਹੈਂ। ਅਬ ਪੰਜਾਬ ਔਰ ਸਿੱਖੋਂ ਕੀ ਵਿਆਪਕ ਬਰਬਾਦੀ ਦਿਖਾਈ ਪੜ ਰਹੀ ਹੈ..." ਪਵਨ ਨੇ ਮਿੱਤਰ ਹੋਣ ਕਰਕੇ ਇਹ ਗੁੱਝਾ ਭੇਤ ਬੇਅੰਤ ਸਿੰਘ ਕੋਲ ਜ਼ਾਹਰ ਕਰ ਦਿੱਤਾ। ਉਸਨੇ ਬੇਅੰਤ ਸਿੰਘ ਦਾ ਚਿਹਰਾ ਦੇਖਿਆ।

ਬਿਲਕੁਲ ਚੁੱਪ ਭਾਵਨਾ ਰਹਿਤ ਚਿਹਰਾ, ਬੇਅੰਤ ਸਿੰਘ ਦੀਆਂ ਅੱਖਾਂ ਬਿਲਕੁਲ ਸਫੈਦ ਹਰਕਤ ਰਹਿਤ ਅੱਖਾਂ, ਪਵਨ ਨੂੰ ਲੱਗਿਆਂ ਜਿਵੇਂ ਬੇਅੰਤ ਸਿੰਘ ਉਤੇ ਕੋਈ ਅਸਰ ਨਾ ਹੋਇਆ ਹੋਵੇ। "ਅੱਛਾ ਤੋ ਮੈਂ ਚਲਤਾ ਹੂੰ ਯਾਰ..." ਪਵਨ ਨੇ ਬੇਅੰਤ ਸਿੰਘ ਨਾਲ ਢਿੱਲਾ ਜਿਹਾ ਹੱਥ ਮਿਲਾਇਆ ਤੇ ਕਮਰੇ ਵਿੱਚੋਂ ਬਾਹਰ ਹੋ ਗਿਆ।

"ਇਹ ਬਰਬਾਦੀ ਤਾਂ ਹੋਊ ਜੇ ਹੱਥਣੀ ਬਚੂ ? ਕੋਈ ਨਾ ਕੱਲ੍ਹ ਸਵੇਰ ਦਾ ਸੂਰਜ ਸ਼ਾਇਦ ਉਸਦਾ ਆਖਰੀ ਸੂਰਜ ਹੋਵੇ".....ਬੇਅੰਤ ਸਿੰਘ ਨੇ ਗੁੱਸੇ ਵਿਚ ਬੁੱਲ ਟੁੱਕੇ।

"ਕਿਉਂ ਭਾਊ ਹੋ ਆਇਆਂ ਏਂ ਪਿੰਡ...?" ਸਤਵੰਤ ਨੇ ਡਿਊਟੀ ਤੋਂ ਵਾਪਸ ਆ ਕੇ ਬੇਅੰਤ ਸਿੰਘ ਨੂੰ ਆ ਫਤਹਿ ਗਜਾਈ।

"ਹਾਂ ਵੀਰ ਹੋ ਆਇਆਂ ਵਾਂ.....ਦਰਬਾਰ ਸਾਹਿਬ ਵੀ ਗਿਆ ਸੀ ? ਕੀ ਵੀਚਾਰ ਆ ਫਿਰ....?" ਬੇਅੰਤ ਸਿੰਘ ਦੇ ਅੱਥਰੂ ਛਲਕ ਆਏ।

"ਕੱਲ੍ਹ ਸਵੇਰ ਦੀ ਆਪਣੀ ਦੋਹਾਂ ਦੀ ਸ਼ਿਫਟ ਐ...ਵਿਚਾਰ ਤਾਂ ਤੈਨੂੰ ਪਤਾ ਈ ਐ........ਕੱਲ੍ਹ ਨੂੰ ਗੁਰੂ ਕ੍ਰਿਪਾ ਕਰੇ ਬਾਹਮਣੀ ਤਾਂ ਪਕੌੜੇ ਕੱਢਣ ਵਾਲੀ ਝਾਰਨੀ ਵਰਗੀ....." ਸਤਵੰਤ ਨੇ ਸਟੇਨਗੰਨ 'ਤੇ ਹੱਥ ਮਾਰਿਆ।

"ਪਰ ਵੀਰ ਮੈਂ ਅਰਦਾਸ ਕਰਕੇ ਆਇਆਂ ਹਾਂ ਪਹਿਲ ਮੇਰੀ ਆ...."

ਬੇਅੰਤ ਨੇ ਉਮਰ ਵਿੱਚ ਵੱਡਾ ਹੋਣਾ ਕਰਕੇ ਆਪਣਾ ਹੱਕ ਜਿਤਾ ਦਿੱਤਾ।

"ਠੀਕ ਐ ਵੀਰ ਤੂੰ ਸਟਾਰਟਿੰਗ ਕਰ ਦਈਂ, ਸਮੇਟ ਮੈਂ ਦਊਂਗਾ....."

ਸਤਵੰਤ ਨੇ ਬੇਅੰਤ ਦੀ ਪੇਸ਼ਕਸ਼ ਮਨਜ਼ੂਰ ਕਰ ਲਈ। ਉਹ ਸਮਝਦਾ ਸੀ ਪੂਰੀ ਤਾਂ ਸਟੇਨਗੰਨ ਨਾਲ ਪੈਣੀ ਐ। ਰੀਵਾਲਵਰ ਦੀਆਂ ਗੋਲੀਆਂ ਨਾਲ ਬਚ ਵੀ ਸਕਦੀ ਐ।

ਦੋਹਾਂ ਜਾਣਿਆਂ ਨੇ ਆਪੋ-ਆਪਣੇ ਹਥਿਆਰ ਸਾਫ ਕੀਤੇ, ਉਹਨਾਂ ਨੂੰ ਤੇਲ ਦਿੱਤਾ। ਸਾਰੀ ਰਾਤ ਦੋਹਾਂ ਦੀ ਉਸਲਵੱਟੇ ਲੈਂਦਿਆਂ ਦੀ ਲੰਘੀ। ਚਾਰ ਪਹਿਰ ਰਾਤ ਰਹਿੰਦਿਆਂ ਉਠ ਕੇ ਦੋਹਾਂ ਵੀਰਾਂ ਨੇ ਸਣਕੇਸ਼ੀਂ ਇਸ਼ਨਾਨ ਕੀਤਾ। ਇਕੱਠੇ ਬੈਠ ਕੇ ਵਾਹਿਗੁਰੂ ਸ਼ਬਦ ਦਾ ਘੰਟਾ ਅਭਿਆਸ ਕੀਤਾ ਅਤੇ ਮਗਰੋਂ ਪੰਜ ਬਾਣੀਆਂ ਦਾ ਪਾਠ, ਪਾਠ ਦੀ ਸਮਾਪਤੀ ਉਤੇ ਦੋਹਾਂ ਵੀਰਾਂ ਨੇ ਕਾਜ ਦੀ ਸਫਲਤਾ ਲਈ ਸਾਂਝੀ ਅਰਦਾਸ ਕੀਤੀ। ਦੋਹਾਂ ਜਣਿਆਂ ਦੂਹਰੀਆਂ ਦਸਤਾਰਾਂ ਸ਼ੀਸ਼ੇ ਸਾਹਮਣੇ ਖਲੋਕੇ ਸਜਾਈਆਂ।

"ਤੂੰ ਪੱਗ ਬੜੀ ਸੋਹਣੀ ਬੰਨਦੈਂ.....ਤੇਰੀ ਪੱਗ ਦੀ ਚੁੰਜ ਕਈਆਂ ਦੇ ਦਿਲਾਂ ਵਿੱਚ ਖੁੱਭ ਜਾਂਦੀ ਹੋਣੀ ਐ....." ਬੇਅੰਤ ਸਿੰਘ ਨੇ ਸਤਵੰਤ ਨਾਲ ਦਿਲ ਲੱਗੀ ਕੀਤੀ ।

"ਛੱਡ ਭਾਊ ਪੱਗ ਤਾਂ ਪੱਗ ਐ, ਨਾਲੇ ਸਾਰੀਆਂ ਪੱਗਾਂ ਈ ਸੋਹਣੀਆਂ ਹੁੰਦੀਆਂ ਨੇ....." ਸਤਵੰਤ ਮੁਸਕਰਾਇਆ । ਉਸਦੇ ਚਿਹਰੇ ਉੱਤੇ ਬੱਚਿਆਂ ਵਰਗੀ ਸੰਗ ਫੈਲ ਗਈ ।

"ਚੱਲ ਬਈ ਤਿਆਰੀ ਤਾਂ ਹੋ ਗਈ" ਬੇਅੰਤ ਸਿੰਘ ਨੇ ਆਪਣੀ ਸੱਤ ਇੰਚ ਦੀ ਚਮਕਦੀ ਕ੍ਰਿਪਾਨ ਪੈਂਟ ਵਿੱਚ ਲੁਕੋ ਕੇ ਸ਼ਰਟ ਪੈਂਟ ਵਿੱਚ ਦੇ ਕੇ ਬੈਲਟ ਲਗਾਉਂਦਿਆਂ ਆਪਣੇ ਰੀਵਾਲਵਰ ਨੂੰ ਚੁੰਮ ਕੇ ਕੇਸ ਵਿੱਚ ਪਾ ਲਿਆ । "ਸ਼ੇਰ ਦਿਆ ਬੱਚਿਆ ਲੱਗੀਆਂ ਦੀ ਲਾਜ ਨਿਭਾਈ", ਉਸਨੇ ਸ਼ਬਦ ਉਚਾਰੇ ਜਿਵੇਂ ਪਿਸਤੌਲ ਨੂੰ ਸੁਣਾਕੇ ਕਹੇ ਹੋਣ।

ਸਤਵੰਤ ਨੇ ਸਟੇਨ ਵਿੱਚ ਮੈਗਜ਼ੀਨ ਫਿਟ ਕਰ ਲਿਆ । ਉਸਨੇ ਗਿਣਕੇਂ ਗੋਲੀਆਂ ਪਾਈਆਂ ਸਨ । "ਪੂਰੀਆਂ 'ਠਾਈ.......ਹਾਂ ਪੂਰੀਆਂ 'ਠਾਈ....." ਉਹ ਬੁੜਬੁੜਾਇਆ। ਕਮਰੇ ਵਿੱਚੋਂ ਨਿਕਲਣ ਸਮੇਂ ਉਹਨਾਂ ਫਿਰ ਸਫ਼ਲਤਾ ਲਈ ਅਰਦਾਸ ਕੀਤੀ ।

"ਕਿਉਂ ਚੱਲੀਏ ਭਾਊ....." ਸਤਵੰਤ ਨੇ ਸਵਾਲ ਕੀਤਾ ।

"ਹਾਂ ਚਲੋ......" ਕਹਿੰਦਿਆਂ ਬੇਅੰਤ ਸਿੰਘ ਅੱਗੇ ਹੋ ਤੁਰਿਆ । ਕਮਰੇ ਦਾ ਦਰਵਾਜ਼ਾ ਟੱਪਣ ਸਮੇਂ ਬੇਅੰਤ ਨੂੰ ਪਤਾ ਨਹੀਂ ਕੀ ਯਾਦ ਆਇਆ । ਉਹ ਇਕ ਦਮ ਖਲੋ ਗਿਆ ।

"ਇੱਕ ਮਿੰਟ ਰੁਕੀਂ ਜ਼ਰਾ" ਉਸਨੇ ਸਤਵੰਤ ਨੂੰ ਅਵਾਜ਼ ਮਾਰੀ । "ਐਧਰ ਨੂੰ ਮੂੰਹ ਕਰੀਂ ਕੇਰਾਂ" ਉਸਦੇ ਮਨ ਵਿੱਚ ਪਤਾ ਨਹੀਂ ਕੀ ਆਇਆ ਉਸ਼ਨੇ ਸਤਵੰਤ ਦਾ ਮੱਥਾ ਚੁੰਮ ਲਿਆ । ਸਤਵੰਤ ਦਾ ਚਿਹਰਾ ਗੁਲਾਬੀ ਹੋ ਗਿਆ ਉਸ ਨੂੰ ਮਣਾਂ ਮੂੰਹੀ ਰੂਪ ਚੜ੍ਹ ਗਿਆ ਜਿਵੇਂ ਅੱਜ ਹੀ ਵਿਆਹੁਣ ਚੱਲਿਆ ਹੋਵੇ । ਇਸ ਤੋਂ ਬਾਅਦ ਦੋਵੇਂ ਵੀਰ ਬਹਾਦਰੀ ਦੀ ਚਾਲ ਚਲਦੇ ਹੋਏ ਪ੍ਰਧਾਨ ਮੰਤਰੀ ਦੀ ਰਿਹਾਇਸ਼ਗਾਹ ਵੱਲ ਨੂੰ ਵਧਣ ਲੱਗੇ। ਉਹ ਦਿੱਲੀ ਜਿਸ ਨੂੰ ਉਹਨਾਂ ਦੇ ਵੱਡੇ ਪੁਰਖਿਆਂ ਨੇ ਕਦੇ ਸੱਤ-ਵਾਰ ਸਰ ਕੀਤਾ ਸੀ ਅਤੇ ਹਰ ਵਾਰ ਜਿੱਤਣ ਬਾਅਦ ਖਾਲਸਾ ਬੇਪ੍ਰਵਾਹੀ ਦੇ ਆਲਮ ਨਾਲ ਦਿੱਲੀ ਨੂੰ ਦਾਨ ਕਰ ਆਉਂਦਾ ਰਿਹਾ ਸੀ। ਉਸੇ ਦਿੱਲੀ ਜਿਹਦੇ ਲਈ ਉਹਨਾਂ ਦੇ ਵੱਡੇ-ਵਡੇਰੇ ਕਿਹਾ ਕਰਦੇ ਸਨ "ਦਿੱਲੀ ਤਾਂ ਬਿੱਲੀ ਹੈ ਜਦੋਂ ਮਰਜੀ ਮਾਰ ਲਵੋ" । ਅੱਜ ਉਹੀ ਦਿੱਲੀ ਅੰਮ੍ਰਿਤਸਰ 'ਤੇ ਭਾਜੀ ਚਾੜ੍ਹਕੇ ਸੁਖ ਦੀ ਨੀਂਦ ਸੌਣਾ ਚਾਹ ਰਹੀ ਸੀ, ਅੱਜ ਉਹੀ ਦਿੱਲੀ ਸਿੰਘਾਂ ਦਿਆਂ ਸਿਰਾਂ ਉਤੇ ਕੁਰਸੀ ਡਾਹ ਕੇ ਰਾਜ ਕਰਨਾ ਲੋਚਦੀ ਸੀ। ਅੱਜ ਪੰਜਾਂ ਪਾਣੀਆਂ ਦੀ ਧਰਤੀ ਦੇ ਦੋ ਸੂਰਬੀਰ ਸਰਦਾਰ ਬੇਅੰਤ ਸਿੰਘ ਅਤੇ ਸਤਵੰਤ ਸਿੰਘ ਉਸੇ ਦਿੱਲੀ ਦੀ ਹੰਕਾਰੀ ਛਾਤੀ ਉਤੇ ਆਪਣੇ ਖਾਲਸਾਈ ਕਦਮਾਂ ਦੀ ਆਹਟ ਨੂੰ ਸਦਾ ਵਾਸਤੇ ਛੱਡਣ ਜਾ ਰਹੇ ਸਨ । ਦੂਰ ਦਿੱਲੀ ਦੇ ਚਾਂਦਨੀ ਚੌਂਕ ਵਿੱਚੋਂ ਇੱਕ ਚਾਨਣ ਦੀ ਲਕੀਰ ਵਾਰ-ਵਾਰ ਉਠਕੇ ਉਹਨਾਂ ਦੇ ਕੰਨਾਂ ਵਿਚ ਇਲਾਹੀ ਸਰੋਦ ਘੋਲ ਰਹੀ ਸੀ "ਭੈਅ ਕਾਹੂ ਕੋ ਦੇਤ ਨਹਿ, ਨਹਿ ਭੈਅ ਮਾਨਤ ਆਨ-ਕਹੁ ਨਾਨਕ

ਸੁਨ ਰੇ ਮਨਾ ਗਿਆਨੀ ਤਾਹਿ ਬਖਾਨ" ਸ਼ਹੀਦ ਹੋਏ ਅਕਾਲ ਤਖ਼ਤ ਦੀਆਂ ਕੰਧਾਂ ਵਿੱਚੋਂ ਟਕਰਾਅ-ਟਕਰਾਅ ਕੇ ਕਿਸੇ ਜਰਨੈਲ ਦੀ ਅਵਾਜ ਉਹਨਾਂ ਨੂੰ ਵੰਗਾਰ-ਵੰਗਾਰ ਕੇ ਕਹਿ ਰਹੀ ਸੀ ।

"ਨਾ ਡਰ ਕਿਸੇ ਨੂੰ ਦੇਣਾ ਨਾ ਈਨ ਕਿਸੇ ਦੀ ਮੰਨਣੀ ਹੈ..."ਮੈਂ ਸਰੀਰ ਦੇ ਮਰਨ ਨੂੰ ਮੌਤ ਨਹੀਂ ਗਿਣਦਾ ਜ਼ਮੀਰ ਦੇ ਮਰਨ ਨੂੰ ਮੌਤ ਗਿਣਦਾ ਹਾਂ......" ਅਤੇ ਇਹ ਦੋਵੇਂ ਸਰਦਾਰ ਉਹਨਾਂ ਸਿੱਖ ਨੌਜਵਾਨਾਂ ਵਿੱਚੋਂ ਸਨ ਜਿਨਾਂ ਨੇ ਹਰ ਹਾਲਤ ਆਪਣੇ ਸਰੀਰ ਦੀ ਥਾਵੇਂ ਆਪਣੀ ਜ਼ਮੀਰ ਨੂੰ ਜ਼ਿੰਦਾ ਰੱਖਣ ਲਈ ਸਹੁੰ ਖਾ ਲਈ ਸੀ । ਉਹ ਕਾਹਲੇ ਕਦਮੀਂ ਤੁਰਦੇ ਹੋਏ ਇਕ ਅਤਿ- ਪਵਿੱਤਰ ਕਾਜ਼ ਨੂੰ ਸਰਅੰਜਾਮ ਦੇਣ ਲਈ ਸ੍ਰੀਮਤੀ ਗਾਂਧੀ ਦੀ ਰਿਹਾਇਸ਼- ਗਾਹ ਵੱਲ ਨੂੰ ਵਧ ਰਹੇ ਸਨ । ਨਾ ਹੂਰਾਂ ਦਾ ਲਾਲਚ......ਨਾ ਬਹਿਸ਼ਤਾਂ ਦਾ ਚਾਅ, ਮਨ ਵਿਚ ਇਕੋ ਇੱਕ ਚਾਹ ਕਿ ਕਿਵੇਂ ਵੀ ਹੋਵੇ ਕੌਮ ਦੀ ਲੱਥੀ ਪੱਗ ਸਿਰ ਉਤੇ ਰੱਖੀ ਜਾਵੇ । ਅੰਤ ਦੋਹੇਂ ਜਣੇ ਡਿਊਟੀ ਸਥਾਨ 'ਤੇ ਪਹੁੰਚ ਗਏ । ਪਹਿਰੇਦਾਰਾਂ ਦੀ ਪਹਿਲੀ ਟੋਲੀ ਇਨ੍ਹਾਂ ਨੂੰ ਚਾਰਜ ਸੰਭਾਲ ਘਰਾਂ ਨੂੰ ਰਵਾਨਾ ਹੋ ਗਈ ।

ਦੂਰ ਪੂਰਬ ਦੀ ਹਿੱਕ ਵਿੱਚੋਂ ਲਾਲ ਰੰਗ ਦਾ ਸੂਰਜ ਉੱਗਣ ਲੱਗਾ । ਸਰਦਾਰ ਸ਼ਤਵੰਤ ਸਿੰਘ ਪ੍ਰਧਾਨ ਮੰਤਰੀ ਨਿਵਾਸ ਦੇ ਮਖਮਲੀ ਲਾਅਨ ਵਿੱਚ ਅਸ਼ੋਕਾ ਟ੍ਰੀ ਦੇ ਥੱਲੇ ਬਣੇ ਲੱਕੜ ਦੇ ਖੋਖੇ ਵਿੱਚ ਸਟੇਨਗੰਨ ਫੜ੍ਹ ਕੇ ਖਲੋ ਗਿਆ । ਸਰਦਾਰ ਬੇਅੰਤ ਸਿੰਘ ਖੋਖੇ ਦੇ ਮੂਹਰੇ ਹੀ ਸਨਬੱਧ ਹੋ ਕੇ ਖਲੋ ਗਿਆ । ਲੱਕੜ ਦਾ ਸਕਿਊਰਟੀ ਖੋਖਾ ਸ੍ਰੀਮਤੀ ਗਾਂਧੀ ਦੇ ਕਮਰੇ ਦੇ ਜਾਲੀ- ਦਾਰ ਦਰਵਾਜੇ ਦੇ ਬਿਲਕੁਲ ਨਾਲ ਸੀ। ਦੋਹਾਂ ਸਰਦਾਰਾਂ ਦੇ ਨਾਲ ਸੱਤ ਅੱਠ ਇੰਡੋ-ਤਿੱਬਤਨ ਬਾਰਡਰ ਪੁਲੀਸ ਦੇ ਸਨਬੱਧ ਕਮਾਂਡੋਜ਼ ਵੀ ਸਤਰਕ ਹੋ ਗਏ । ਅੰਦਰ ਸ੍ਰੀਮਤੀ ਗਾਂਧੀ ਹਲਕੇ ਜਿਹੇ ਮੇਕਅੱਪ ਤੇ ਫਿੱਕੇ ਜਿਹੇ ਗੁਲਾਬੀ ਰੰਗ ਦੀ ਸਾੜੀ ਪਹਿਨੀ ਬਾਹਰ ਆਉਣ ਨੂੰ ਤਿਆਰ ਬੈਠੀ ਸੀ। ਅੱਜ ਉਸਨੇ ਕਿਸੇ ਬਾਹਰਲੇ ਦੇਸ਼ ਵਿੱਚੋਂ ਆਏ ਫਿਲਮ-ਸਾਜ਼ਾਂ ਨੂੰ ਇੰਟਰਵਿਊ ਦੇਣੀ ਸੀ, ਸ਼ਾਇਦ ਉਹ ਸ੍ਰੀਮਤੀ ਗਾਂਧੀ ਉੱਤੇ ਕੋਈ ਫਿਲਮ ਬਣਾਉਣੀ ਚਾਹੁੰਦੇ ਸਨ । ਬੇਅੰਤ ਸਿੰਘ ਦੀ ਸਿਰ 'ਤੇ ਲੱਗੀ ਬੈੱਲ ਸ੍ਰੀਮਤੀ ਗਾਂਧੀ ਦੇ ਸਵਿੱਚ ਦੱਬਣ ਨਾਲ ਟਰਨ-ਟਰਨ ਦੀ ਤਿੱਖੀ ਆਵਾਜ਼ ਕੱਢਦੀ ਹੋਈ ਚੀਕੀ । ਬੇਅੰਤ ਸਿੰਘ ਨੇ ਦਰਵਾਜਾ ਖੋਹਲ ਕੇ ਮੈਡਮ ਨੂੰ ਜਾ ਸੈਲੂਟ ਖੜਕਾਇਆ ।

"ਬਾਹਰ ਸਭ ਠੀਕ ਹੈ ਬੇਅੰਤ.....ਸਿੰਘ...?" ਸ੍ਰੀਮਤੀ ਗਾਂਧੀ ਦੇ ਫਿੱਕੇ ਗੁਲਾਬੀ ਬੁੱਲਾਂ ਵਿਚੋਂ ਆਈ ਟੁਣਕਵੀਂ ਅਵਾਜ਼ ਬੇਅੰਤ ਸਿੰਘ ਦੇ ਸੀਨੇ ਵਿੱਚ ਨਸ਼ਤਰ ਵਾਂਗ ਖੁੱਭ ਗਈ । ਭਾਵੇਂ ਕਿ ਸ੍ਰੀਮਤੀ ਗਾਂਧੀ ਦਾ ਮੇਕਅੱਪ ਉਸਨੂੰ ੫੫ ਦੀ ਥਾਵੇਂ ੪੦ ਕੁ ਦੀ ਹੀ ਦਰਸਾ ਰਿਹਾ ਸੀ ਪਰ ਬੇਅੰਤ ਸਿੰਘ ਨੂੰ ਅੱਜ ਉਸ ਚਿਹਰੇ ਦੀ ਥਾਵੇਂ ਹੰਕਾਰੀ ਹੱਥਣੀ ਦਾ ਚਿਹਰਾ ਦਿਖਾਈ ਦੇ ਰਿਹਾ ਸੀ ।

"ਯੈਸ ਮੈਡਮ ਸਭ ਠੀਕ ਹੈ...." ਹਾਲੇ ਉੱਤਰ ਬੇਅੰਤ ਸਿੰਘ ਦੇ ਮੂੰਹ ਵਿੱਚ ਹੀ ਸੀ ਕਿ ਸ੍ਰੀਮਤੀ ਗਾਂਧੀ ਫਿਰ ਬੋਲੀ "ਓ.ਕੇ., ਹਮ ਅਬੀ ਆਤੇਂ ਹੈਂ...ਤੁਮ ਬਾਹਰ

ਚਲੋ...'' ਬੇਅੰਤ ਸਿੰਘ ਬਾਹਰ ਆ ਕੇ ਫਿਰ ਦਰਵਾਜ਼ੇ ਲਾਗੇ ਖੜ੍ਹ ਗਿਆ ।

ਅਸਲ ਵਿਚ ਸਿੱਖ ਨੌਜਵਾਨਾਂ ਨੂੰ ਬਾਡੀਗਾਰਡ ਰੱਖ ਕੇ ਉਹ ਦੁਨੀਆਂ ਦੀਆਂ ਨਜ਼ਰਾਂ ਵਿੱਚ ਸੈਕੂਲਰ ਬਣੀ ਰਹਿਣਾ ਚਾਹੁੰਦੀ ਸੀ ਪਰ ਅੰਦਰੋਂ-ਅੰਦਰੀ ਉਹਦਾ ਮਨ ਡਰਦਾ ਰਹਿੰਦਾ ਸੀ ।

ਥੋੜੇ ਸਮੇਂ ਬਾਅਦ ਸਪਰਿੰਗ ਲੱਗਿਆ ਜਾਲੀਦਾਰ ਦਰਵਾਜ਼ਾ ਖੁੱਲਿਆ। ਸ਼੍ਰੀਮਤੀ ਗਾਂਧੀ ਤੇ ਉਹਦਾ ਨਿੱਜੀ ਸਹਾਇਕ ਪਵਨ ਖੋਖੇ ਦੇ ਬਿਲਕੁਲ ਮੂਹਰੇ ਆ ਖੜ੍ਹੇ ਹੋਏ। ਇੰਡੋ-ਤਿਬਤੀ ਫੋਰਸ ਦੇ ਮਿੱਡੀਆਂ ਨਾਸਾਂ ਤੇ ਚੁੰਨ੍ਹੀਆਂ ਅੱਖਾਂ ਵਾਲੇ ਕਮਾਂਡੋਆਂ ਨੇ ਵਾਰੀ-ਵਾਰੀ ਸੈਲੂਟਾਂ ਦੀ ਝੜੀ ਲਗਾ ਦਿੱਤੀ । ਸ਼੍ਰੀਮਤੀ ਗਾਂਧੀ ਬੇਪ੍ਰਵਾਹੀ ਨਾਲ ਉਹਨਾਂ ਦਾ ਜਵਾਬ ਦੇ ਰਹੀ ਸੀ ।

"ਮੈਡਮ....ਨਰਕ ਨੂੰ ਜਾਣ ਲਈ ਤਿਆਰ ਹੋ ਜਾਓ...." ਬੇਅੰਤ ਸਿੰਘ ਦੀ ਅਵਾਜ਼ ਗਰਜੀ ਤੇ ਠਾਹ-ਠਾਹ-ਠਾਹ ਦੀ ਅਵਾਜ਼ ਨਾਲ ਉਪਰੋਂ ਥਲੀ ਹੋਏ ਛੇ ਫਾਇਰਾਂ ਨੇ ਸ਼੍ਰੀਮਤੀ ਗਾਂਧੀ ਦੀ ਖੱਬੀ ਵੱਖੀ ਵਿਚੋਂ ਲਹੂ ਦਾ ਫੁਹਾਰਾ ਕੱਢ ਦਿੱਤਾ । "ਆਅ.....ਹਾ....." ਦੀ ਲੰਮੀ ਚੀਕ ਮਾਰਕੇ ਉਹ ਲੱਕੜ ਦੇ ਖੋਖੇ ਮੂਹਰੇ ਚੌਫਾਲ ਡਿੱਗ ਪਈ । ਉਸਦਾ ਨਿੱਜੀ ਸਹਾਇਕ ਪਵਨ ਉਨ੍ਹੀਂ ਪੈਰੀਂ ਭੱਜਕੇ ਅੰਦਰ ਵੜ ਗਿਆ। ਇਸ ਤੋਂ ਪਹਿਲਾਂ ਕਿ ਪਹਿਰੇ 'ਤੇ ਖੜ੍ਹੇ ਤਿੱਬਤੀ ਫੀਨੇ ਉਸ ਨੂੰ ਸੰਭਾਲ ਸਕਦੇ, ਸਤਵੰਤ ਸਿੰਘ ਸਟੇਨਗੰਨ ਨੂੰ ਬਰਸਟ 'ਤੇ ਲਗਾ ਕੇ ਉਸ ਡਿੱਗੀ ਪਈ ਕੋਲ ਗੋਡਣੀਏ ਹੋ ਕੇ ਬੈਠ ਗਿਆ । ਉਸਨੇ ਗੰਨ ਦੀ ਵਾਇਰਲ ਗਾਂਧੀ ਦੀ ਹਿੱਕ 'ਤੇ ਲਗਾਈ ਤਾਂ ਉਸਦੀ ਚੀਕ ਨਿਕਲ ਗਈ,..... "ਸਤਵੰਤ ਯਹ ਕਿਯਾ ਕਰ ਰਹੇ ਹੋ....?"

"ਦਰਬਾਰ ਸਾਹਿਬ ਦੀ ਬੇਅਦਬੀ ਦਾ ਬਦਲਾ ਲੈਣ ਲੱਗਾਂ...." ਸਤਵੰਤ ਨੇ ਬਹੁਤ ਹੀ ਸ਼ਾਂਤਮਈ ਢੰਗ ਨਾਲ ਜਵਾਬ ਦਿੱਤਾ ਤੇ ਸਾਰੀ ਗੰਨ ਦਾ ਮੈਗਜ਼ੀਨ ਉਸ ਉੱਤੇ ਖਾਲੀ ਕਰ ਦਿੱਤਾ।

"ਅਸੀਂ ਜੋ ਕਰਨਾਂ ਸੀ ਕਰ ਦਿੱਤਾ ਹੈ ਹੁਣ ਤੁਸੀਂ ਜੋ ਕਰਨਾ ਹੈ ਕਰ ਲਵੋ" ਦੋਹਾਂ ਸੂਰਮਿਆਂ ਨੇ ਆਪਣੇ ਆਪ ਨੂੰ ਤਿੱਬਤੀਆਂ ਹਵਾਲੇ ਕਰਕੇ ਲਲਕਾਰਿਆ ।

ਉਹਨਾਂ ਨੂੰ ਗ੍ਰਿਫਤਾਰ ਕਰਕੇ ਅੰਦਰ ਲੈ ਗਏ ਜਿਥੇ ਇਕ ਤਿੱਬਤੀ ਨੇ ਬੇਅੰਤ ਨੂੰ ਗਾਲ਼ ਕੱਢੀ ਤਾਂ ਸਤਵੰਤ ਨੇ ਉਹਦੀ ਸਟੇਨ ਫੜ ਲਈ। ਜਿਸ ਕਰਕੇ ਇੰਡੋ-ਤਿੱਬਤੀਆਂ ਨੇ ਹਰਫਲੀ ਹਾਲਤ ਵਿੱਚ ਸਤਵੰਤ ਉੱਤੇ ਅੰਨੀ ਫਾਇਰਿੰਗ ਕਰ ਦਿੱਤੀ। ਬੇਅੰਤ ਸਿੰਘ ਭੱਜਕੇ ਸਤਵੰਤ ਦੇ ਉੱਤੇ ਡਿੱਗ ਪਿਆ । ਸਾਰੀਆਂ ਗੋਲੀਆਂ ਬੇਅੰਤ ਸਿੰਘ ਨੂੰ ਵੱਜਦੀਆਂ ਰਹੀਆਂ ਅਤੇ ਉਹ ਮੌਕੇ 'ਤੇ ਹੀ ਸ਼ਹਾਦਤ ਪ੍ਰਾਪਤ ਕਰ ਗਿਆ । ਭਾਈ ਸਤਵੰਤ ਸਿੰਘ ਨੂੰ ਜਿੰਦਾ ਹੀ ਫੜ ਲਿਆ ਗਿਆ । ਲੀਰਾਂ ਦੀ ਖੁੱਦੋ ਵਾਂਗ ਖਿਲਰੀ ਪਈ ਸ਼੍ਰੀਮਤੀ ਗਾਂਧੀ ਦੀ ਦੇਹ ਨੂੰ ਆਲ ਇੰਡੀਆ ਮੈਡੀਕਲ ਇੰਸਟੀਚਿਊਟ ਲਿਜਾਇਆ ਗਿਆ ਪਰ ਡਾਕਟਰਾਂ ਨੇ ਉਸ ਨੂੰ ਮ੍ਰਿਤਕ ਘੋਸ਼ਿਤ ਕਰ ਦਿੱਤਾ ।

ਘੰਟੇ ਕੁ ਬਾਅਦ ਇਕ ਖ਼ਬਰ ਸਾਰੇ ਸੰਸਾਰ ਵਾਸੀਆਂ ਨੇ ਹਰ ਰੇਡੀਓ, ਟੀ ਵੀ. 'ਤੇ ਸੁਣੀ, "ਭਾਰਤ ਕੀ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਕੋ ਆਜ ਉਨਕੇ

ਨਿਵਾਸ ਸਥਾਨ ਪਰ ਗੋਲੀ ਮਾਰ ਕਰ ਹਲਾਕ ਕਰ ਦੀਆ ਗਿਆ ਹੈ ਗੋਲੀ ਮਾਰਨੇ ਵਾਲੇ ਉਨਕੇ ਦੋ ਸਿੱਖ ਅੰਗ ਰਕਸ਼ਕ ਹੈਂ..."। ਇਸ ਖ਼ਬਰ ਨੇ ਬਜ਼ਾਰਾਂ ਦੀਆਂ ਰੌਣਕਾਂ ਨੂੰ ਝੁੰਧਿਆ ਦਿੱਤਾ ਜਦੋਂ ਕਿ ਪੰਜਾਬ ਦੇ ਪਿੰਡਾਂ ਵਿੱਚ "ਬਾਹਮਣੀ ਠੋਕਤੀ, ਬਾਹਮਣੀ ਠੋਕਤੀ" ਦਾ ਰੌਲਾ ਪੈ ਗਿਆ। ਲੋਕ ਇੱਕ ਦੂਜੇ ਨੂੰ ਵਧਾਈਆਂ ਦਿੰਦੇ ਦੇਖੇ ਗਏ। ਪੁਰਾਣੇ ਕਾਮਰੇਡਾਂ ਨੇ ਵੀ ਇੱਕ ਵਾਰ ਤਾਂ ਵਹਿਣ ਵਿਚ ਵਹਿਕੇ ਲੱਡੂ ਵੰਡ ਹੀ ਦਿੱਤੇ। ਦਰਬਾਰ ਸਾਹਿਬ ਦੇ ਕੀਰਤਨੀਏ ਸ਼ਬਦ ਪੜ੍ਹ ਰਹੇ ਸਨ "ਨਵਖੰਡਨ ਕਉ ਰਾਜ ਕਮਾਵੈ ਅੰਤ ਚਲੈਗੋ ਹਾਰੀ..." ।

ਚਿਹਾਂ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ ॥
ਕਿ ਬਾਕੀ ਬਮਾਂਦਸਤੁ ਪੇਚੀਦਹ ਮਾਰ ॥

• • •

# ਕਾਂਡ ੧੪

## ਤੈਂ ਕੀ ਦਰਦ ਨਾ ਆਇਆ....

"ਮੇਰੀ ਮਾਂ ਮਾਰ ਦਿੱਤੀ ਗਈ ਹੈ ਤੁਸੀਂ ਏਥੇ ਖੜ੍ਹੇ ਕੀ ਕਰਦੇ ਓ..? ਉਨ੍ਹਾਂ ਨੂੰ ਕਤਲ ਕਰ ਦੇਵੋ..ਫੂਕ ਦੇਵੋ....ਸਮਾਨ ਤੁਹਾਡੇ ਕੋਲ ਪਹਿਲਾਂ ਹੀ ਪਹੁੰਚ ਗਿਆ ਹੈ." ਸ੍ਰੀਮਤੀ ਗਾਂਧੀ ਦੇ ਕਤਲ ਤੋਂ ਬਾਅਦ ਉਸਦਾ ਲਾਡਲਾ ਪੁੱਤਰ ਰਾਜੀਵ ਗਾਂਧੀ ਕਲਕੱਤੇ ਤੋਂ ਸਿੱਧਾ ਜਹਾਜ਼ 'ਤੇ ਚੜ੍ਹਕੇ ਅਖਿਲ ਭਾਰਤੀ ਡਾਕਟਰੀ ਇੰਸਟੀਚਿਊਟ ਪਹੁੰਚ ਗਿਆ ਸੀ। ਦੇਸ਼ ਦੀ ਪਾਰਲੀਮੈਂਟ ਵਿੱਚ ਬੈਠੀ ਲਾਈ-ਲੱਗਾਂ ਦੀ ਫੌਜ ਨੇ ਗਿਆਨੀ ਜੈਲ ਸਿਹੁੰ ਉੱਤੇ ਦਬਾਅ ਪਾ ਕੇ ਉਸ ਨੂੰ ਬਿਨਾਂ ਕੋਈ ਰਾਜਨੀਤਕ ਸੂਝ ਦੇ ਪਰਖੇ ਪ੍ਰਧਾਨ ਮੰਤਰੀ ਚੁਣ ਲਿਆ ਸੀ। ਉਸਨੇ ਆਉਂਦਿਆਂ ਹੀ ਆਪਣੇ ਮਨ ਦੀ ਭੜਾਸ ਭਟਕੇ ਹੋਏ ਹਿੰਦੂ ਹਜ਼ੂਮ ਮੂਹਰੇ ਕੱਢ ਦਿੱਤੀ। ਦੰਗਈਆਂ ਲਈ ਇਹ ਸ਼ੁਰੂਆਤੀ ਇਸ਼ਾਰਾ ਸੀ। ਮਾਰੋ-ਮਾਰ ਕਰਦੀ ਭੀੜ ਨੇ ਸਿੱਖਾਂ ਦੇ ਘਰਾਂ ਨੂੰ ਘੇਰ ਲਿਆ ਤੇ ਦੁਕਾਨਾਂ ਵੱਲ ਨੂੰ ਵਧਣ ਲੱਗੀ।

"ਜਬ ਤੱਕ ਸੂਰਜ ਚਾਂਦ ਰਹੇਗਾ....ਇੰਦਰਾ ਤੇਰਾ ਨਾਮ ਰਹੇਗਾ
ਹਿੰਦੂ ਮੁਸਲਿਮ ਭਾਈ ਭਾਈ, ਸੀਖ ਕੌਮ ਕਹਾਂ ਸੇ ਆਈ..."

"ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ....." ਵਰਗੇ ਨਾਹਰੇ ਦਿੱਲੀ ਦੀਆਂ ਸੜਕਾਂ 'ਤੇ ਗੂੰਜਣ ਲੱਗੇ। ਹਜ਼ਾਰਾਂ ਸਾਲਾਂ ਬਾਅਦ ਗ਼ੁਲਾਮੀ ਤੋਂ ਅਜ਼ਾਦ ਹੋਏ ਹਿੰਦੁਸਤਾਨੀ ਮਿੱਟੀ ਦੇ ਕਤੂਰੇ ਵੀ ਹਲਕ ਤੁਰੇ। ਸਾਰੀ ਦਿੱਲੀ ਅੱਗ ਵਿਚ ਸੜਣ ਲੱਗੀ। ਤੱਤੀਆਂ ਤਵੀਆਂ 'ਤੇ ਬੈਠਣ ਤੋਂ ਲੈ ਕੇ ਫਾਂਸੀ ਦੇ ਰੱਸਿਆਂ 'ਤੇ ਲਟਕਣ ਵਾਲੀ ਦੇਸ ਭਗਤਾਂ ਦੀ ਕੌਮ ਨੂੰ, ਮੁਗਲਾਂ ਦਾ ਹੁੱਕਾ ਸਿਰ ਉੱਤੇ ਚੁੱਕ ਕੇ ਭੱਜਣ ਵਾਲੇ ਲੋਕ ਕੁਰਬਾਨੀਆਂ ਦਾ ਸਿਲਾ ਦੇਣ ਲਈ ਗਲਾਂ ਵਿੱਚ ਟਾਇਰ ਪਾ-ਪਾ ਕੇ ਫੂਕਣ ਲੱਗੇ। ਇੰਦਰਾ ਦੇ ਹੁਕਮ ਨਾਲ 'ਕੱਠਾ ਹੋਇਆ ਮਿੱਟੀ ਦਾ ਤੇਲ, ਟਾਇਰ, ਲੋਹੇ ਦੇ ਰਾਡ, ਅੱਜ ਉਸਦੀ ਮੌਤ ਬਾਅਦ ਸਿੱਖਾਂ ਨੂੰ ਕੋਹਣ ਲਈ ਵਰਤੇ ਜਾਣ ਲੱਗੇ। ਕਾਂਗਰਸੀ ਗੁੰਡੇ ਪਹਿਲਾਂ ਉਲੀਕੇ ਪ੍ਰੋਗਰਾਮ ਅਨੁਸਾਰ ਚੱਲ ਰਹੇ ਸਨ। ਸਿੱਖਾਂ ਨੂੰ ਅੱਤਵਾਦੀ ਕਹਿ ਕੇ ਮਾਰਨਾ ਜ਼ਰੂਰੀ ਸੀ ਭਾਵੇ ਇੰਦਰਾ ਗਾਂਧੀ ਦੀ ਮੌਤ ਤੋਂ ਬਾਅਦ ਹੀ ਸਹੀ। ਗੁੰਡਿਆਂ ਦੀ ਭੀੜ ਦੀ ਅਗਵਾਈ ਲਲਿਤ ਮਾਕਨ, ਜਗਦੀਸ਼ ਟਾਈਟਲਰ, ਐਚ. ਕੇ. ਐੱਲ ਭਗਤ ਵਰਗੇ ਕਾਂਗਰਸੀ ਨੇਤਾ ਕਰ ਰਹੇ ਸਨ

"ਅਰੇ ਇਨ ਕੇ ਗੁਰਦੁਆਰੋਂ ਕੋ ਆਗ ਲਗਾ ਡਾਲੋ....." ਭੀੜ ਚੀਕ ਰਹੀ ਸੀ।

ਦਿੱਲੀ ਦੇ ਸਾਰੇ ਸਿੱਖ ਬਹੁਤਾਤ ਵਾਲੇ ਇਲਾਕਿਆਂ ਨੂੰ ਗੁੰਡਾ ਭੀੜ ਨੇ ਘੇਰ ਰੱਖਿਆ ਸੀ। ਹਰ ਮੁਹੱਲੇ ਦਾ ਗੁਰਦੁਆਰਾ ਸੜਣ ਲੱਗਿਆ।

"ਅਰੇ ਵੋਹ ਦੇਖੋ ਸੀਖੜਾ ਜਾ ਰਹਾ ਹੈ ......ਅਰੇ ਸਾਥ ਮੇਂ ਸੀਖੜੀ ਵੀ ਹੈ....." ਪਹਾੜ ਗੰਜ ਇਲਾਕੇ ਵਿੱਚੋਂ ਇਕ ਨੌਜਵਾਨ ਜੋੜੇ ਨੂੰ ਭੀੜ ਨੇ ਘੇਰ ਲਿਆ । ਦੋਵਾਂ ਦਾ ਨਵਾਂ-ਨਵਾਂ ਵਿਆਹ ਹੋਇਆ ਸੀ। ਮੁੰਡਾ-ਕੁੜੀ ਕਿਸੇ ਬਿਮਾਰ ਰਿਸ਼ਤੇਦਾਰ ਦਾ ਪਤਾ ਲੈ ਕੇ ਘਰ ਨੂੰ ਪਰਤ ਰਹੇ ਸਨ। "ਮੈਂ ਤੁਹਾਨੂੰ ਆਖਦੀ ਸਾਂ ਬਈ ਏਥੇ ਈ ਰੁਕ ਜਾਈਏ ਪਰ ਤੁਸਾਂ ਇਕ ਨਾ ਮੰਨੀ ਅਖੇ ਵੀਹ ਮਿੰਟ ਦਾ ਤਾਂ ਰਸਤਾ ਐ ਸਾਰਾ...." ਕੁੜੀ ਨੇ ਮੁੰਡੇ ਨੂੰ ਸੁਣਾਕੇ ਕਿਹਾ ।

"ਅਸਾਂ ਕਿਹੜਾ ਕੋਈ ਗਲਤੀ ਕੀਤੀ ਐ.....ਅਸਾਨੂੰ ਕਿਉਂ ਮਾਰਨਗੇ ਭਲਾਂ ? ਅਸੀਂ ਵੀ ਤਾਂ ਇੱਥੇ ਵਸਣ ਵਾਲੇ ਹੀ ਆਂ...." ਮੁੰਡੇ ਨੇ ਕੁੜੀ ਨੂੰ ਧਰਵਾਸ ਦਵਾਇਆ।

"ਪਕੜੋ ਸਾਲੋਂ ਕੋ ਜਾਨੇ ਨਾ ਪਾਏ....." ਕਈ ਅਵਾਜ਼ਾਂ ਇਕੱਠੀਆਂ ਹੀ ਚੀਕੀਆਂ। ਅਗਲੇ ਪਲ ਹੀ ਕੁੜੀ-ਮੁੰਡਾ ਭੀੜ ਨੇ ਸਕੂਟਰ ਤੋਂ ਥੱਲੇ ਲਾਹ ਲਏ।

"ਅਰੇ ਸਰਦਾਰਨੀ ਤੋ ਚੋ...ਕੇ ਲਾਇਕ ਹੈ ਇਸੇ ਮੱਤ ਮਾਰਨਾ ।" ਭੀੜ ਦਾ ਲੀਡਰ ਚੀਕਿਆ । ਉਸਦਾ ਵਹਿਸ਼ੀ ਹਾਸਾ ਚੌਗਿਰਦੇ ਨੂੰ ਗੰਧਲਾ ਕਰ ਗਿਆ ।

"ਅਰੇ ਭਾਈ ਸਾਹਬ ਹਮਨੇ ਆਪਕਾ ਕਿਆ ਬਿਗਾੜਾ ਹੈ..?" ਗੱਲ ਹਾਲੇ ਸਰਦਾਰ ਮੁੰਡੇ ਦੇ ਮੂੰਹ ਵਿੱਚ ਹੀ ਸੀ ਕਿ ਠਕਾਕ ਕਰਦਾ ਹੋਇਆ ਲੋਹੇ ਦਾ ਸਰੀਆ ਉਸਦੇ ਸਿਰ ਵਿੱਚ ਆਣ ਵੱਜਾ । ਉਸਦਾ ਚਿਹਰਾ ਖੂਨ ਨਾਲ ਲੱਥ ਪੱਥ ਹੋ ਗਿਆ । ਕੁੜੀ ਭੱਜ ਕੇ ਕੁਟੀਂਦੇ ਮੁੰਡੇ ਉੱਪਰ ਡਿੱਗ ਪਈ।

"ਸਭ ਕੁਛ...ਲੇ...ਲੋ ਪਰ ਇਨੇ ਛੋੜ ਦੋ.." ਕੁੜੀ ਨੇ ਭੀੜ ਮੂਹਰੇ ਤਰਲਾ ਕੀਤਾ ਅਤੇ ਆਪਣੀਆਂ ਬਾਹਵਾਂ 'ਚ ਪਾਈਆਂ ਸੋਨੇ ਦੀਆਂ ਚੂੜੀਆਂ ਤੇ ਹੋਰ ਗਹਿਣੇ ਭੀੜ ਵੱਲ ਨੂੰ ਸੁੱਟੇ । ਭੁੱਖੇ ਦੰਗਈਆਂ ਨੇ ਸੋਨਾ ਲੁੱਟ ਲਿਆ।

"ਲੇਂ ਗੇਂ....ਲੇਂ ਗੇਂ ਸਭ ਕੁਛ ਲੇਂਗੇ ਸਰਦਾਰਨੀ ਤੋ ਹਮੇਂ ਬਹੁਤ ਪਸੰਦ ਹੈ, ਪਹਿਲੇ ਸਰਦਾਰ ਜੀ ਕਾ ਕ੍ਰਿਯਾ ਕ੍ਰਮ ਤੋ ਕਰ ਦੇਂ...." ਭੀੜ ਦਾ ਲੀਡਰ ਪੰਡਤ ਨੁਮਾ ਆਦਮੀ ਫਿਰ ਚੀਕਿਆ। ਉਸ ਦੇ ਪੀਲੇ ਦੰਦ ਗੰਦੀ ਸ਼ਕਲ ਦਿਖਾ ਗਏ ।

"ਨਹੀਂ.ਨਹੀਂ. ਸੁਰਿੰਦਰ ਮੈਂ ਵੀ ਤੇਰੈ ਨਾਲ ਮਰਾਂਗੀ...." ਕਹਿੰਦਿਆਂ ਕੁੜੀ ਨੇ ਮੁੰਡੇ ਨੂੰ ਘੁੱਟ ਕੇ ਜੱਫੀ ਪਾ ਲਈ । ਉਸਨੂੰ ਸਾਰੀ ਹਕੀਕਤ ਪਤਾ ਲੱਗ ਚੁੱਕੀ ਸੀ। ਉਹ ਕਿਵੇਂ ਵੀ ਆਪਣੀ ਇੱਜ਼ਤ ਬਚਾਉਣਾ ਚਾਹੁੰਦੀ ਸੀ।

"ਘਰੁਚ...."ਦੀ ਭਿਆਨਕ ਅਵਾਜ਼ ਆਈ ਤੇ ਸਿੱਖ ਮੁੰਡਾ ਸੜਕ ਉਤੇ ਡਿੱਗ ਪਿਆ । ਕਿਸੇ ਦੰਗਈ ਨੇ ਤਿੱਖੀ ਸੰਗੀਨ ਮੁੰਡੇ ਦੀ ਗੁਦਾ ਵਿੱਚ ਘਸੋ ਦਿੱਤੀ ਸੀ । ਮੁੰਡੇ ਦੇ ਕੱਪੜੇ ਅਤੇ ਸਾਰੀ ਸੜਕ ਲਹੂ ਨਾਲ ਗੁੜੱਚ ਹੋ ਗਈ। ਭੀੜ ਨੇ ਖਿੱਚ ਕੇ ਕੁੜੀ ਨੂੰ ਮੁੰਡੇ ਤੋਂ ਅਲੱਗ ਕਰ ਦਿੱਤਾ । ਮੁੰਡੇ ਉੱਤੇ ਪੈਟਰੋਲ ਛਿੜਕ ਕੇ ਅੱਗ ਲਗਾ ਦਿੱਤੀ ਗਈ । ਅਤਿਅੰਤ ਜ਼ਖ਼ਮੀ ਹਾਲਤ ਵਿਚ ਮੁੰਡਾ ਤੜਫਿਆ । ਉਸਦੇ ਸਿਰ ਦੇ ਕੇਸ ਉਨਾਬੀ ਰੰਗੀ ਪੱਗ ਲਹਿ ਜਾਣ ਕਰਕੇ ਖਿੱਲਰ ਚੁੱਕੇ ਸਨ । ਉਸਨੇ ਬਾਵਰਿਆਂ ਵਾਂਗ ਬਾਹਾਂ ਫੈਲਾਈਆਂ । ਦ੍ਰਿਸ਼ ਦੇਖ ਕੇ ਕੁੜੀ ਦੀਆਂ ਡਾਡਾਂ ਨਿਕਲ ਗਈਆਂ। ਉਹ ਚੀਕਦੀ ਹੋਈ ਮੁੰਡੇ ਵੱਲ ਨੂੰ ਦੌੜੀ....।

"ਅਰੇ ਤੂੰ ਕਹਾਂ ਜਾ ਰਹੀ ਹੈ ਤੇਰਾ ਸਭ ਕੁਛ ਨਹੀਂ ਲੇਨਾ ਹੈ ਕਿਯਾ....?" ਭੀੜ ਦਾ ਲੀਡਰ ਚੀਕਿਆ ਅਤੇ ਕੁੜੀ ਨੂੰ ਫੜ ਕੇ ਘਸੀਟਦਾ ਹੋਇਆ ਇਕ ਭੀੜੀ ਜਿਹੀ ਗਲੀ ਵਿੱਚ ਲੈ ਗਿਆ। ਜਦ ਤੱਕ ਭੀੜ ਨੇ ਉਥੇ ਤਿੰਨ ਹੋਰ ਸਿੱਖ ਔਰਤਾਂ ਜਿੰਨ੍ਹਾਂ ਵਿਚ ਦੋ ੧੫-੧੬ ਸਾਲਾਂ ਦੀਆਂ ਕੁੜੀਆਂ ਅਤੇ ਇਕ ੩੫-੩੯ ਸਾਲ ਦੀ ਉਹਨਾਂ ਦੀ ਮਾਂ ਸੀ, ਨੂੰ ਵੀ ਫੜ ਕੇ ਭੀੜੀ ਜਿਹੀ ਗਲੀ ਵਿੱਚ ਲੈ ਆਂਦਾ । ਹੁਣ ਬੇਵੱਸ ਚਾਰ ਔਰਤਾਂ ਰਾਮ ਦੇ ਦੇਸ ਵਿਚ ਨਿਰਵਸਤਰ ਖੜ੍ਹੀਆਂ ਸਨ "ਮੈਂ ਆਪ ਕੀ ਬਹਿਨ ਜੈਸੀ ਹੂੰ..." ਕੁੜੀ ਨੇ ਭੀੜ ਦੇ ਲੀਡਰ ਮੂਹਰੇ ਹੱਥ ਜੋੜੇ। "ਸਰਦਾਰਨੀ ਔਰ ਬਹਿਨ ਕੈਸੇ ?" ਲੀਡਰ ਨੇ ਆਪਣੀ ਪੈਂਟ ਉਤਾਰ ਦਿੱਤੀ । ਹਲਕੇ ਹੋਏ ਕੁੱਤੇ ਵਾਂਗ ਕੁੜੀ 'ਤੇ ਟੁੱਟ ਪਿਆ । ਦੂਜੇ ਪਾਸੇ ਭੀੜ ਨੇ ਤਿੰਨਾਂ ਮਾਵਾਂ ਧੀਆਂ ਨਾਲ ਸਮੂਹਿਕ ਬਲਾਤਕਾਰ ਕਰਨਾ ਸ਼ੁਰੂ ਕਰ ਦਿੱਤਾ । ਭਾਰਤ ਦੇਸ਼ ਦੇ ਸਿੱਖ ਨਾਗਰਿਕਾਂ ਦੀ ਹੋਣੀ ਸ਼ਾਇਦ ਇਹੋ ਸੀ । ਬਰਫ ਨਾਲੋਂ ਚਿੱਟੀ ਦੁੱਧ ਕੁੜੀ ਮਹਾਨ ਭਾਰਤ ਦੇ ਚਿੱਟ ਕੱਪੜੀਏ ਰਾਖਸ਼ਸ ਨੇ ਹੱਡਾ ਰੋੜੀ ਦੇ ਕੁੱਤੇ ਵਾਂਗੂੰ ਨੋਚ-ਨੋਚ ਕੇ ਖਾ ਸੁੱਟੀ । "ਅਰੇ ਬਹੁਤ ਅੱਛਾ ਮਾਲ ਥਾ....ਇਕਦਮ....ਤੁਮ ਭੀ ਆਓ..." ਲੀਡਰ ਕੰਮ ਨਿਪਟਾਉਣ ਮਗਰੋਂ ਚੀਕਿਆ। ਇੰਤਜਾਰ ਵਿਚ ਖੜ੍ਹੀ ਲਫੰਗਿਆਂ ਦੀ ਭੀੜ ਟੁੱਟ ਪਈ । ਸਵੇਰ ਤੋਂ ਲੈ ਕੇ ਸ਼ਾਮ ਤੱਕ ਉਹ ਕੁੜੀ ਨਾਲ ਖੇਹ ਖਾਂਦੇ ਰਹੇ। ਦੂਸਰੀਆਂ ਤਿੰਨਾਂ ਜਣੀਆਂ ਦਾ ਵੀ ਇਹੋ ਹਾਲ ਸੀ । ਨਿੱਕੀਆਂ ਕੁੜੀਆਂ ਵਾਰ-ਵਾਰ ਬੇਹੋਸ਼ ਹੋ ਰਹੀਆਂ ਸਨ । ਵਿਚਾਰੀ ਬੇਵੱਸ ਮਾਂ ਆਪਣੀਆਂ ਅੱਖਾਂ ਸਾਹਮਣੇ ਸਭ ਕੁਝ ਦੇਖਣ ਲਈ ਮਜ਼ਬੂਰ ਸੀ । ਦੇਰ ਰਾਤ ਤੱਕ ਇਹੋ ਕ੍ਰਮ ਚਲਦਾ ਰਿਹਾ । ਭੀੜ ਦੇ ਗੁੰਡੇ ਇੱਕ ਦੂਸਰੇ ਨੂੰ ਅਵਾਜਾਂ ਮਾਰ-ਮਾਰ ਕੇ ਸੱਦ ਰਹੇ ਸਨ "ਅਰੇ ਕੋਈ ਰਹਿ ਨਹੀਂ ਜਾਨਾ...." ਸਰਦਾਰਨੀਆਂ ਉੱਤੇ ਉਹਨਾਂ ਨੇ ਪਹਿਲਾਂ ਹੀ ਨਜ਼ਰਾਂ ਰੱਖੀਆਂ ਹੋਈਆਂ ਸਨ । ਭੁੱਖੇ ਭੇੜੀਆਂ ਨੂੰ ਮਿਰਗਣੀਆਂ ਦਾ ਸ਼ਿਕਾਰ ਕਰਨ ਲਈ ਮਸਾਂ ਮੌਕਾ ਹੱਥ ਲੱਗਾ ਸੀ ਜਿਸਨੂੰ ਉਹ ਖਾਲੀ ਨਹੀਂ ਜਾਣ ਦੇਣਾ ਚਾਹੁੰਦੇ ਸਨ ।

ਭਾਵੇਂ ਕਿ ਸਾਰਾ ਕੁਝ ਬਦਲੇ ਹੋਏ ਹਾਲਾਤਾਂ ਦੀ ਦੇਣ ਸੀ ਪਰ ਪੰਜਾਬ ਤੋਂ ਬਾਹਰ ਰਹਿੰਦੇ ਸਿੱਖਾਂ ਦਾ ਹਥਿਆਰ ਪ੍ਰਤੀ ਅਵੇਸਲਾ-ਪਣ ਵੀ ਇਸ ਲਈ ਜ਼ਿੰਮੇਵਾਰ ਸੀ। ਸਿੱਖ ਹਮੇਸ਼ਾਂ ਜਾਇਦਾਦ ਬਣਾਉਣ ਦੀ ਸੋਚਦਾ ਹੈ। ਬਿਜਨੈੱਸ ਵਧਾਉਂਦਾ ਹੈ, ਸੋਨਾ ਖ੍ਰੀਦਦਾ ਹੈ, ਪਰ ਹਥਿਆਰ ਬਿਲਕੁੱਲ ਨਹੀਂ ਖਰੀਦਦਾ । ਬੱਸ ਇਹੋ ਅਵੇਸਲਾ-ਪਣ ਅੱਜ ਸਿੱਖਾਂ ਨੂੰ ਸ਼ਰ੍ਹੇਬਜ਼ਾਰ ਜ਼ਲਾਲਤ ਦੇ ਰਿਹਾ ਸੀ । ਹਥਿਆਰ ਹੀਣ ਹੋਏ ਸਿੱਖ ਗਲਾਂ ਵਿੱਚ ਟਾਇਰ ਪਵਾ ਕੇ ਮਰਨ ਲਈ ਮਜਬੂਰ ਸਨ ।

ਜਿਥੇ ਕਿਤੇ ਥੋੜਾ ਬਹੁਤ ਮੁਕਾਬਲਾ ਵੀ ਸਿੱਖਾਂ ਨੇ ਕੀਤਾ ਉੱਥੋਂ ਦੰਗਈ ਭੀੜਾਂ ਨੱਸ ਉੱਠੀਆਂ । ਤ੍ਰਿਲੋਕਪੁਰੀ ਵਿਚ ਇੱਕ ਰੀਟਾਇਰਡ ਸਿੱਖ ਫੌਜੀ ਦੀ ਬਹੁਤ ਵੱਡੀ ਬੂਟਾਂ ਦੀ ਦੁਕਾਨ ਸੀ। ਭੀੜ ਨੇ ਉਸਦੇ ਸ਼ਟਰ ਭੰਨਣੇ ਸ਼ੁਰੂ ਕਰ ਦਿੱਤੇ । ਸਿੱਖ ਫੌਜੀ ਦੀ ਰਿਹਾਇਸ਼ ਦੁਕਾਨ ਦੇ ਉਪਰ ਹੀ ਬਣਾਏ ਮਕਾਨ ਵਿੱਚ ਸੀ । ਉਸਨੇ ਕੋਠੇ 'ਤੇ ਖੜ੍ਹਕੇ ਭੰਨ-ਤੋੜ ਦਾ ਦ੍ਰਿਸ਼ ਦੇਖਿਆ ਅਤੇ ਚਾਬੀਆਂ ਥੱਲੇ ਸੁੱਟਦਿਆਂ ਕਿਹਾ "ਸ਼ਟਰ

ਕਿਉਂ ਤੋੜ ਰਹੇ ਹੋ.? ਤੁਮੇ ਜੋ ਸਮਾਨ ਚਾਹੀਏ ਯਹ ਲੋ ਚਾਬੀਆਂ ਖੋਲ ਕੇ ਲੇ ਜਾਓ..."।

ਉਹ ਆਰਮੀ ਵਿਚ ਰਿਹਾ ਹੋਣ ਕਰਕੇ ਭਾਰਤੀ ਲੋਕਾਂ ਦੀ ਭੁੱਖੜ ਬਿਰਤੀ ਤੋਂ ਜਾਣੂ ਸੀ। ਭੀੜ ਵਿਚਲੇ ਕਾਲੇ-ਪੀਲਿਆਂ ਦੀਆਂ ਧਾੜਾਂ ਨੇ ਇੰਦਰਾ ਗਾਂਧੀ ਦੀ ਜੈ ਕਹਿੰਦਿਆਂ ਹੋਇਆਂ ਮਹਿੰਗੇ ਤੋਂ ਮਹਿੰਗੇ ਬੂਟ ਚੁੱਕ ਲਏ। ਦੁਕਾਨ ਦੀ ਲੁੱਟ ਤੋਂ ਬਾਅਦ ਭਟਕੀ ਮੁੰਡੀਹਰ ਵਿੱਚੋਂ ਕਿਸੇ ਨੇ ਹੋਕਰਾ ਮਾਰਿਆ "ਅਰੇ ਊਪਰ ਵੀ ਚਲੋ ਇਸ ਕੀ ਲੜਕੀ ਬਹੁਤ ਸੁੰਦਰ ਹੈ.....ਉਸੇ ਉਠਾਕੇ ਲਾਤੇ ਹੈਂ......" ਨਾਹਰੇ ਮਾਰਦੀ ਹੋਈ ਭੀੜ ਘਰ ਦੇ ਮਗਰਲੇ ਪਾਸੇ ਪੈਂਦੀ ਸੁੰਨਸਾਨ ਗਲੀ ਵਿੱਚ ਇਕੱਠੀ ਹੋਣੀ ਸ਼ੁਰੂ ਹੋ ਗਈ। ਜ਼ਿਆਦਾ ਗਰਮ ਖ਼ੂਨ ਵਾਲੇ ਕੁੱਤੇ ਮਕਾਨ ਦੇ ਉੱਪਰੋਂ ਆਉਂਦੇ ਪਰਨਾਲੇ ਦੇ ਪਾਈਪਾਂ ਰਾਹੀਂ ਉਪਰ ਨੂੰ ਚੜ੍ਹਨ ਲੱਗੇ।

"ਪਿਤਾ ਜੀ ਉਹ ਲੋਕ ਪਿੱਛੋਂ ਦੀ ਚੜ੍ਹ ਰਹੇ ਨੇ...." ਲੜਕੀ ਨੇ ਸਿੱਖ ਫੌਜੀ ਨੂੰ ਦੱਸਿਆ।

"ਹੈਂ ਇਹਨਾਂ ਦੀ ਭੈਣ ਦੀ.....ਇਹ ਹਰਾਮਜ਼ਾਦੇ ਇਉਂ ਨਹੀਂ ਹਟਣਗੇ ਗੁਰਮੀਤ ਮੇਰੀ ਗੰਨ ਲੈ ਕੇ ਆ....." ਸਿੱਖ ਫੌਜੀ ਨੂੰ ਗੁੱਸਾ ਚੜ੍ਹ ਗਿਆ।

ਕੁਝ ਸਮੇਂ ਬਾਅਦ ਸਿੱਖ ਫੌਜੀ ਦੇ ਹੱਥ ਵਿਚ ੩੧੫ ਬੋਰ ਦੀ ਪੱਕੀ ਰਾਈਫਲ ਲੋਡ ਕਰਕੇ ਫੜੀ ਹੋਈ ਸੀ। ਉਸਦੀ ਲੜਕੀ ਨੇ ਰੀਵਾਲਵਰ ਲੋਡ ਕਰ ਲਿਆ ਸੀ।

"ਮੈਂ ਹਾਲੇ ਵੀ ਕਹਿਨਾਂ ਜੇ ਭਲੀ ਚਾਹੁੰਦੇ ਓ ਤਾਂ ਵਾਪਸ ਮੁੜ ਜਾਓ....ਨਹੀਂ ਤਾਂ....." ਸਿੱਖ ਫੌਜੀ ਚੇਤਾਵਨੀ ਭਰਪੂਰ ਸ਼ਬਦਾਂ ਨਾਲ ਗਰਜਿਆ।

"ਨਹੀਂ ਤੋ ਕਿਆ ਕਰਲੋਗੇ ਤੁਮ....ਤੇਰੀ ਲੜਕੀ ਕੋ.....ਚੋ...ਨਾ ਹੈ....ਉਠਾਕੇ ਲੇ ਕੇ ਜਾਏਂਗੇ..." ਉਹਨਾਂ ਦੇ ਮੁਹੱਲੇ ਦਾ ਹੀ ਇੱਕ ਬਾਹਮਣਾਂ ਦਾ ਮੁੰਡਾ ਬੋਲਦਾ ਹੋਇਆ ਪਾਇਪ ਉਤੇ ਚੜ੍ਹਣ ਦੀ ਕੋਸ਼ਿਸ਼ ਕਰਨ ਲੱਗਾ।

"ਖੜ੍ਹ ਹਰਾਮਜ਼ਾਦਾ....ਤੇਰੀ ਮਾਂ ਨੂੰ ਦੁਬਾਰਾ ਜੰਮਣਾ ਪਊ ਮੈਨੂੰ ਚੁੱਕਣ ਵਾਲਾ...ਬਾਹਮਣ ਕੱਟਾ...." ਫੌਜੀ ਦੀ ਕੁੜੀ ਨੂੰ ਰੋਹ ਚੜ੍ਹ ਗਿਆ। ਬਾਹਮਣ ਅੱਗੇ ਵੀ ਪਹਿਲਾਂ ਉਸ ਤੋਂ ਪਰ੍ਹੇ ਵਿਚ ਸੈਂਡਲ-ਪਰੇਡ ਕਰਵਾ ਚੁੱਕਾ ਸੀ।

"ਸੱਚੇ ਪਾਤਸ਼ਾਹ ਕ੍ਰਿਪਾ ਕਰ ਸਾਡੀ ਇੱਜ਼ਤ ਤੇਰੇ ਹੱਥ ਐ...ਬੋਲੇ ਸੋ ਨਿਹਾਲ....." ਕੁੜੀ ਨੇ ਮਨ ਹੀ ਮਨ ਵਿੱਚ ਅਰਦਾਸ ਕਰਕੇ ਸਿਸ਼ਤ ਬੰਨ੍ਹਕੇ ਬਾਹਮਣ 'ਤੇ ਗੋਲੀ ਦਾਗ ਦਿੱਤੀ। ੩੯ ਦੇ ਰਿਵਾਲਵਰ ਦੇ ਭਿਆਨਕ ਫਾਇਰ ਨਾਲ ਲੰਗੂਰ ਵਾਂਗ ਪਾਇਪ 'ਤੇ ਚੜ੍ਹਿਆ ਆ ਰਿਹਾ ਬਾਹਮਣ ਮੁੰਡਾ ਕਿੱਕਰ ਤੋਂ ਡਿੱਗੇ ਕਾਂ ਵਾਂਗ ਚੌਫਾਲ ਧਰਤੀ ਉੱਤੇ ਜਾ ਪਿਆ। ਰਿਵਾਲਵਰ ਦੀ ਡੇਢ ਇੰਚ ਮੋਟੀ ਗੋਲੀ ਉਹਦੇ ਜੁਬਾੜੇ ਨੂੰ ਚੀਰਦੀ ਹੋਈ ਗਿੱਚੀ ਵਾਲੇ ਪਾਸਿਓਂ ਬਾਹਰ ਨਿਕਲ ਗਈ ਸੀ।

"ਸ਼ਾਬਾਸ਼...ਬੇਟੇ ਵੈਰੀ ਗੁੱਡ....ਗੁੱਡ ਗਰਲ...." ਫੌਜੀ ਨੇ ਕੁੜੀ ਨੂੰ ਥਾਪੀ ਦਿੱਤੀ। ਸਾਰੀ ਦੀ ਸਾਰੀ ਭੀੜ ਇੱਕ ਵਾਰੀ ਤਾਂ ਤਿੱਤਰ ਹੋ ਗਈ ਪਰ ਕੁਝ ਸਮੇਂ ਬਾਅਦ ਫਿਰ ਗਲੀ ਵਿਚ ਇਕੱਠੀ ਹੋਣੀ ਸ਼ੁਰੂ ਹੋ ਗਈ।

ਹੁਣ ਭੀੜ ਕੋਲ੍ਹ ਦੇਸੀ ਕੱਟੇ ਅਤੇ ਪੈਟਰੋਲ ਬੰਬ ਸਨ। ਉਹਨਾਂ ਇਕ ਬੰਬ

ਕੋਠੇ ਉੱਤੇ ਸੁਟਿਆ ਜਿਹੜਾ ਫੌਜੀ ਨੇ ਉਹਨੀ ਪੈਰੀਂ ਹੀ ਵਾਪਿਸ ਮੋੜ ਦਿੱਤਾ ਅਤੇ ਭੀੜ ਉੱਤੇ ਜਾ ਕੇ ਫਟ ਗਿਆ । ਫੌਜੀ ਤੇ ਉਹਦੀ ਸ਼ੇਰ ਬੱਚੀ ਨੇ ਲਗਾਤਾਰ ਫਾਇਰਿੰਗ ਕਰਨੀ ਸ਼ੁਰੂ ਦਿੱਤੀ। ਭੀੜ ਵਿਚੋਂ ਵੀ ਕਈ ਮੁਸ਼ਟੰਡਿਆਂ ਨੇ ਦੇਸੀ ਕੱਟਿਆਂ ਨਾਲ ਫਾਇਰ ਕਰਨੇ ਸ਼ੁਰੂ ਕਰ ਦਿੱਤੇ । ਉਹ ਹਰ ਹਾਲਤ ਵਿੱਚ ਕੁੜੀ ਨੂੰ ਚੁੱਕਣਾ ਚਾਹੁੰਦੇ ਸਨ । ਮਾਰੇ ਗਏ ਬਾਹਮਣ ਮੁੰਡੇ ਦੇ ਭਰਾ ਭਤੀਜੇ ਤੈਸ਼ ਵਿਚ ਆਏ ਹੋਏ ਸਨ । ਪਰ ਕੋਠੇ ਤੋਂ ਲਗਾਤਾਰ ਹੋ ਰਹੀ ਫਾਇਰਿੰਗ ਨੇ ਉਹਨਾਂ ਨੂੰ ਅੱਗੇ ਵਧਣ ਤੋਂ ਰੋਕਿਆ ਹੋਇਆ ਸੀ।

"ਹਮ ਦੇਖਤੇਂ ਹੈਂ..." ਚਾਰ ਕੁ ਦੀ ਗਿਣਤੀ ਦੇ ਬਹੁਤੇ ਗਰਮ ਮੁੰਡੇ ਫਿਰ ਚੜ੍ਹਨ ਲਈ ਅੱਗੇ ਵਧੇ ਤਾਂ ਫੌਜੀ ਦੀ ੩੧੫ ਬੋਰ ਦੀ ਰਾਈਫਲ ਦਾ ਸ਼ਿਕਾਰ ਬਣ ਗਏ । ਇਹਨਾਂ ਚੌਹਾਂ ਨੂੰ ਡਿੱਗਦੇ ਦੇਖ ਕੇ ਬਾਕੀ ਦੀ ਭੀੜ ਵਿਚ ਹਫੜਾ-ਦਫੜੀ ਪੱਸਰ ਗਈ । ਭੀੜ ਵਿੱਚ ਬਹੁਤੇ ਮਨ-ਚਲੇ ਚਿੱਤੜਾਂ ਨੂੰ ਅੱਡੀਆਂ ਲਗਾ ਗਏ ।

"ਹੁਣ ਨੀ ਪੁੱਤ ਭੱਜਣ ਦਿੰਦਾ....." ਫੌਜੀ ਨੇ ਸਿਸ਼ਤ ਬੰਨ੍ਹ-ਬੰਨ੍ਹ ਕੇ ਨਿਸ਼ਾਨੇ ਫੁੰਡਣੇ ਸ਼ੁਰੂ ਕਰ ਦਿੱਤੇ । ਭੱਜੇ ਜਾਂਦਿਆਂ ਦੀਆਂ ਧੋਤੀਆਂ ਨਿੱਕਰਾਂ ਵਿੱਚੋਂ ਖ਼ੂਨ ਦੇ ਫੁਹਾਰੇ ਛੁੱਟਣ ਲੱਗੇ। ਸਾਰੀ ਦੀ ਸਾਰੀ ਭੀੜ ਦੇ ਤਿੱਤਰ ਹੋ ਜਾਣ 'ਤੇ ਫੌਜੀ ਦੇ ਘਰ ਨੇੜੇ ਦੀ ਸੁੰਨੀ ਗਲੀ ਵਿਚ ਪੰਦ੍ਰਾਂ ਕੁ ਦੇ ਕਰੀਬ ਲਾਸ਼ਾਂ ਖਿਲਰੀਆਂ ਪਈਆਂ ਸਨ । ਕੁਝ ਸਮੇਂ ਬਾਅਦ ਪੁਲਿਸ ਵੀ ਆ ਗਈ ।

"ਅਰੇ ਸਰਦਾਰ ਜੀ ਹਥਿਆਰ ਫੇਂਕ ਦੋ.....ਦੰਗਾ ਮਤ ਕਰੋ...." ਐਸ. ਐਚ. ਓ." ਸਪੀਕਰ ਵਿੱਚੋਂ ਬੋਲਿਆ ।

"ਦੰਗਾ ਹਮ ਨਹੀਂ ਵੋਹ ਕਰ ਰਹੇ ਹੈਂ ਪਹਿਲੇ ਉਨ੍ਹੇ ਹਟਾਓ....।"

"ਹਥਿਆਰ ਨਹੀਂ ਡਾਲੋਗੇ ਤੋ ਹਮੇਂ ਕਾਰਵਾਈ ਕਰਨੀ ਪੜੇਗੀ.." ਐਸ ਐਚ. ਓ. ਸਪੀਕਰ ਵਿਚੋਂ ਫਿਰ ਬੋਲਿਆ। ਸਿੱਖ ਫੌਜੀ ਨੇ ਯਕੀਨ ਕਰਕੇ ਆਪਣੀ ੩੧੫ ਬੋਰ ਦੀ ਰਾਇਫਲ ਪੁਲਿਸ ਨੂੰ ਸੌਂਪ ਦਿੱਤੀ । ਰਾਈਫਲ ਫੜਾਉਣ ਦੀ ਦੇਰ ਸੀ ਕਿ ਕੁੱਤਿਆਂ ਦੀ ਭੀੜ ਫਿਰ ਸ਼ੇਰ ਬਣ ਗਈ। ਐਸ. ਐਚ. ਓ. ਨੇ ਭੀੜ ਨੂੰ ਰੋਕਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ । ਭੀੜ ਨੇ ਮੱਚਦਾ ਹੋਇਆ ਟਾਇਰ ਫੌਜੀ ਦੇ ਗਲ ਵਿੱਚ ਪਾ ਦਿੱਤਾ । ਸਿੱਖ ਫੌਜੀ ਤੜਫਿਆ । ਅਖੰਡ ਭਾਰਤ ਲਈ ਲੜਾਈਆਂ ਲੜਨ ਵਾਲੇ ਸੂਰਬੀਰ ਨੂੰ ਅੱਜ ਉਸੇ ਦੇਸ਼ ਵਿੱਚ ਆਪਣੀ ਜਾਨ ਤੇ ਇੱਜ਼ਤ ਬਚਾਉਣ ਲਈ ਕੋਈ ਵੀ ਸਹਾਰਾ ਨਹੀਂ ਦਿਖਾਈ ਦੇ ਰਿਹਾ ਸੀ । "ਪਾ ਅ ਪਾ......"ਗੁਰਮੀਤ ਕੌਰ, ਫੌਜੀ ਦੀ ਜਵਾਨ ਕੁੜੀ ਉਸ ਵੱਲ ਨੂੰ ਦੌੜੀ।

"ਬੇਟੀ ਭੱਜ ਜਾਹ ਇਹਨਾਂ ਜ਼ਾਲਮਾਂ ਦੇ ਹੱਥ ਨਹੀਂ ਆਉਣਾ" ਫੌਜੀ ਨੇ ਸਿੰਘ ਗਰਜਣਾ ਕੀਤੀ ।

"ਪਕੜੋ ਉਸੇ ਪਕੜੋ....." ਭੀੜ ਵਿਚੋਂ ਕਈ ਇਕੱਠੀਆਂ ਅਵਾਜ਼ਾਂ ਗੂੰਜੀਆਂ।

ਕੁੜੀ ਨੇ ਵਧਦੀ ਭੀੜ ਵੱਲ ਨੂੰ ਰੀਵਾਲਵਰ ਤਾਣ ਕੇ ਫਾਇਰ ਕਰ ਦਿੱਤਾ ਗੋਲੀ ਅਗਾਂਹ ਵਧੇ ਇਕ ਲੜਕੇ ਦੇ ਵੱਜੀ । ਭੀੜ ਦੇ ਪਿਛਾਂਹ ਹੱਟਣ 'ਤੇ ਉਸਨੇ ਇਕ

ਦਮ ਸੂਟ ਵੱਟ ਲਈ। ਭੀੜ ਹੋਰ ਅੱਗੇ ਵਧੀ ਤਾਂ ਉਸਨੇ ਫਿਰ ਪੁਜੀਸ਼ਨ ਸੰਭਾਲ ਕੇ ਇੱਕ ਫਾਇਰ ਹੋਰ ਦਾਗ ਦਿੱਤਾ। ਇਸ ਵਾਰ ਲੜਕੇ ਦੇ ਨਾਲ ਐਸ.ਐਚ.ਓ. ਦੇ ਖੱਬੇ ਮੋਢੇ ਵਿੱਚੋਂ ਖੂਨ ਦੀ ਧਾਰ ਵਹਿ ਤੁਰੀ। ਇਸ ਤੋਂ ਬਾਅਦ ਭੀੜ ਵਿਚੋਂ ਕਿਸੇ ਦੀ ਕੁੜੀ ਨੂੰ ਅੱਗੇ ਹੋ ਕੇ ਫੜਣ ਦੀ ਹਿੰਮਤ ਨਹੀਂ ਰਹੀ ਸੀ। ਕੁੜੀ ਭੱਜਕੇ ਜੀ.ਟੀ. ਰੋਡ ਬਾਈਪਾਸ ਉਤੇ ਸਥਿਤ ਗੁਰਦੁਆਰਾ ਮਜਨੂੰ ਟਿੱਲਾ ਵਿਖੇ ਪਹੁੰਚਣ ਵਿੱਚ ਸਫ਼ਲ ਹੋ ਗਈ। ਜਿਥੋਂ ਉਹ ਇੱਕ ਸਿੱਖ ਡਰਾਇਵਰ ਦੇ ਨਾਲ ਟਰੱਕ ਵਿੱਚ ਬੈਠ ਕੇ ਪਟਿਆਲੇ ਰਹਿੰਦੀ ਆਪਣੀ ਭੂਆ ਕੋਲ ਪਹੁੰਚਣ ਵਿੱਚ ਸਫ਼ਲ ਹੋ ਗਈ।

• • •

# ਕਾਂਡ ੧੫

## ਪਿਛੋਂ ਬੈਠ ਸਰਦਾਰਾਂ ਗੁਰਮਤਾ ਕੀਤਾ......

ਪਿੰਡਾਂ ਵਿੱਚ ਬੈਠੇ ਸਿੱਖਾਂ ਦੇ ਹਿਰਦੇ ਵਲੂੰਧਰੇ ਜਾ ਚੁੱਕੇ ਸਨ । ਹਰ ਸਿੱਖ ਗੱਭਰੂ ਵਿੱਚ ਸ਼ਹੀਦੀਆਂ ਦਾ ਬਦਲਾ ਲੈਣ ਦੀ ਸੋਚ ਕਰੋ.ਲੇ ਦੇ ਰਹੀ ਸੀ । ਸਿੱਖ ਨੌਜਵਾਨੀ ਆਪਣੇ ਹਰ ਦਿਲ ਮਹਿਬੂਬ ਸੰਤ ਜਰਨੈਲ ਸਿੰਘ ਦੇ ਵਿਛੋੜੇ ਕਰਕੇ ਅੰਦਰੋਂ-ਅੰਦਰੀ ਸਰਕਾਰੀ ਮਸ਼ੀਨਰੀ 'ਤੇ ਔਖ ਮਹਿਸੂਸ ਕਰ ਰਹੀ ਸੀ । ਭਿੰਡਰਾਂਵਾਲੀ ਟਕਸਾਲ ਦੇ ਹੈਡਕੁਆਰਟਰ ਮਹਿਤਾ ਚੌਂਕ ਵਿਖੇ ਸੰਤਾਂ ਦਾ ਸ਼ਹੀਦੀ ਭੋਗ ਮਨਾਉਣ ਦੀ ਤਿਆਰੀ ਵਿੱਚ ਬਾਬਾ ਠਾਕੁਰ ਸਿੰਘ ਤੇ ਦਮਦਮੀ ਟਕਸਾਲ ਦੇ ਹੋਰ ਨਾਮਵਰ ਨੇਤਾ ਇਕੱਠੇ ਹੋਏ ਬੈਠੇ ਸਨ ਕਿ ਭੋਗ ਤੋਂ ਇੱਕ ਰਾਤ ਪਹਿਲਾਂ ਸੰਤਾਂ ਦੇ ਪਿਤਾ ਬਾਬਾ ਜੋਗਿੰਦਰ ਸਿੰਘ ਕੋਲ, ਪੰਜ ਸਿੱਖ ਫੌਜੀ ਅਫਸਰਾਂ ਦੀ ਵਰਦੀ ਵਿੱਚ ਬੰਨ੍ਹੀ ਦਾਹੜੀ ਵਾਲੇ ਜਵਾਨ ਆ ਪਹੁੰਚੇ ।

ਉਹਨਾਂ ਆਉਂਦਿਆਂ ਹੀ ਫਤਹਿ ਗਜਾ ਕੇ ਬਾਬਾ ਜੀ ਨੂੰ ਕਹਿਣਾ ਸ਼ੁਰੂ ਕੀਤਾ, "ਬਾਬਾ ਜੀ ਸੁਣਿਐ ਸੰਤਾਂ ਦਾ ਦੁਸਹਿਰਾ ਮਨਾਇਆ ਜਾਣ ਲੱਗਾ ਐ ? ਹਾਂ ਜੀ ਤੁਸੀਂ ਬਿਲਕੁਲ ਠੀਕ ਸੁਣਿਐ.... ਬਾਬਾ ਠਾਕੁਰ ਸਿੰਘ ਹੋਰੀਂ ਸੰਤਾਂ ਦਾ ਸ਼ਹੀਦੀ ਦਿਹਾੜਾ ਮਨਾਉਣ ਜਾ. ਰਹੇ ਐ...." ਬਾਪੂ ਜੋਗਿੰਦਰ ਸਿੰਘ ਨੇ ਹਾਂ ਵਾਚਕ ਸਿਰ ਹਿਲਾ ਦਿੱਤਾ।

"ਪਰ ਬਾਬਾ ਜੀ ਸੰਤ ਤਾਂ ਚੜ੍ਹਦੀ ਕਲਾ 'ਚ ਹੈਗੇ ਐ, ਇਹ ਬੜਾ ਮਾੜਾ ਹੋ ਜਾਣੈ । ਤੁਸੀਂ ਉਨ੍ਹਾਂ ਦੀ ਅੰਤਿਮ ਅਰਦਾਸ ਦੀ ਤਿਆਰੀ ਖਿੱਚੀ ਜਾ ਰਹੇ ਓ.... ਅਸੀਂ ਉਹਨਾਂ ਨੂੰ ਖ਼ੁਦ ਕੱਢਿਐ, ਉਹ ਪਾਕਿਸਤਾਨ ਚਲੇ ਗਏ ਐ ਬਿਲਕੁਲ ਸੁਰੱਖਿਅਤ....." ਫੌਜੀਆਂ ਦੀਆਂ ਗੱਲਾਂ ਨੇ ਬਾਬਾ ਜੀ ਨੂੰ ਯਕੀਨ ਬੰਨਵਾ ਦਿੱਤਾ ਅਤੇ ਬਾਬਾ ਜੀ ਨੇ ਡਰਾਇਵਰ ਨੂੰ ਆਖ ਕੇ ਝੱਟ ਗੱਡੀ ਬਾਹਰ ਕਢਵਾਈ । ਅਗਲੇ ਦਿਨ ਭੋਗ ਦੀ ਅਰਦਾਸ ਦੀ ਥਾਵੇਂ ਚੜ੍ਹਦੀ ਕਲਾ ਦੀ ਅਰਦਾਸ ਕੀਤੀ ਗਈ । ਟਕਸਾਲ ਦੇ ਕਾਰਜਕਾਰਨੀ ਮੁਖੀ ਬਾਬਾ ਠਾਕੁਰ ਸਿੰਘ ਨੇ ਸੰਤ ਜਰਨੈਲ ਸਿੰਘ ਦੇ ਚੜ੍ਹਦੀ ਕਲਾ ਵਿੱਚ ਹੋਣ ਭਾਵ ਸਰੀਰਕ· ਤੌਰ 'ਤੇ ਜਿੰਦਾ ਹੋਣ ਦਾ ਐਲਾਨ ਕਰ ਦਿੱਤਾ ।

ਸੰਤ ਬਾਬਾ ਠਾਕੁਰ ਸਿੰਘ ਨੇ ਪੱਤਰਕਾਰਾਂ ਸਾਹਮਣੇ ਐਲਾਨ ਕਰ ਦਿੱਤਾ "ਮਹਾਂਪੁਰਸ਼ ਸੰਤ ਜਰਨੈਲ ਸਿੰਘ ਖਾਲਸਾ ਜੀ ਚੜ੍ਹਦੀ ਕਲਾ ਵਿੱਚ ਹਨ....

ਸਾਰੇ ਪੰਜਾਬ ਵਿਚ ਸੰਤਾਂ ਦੇ ਪਾਕਿਸਤਾਨ ਹੋਣ ਦੀ ਖ਼ਬਰ ਜੰਗਲ ਦੀ ਅੱਗ ਵਾਂਗ ਫੈਲ ਗਈ । ਨੌਜਵਾਨ ਵਰਗ ਵਾਹੋਦਾਹੀ ਪੱਛਮੀ ਪੰਜਾਬ ਵੱਲ ਨੂੰ ਨੱਠ ਉਠਾ। ਵੇਹਦਿਆਂ-ਵੇਹਦਿਆਂ ਹੀ ਕਈ ਖਾਲਿਸਤਾਨੀ ਫੋਰਸਾਂ ਪੰਜਾਬ ਦੀ ਧਰਤੀ ਉੱਤੇ ਸਰਗਰਮ ਹੋ ਗਈਆਂ । ਇੰਦਰਾਂ ਗਾਂਧੀ ਦੀ ਸਰਕਾਰ ਵੱਲੋਂ ਨਿਹੰਗ ਮੁਖੀ ਸੰਤਾ ਸਿੰਘ

ਦੀ ਸਹਾਇਤਾ ਨਾਲ ਬੂਟਾ ਸਿੰਘ ਹਨੂੰਮਾਨ ਰਾਹੀਂ ਬਣਾਇਆ ਅਕਾਲ ਤਖ਼ਤ ਦਾ ਢਾਚਾਂ ਸਿੱਖ ਸੰਗਤਾਂ ਵੱਲੋਂ ਅਪ੍ਰਵਾਨਿਤ ਕਰ ਦਿੱਤਾ ਗਿਆ। ਸੰਗਤਾਂ ਨੇ ਸਰਕਾਰੀ ਅਕਾਲ ਤਖ਼ਤ ਦੀ ਇਮਾਰਤ ਢਾਹ ਕੇ ਦਮਦਮੀ ਟਕਸਾਲ ਦੀ ਅਗਵਾਈ ਹੇਠ ਨਵੀਂ ਇਮਾਰਤ ਦੀ ਉਸਾਰੀ ਦਾ ਐਲਾਨ ਕਰ ਦਿੱਤਾ। ਦਮਦਮੀ ਟਕਸਾਲ ਨਾਲ ਸੰਬੰਧਤ ਖਾੜਕੂ ਧਿਰਾਂ ਨੇ ਇੱਕ ਪੰਜ ਮੈਂਬਰੀ ਪੰਥਕ ਕਮੇਟੀ ਦਾ ਐਲਾਨ ਕਰ ਦਿੱਤਾ।

"ਭਾਊ ਲੱਖਣ ਸਿੰਘਾ, ਆਪਾਂ ਪੰਥਕ ਕਮੇਟੀ ਵਿਚ ਬੱਬਰਾਂ ਵੱਲੋਂ ਵੀ ਇਕ ਅੱਧ ਬੰਦਾ ਲੈ ਲਈਏ...." ਬਾਬਾ ਮਾਨੋਚਾਹਲ ਨੇ ਬੱਬਰਾਂ ਤਰਫੋਂ ਬੰਦਾ ਲੈਣ ਲਈ ਆਏ ਸੁਨੇਹੇ ਦੀ ਗੱਲ ਕਮੇਟੀ ਵਿੱਚ ਕੀਤੀ।

"ਨਹੀਂ..ਨਹੀਂ ... ਉਨ੍ਹਾਂ 'ਚੋਂ ਨੀ ਲੈਣਾ ਉਨ੍ਹਾਂ 'ਚੋਂ ਨੀ ਲੈਣਾ... ਉਹ ਆਵਦਾ ਅੱਡ ਈ ਰਹਿਣ, ਨਾਲੇ ਭਾਈ ਸਾਹਿਬ ਨੇ ਨ੍ਹੀ ਮੰਨਣਾ.... ਮੇਰੀ ਵੀ ਮਿਚਾ ਨਹੀਂ ਮਿਲਦੀ...." ਲੱਖਣ ਸਿੰਘ ਨੇ ਇਕ ਅਹਿਮ ਲੀਡਰ ਦੇ ਇਸ ਬਾਬਤ ਸਹਿਮਤ ਨਾ ਹੋਣ ਦੀ ਗੱਲ ਦੱਸੀ।

"ਕਿਉ ਭਾਈ ਸਾਹਿਬ ਜੀ ਤੁਹਾਡਾ ਕੀ ਵਿਚਾਰ ਐ... ਉਹਨਾਂ ਵੀ ਬਣਦਾ ਹਿੱਸਾ ਪਾਇਐ...." ਬਾਬਾ ਗੁਰਬਚਨ ਸਿੰਘ ਨੇ ਅਹਿਮ ਲੀਡਰ ਨੂੰ ਟੋਹਿਆ, ਉਸ ਦੀ ਸੁਰ ਵੀ ਨਾਂਹ ਪੱਖੀ ਹੀ ਸੀ।

"ਜੇ ਮਿਲਾ ਕੇ ਚੱਲਦੇ ਤਾਂ ਠੀਕ ਸੀ ਚਲੋ ਜਿਵੇਂ ਸਿੰਘਾਂ ਦੀ ਮਰਜੀ... ਅਸਾਂ ਜੋਰ ਨਾਹੀ ਜੇ ਕਿਛੁ ਕਰ ਹਮ ਸਾਕਹਿ...." ਬਾਬਾ ਮਾਨੋਚਾਹਲ ਨੇ ਆਖਰ ਹਾਰ ਮੰਨ ਲਈ। ਉਹ ਭਵਿੱਖ ਵਿਚ ਕੌਮ ਦੀ ਕਿਸਮਤ ਨੂੰ ਲੈ ਕੇ ਚਿੰਤਤ ਸੀ।

ਪੰਥਕ ਕਮੇਟੀ ਨੇ ੨੯ ਜਨਵਰੀ ੧੯੮੬ ਨੂੰ ਖਾਲਿਸਤਾਨ ਦੀ ਮੁਕੰਮਲ ਅਜ਼ਾਦੀ ਦਾ ਐਲਾਨ ਕਰ ਦਿੱਤਾ ਅਤੇ ਭਾਰਤੀ ਹਕੂਮਤ ਨਾਲ ਐਲਾਨੀਆ ਜੰਗ ਵਿੱਢ ਦਿੱਤੀ। ਕਮੇਟੀ ਦੇ ਮੁਖ ਮੈਂਬਰਾਂ ਦੀ ਧਰ ਪਕੜ ਸ਼ੁਰੂ ਹੋ ਗਈ। ਬੱਸ ਇਹਨਾਂ ਦਿਨਾਂ ਤੋਂ ਬਾਅਦ ਬਾਬੇ ਦੇ ਭਗੌੜਾ ਜੀਵਨ ਦੀ ਸ਼ੁਰੂਆਤ ਹੋ ਗਈ।

ਬਾਬੇ ਦੀ ਵਿਚਾਰਧਾਰਾ ਦੇ ਸਮਰਥਕ ਨੌਜਵਾਨਾਂ ਨੇ ਮਿਲ ਕੇ ਭਿੰਡਰਾਂਵਾਲਾ ਟਾਇਗਰਜ਼ ਫੋਰਸ ਦੀ ਕਾਇਮੀ ਕਰ ਦਿੱਤੀ ਅਤੇ ਬਾਬੇ ਨੂੰ ਆਪਣਾ ਮੁਖੀ ਚੁਣ ਲਿਆ। ਟਾਇਗਰਜ਼ ਫੋਰਸ ਪੰਥਕ ਕਮੇਟੀ ਦੀ ਅਗਵਾਈ ਹੇਠ ਕੰਮ ਕਰਨ ਲੱਗੀ। ਫੋਰਸ ਦੇ ਚਾਰ ਹੋਰ ਡਿਪਟੀ ਮੁਖੀ ਚੁਣੇ ਗਏ ਜਿਨ੍ਹਾਂ ਵਿੱਚ ਭਾਈ ਦਿਆ ਸਿੰਘ, ਭਾਈ ਸਵਰਨਜੀਤ ਸਿੰਘ ਅਲਾਦੀਨਪੁਰ, ਭਾਈ ਸੁਖਵਿੰਦਰ ਸਿੰਘ ਸੰਘਾ, ਭਾਈ ਸੁਰਜੀਤ ਸਿੰਘ ਬਹਿਲਾ ਪ੍ਰਮੁੱਖ ਸਨ। ਖਾਲਿਸਤਾਨ ਦੀ ਕਾਇਮੀ ਦੇ ਐਲਾਨ ਬਾਅਦ ਪੰਜ਼ਾਬ ਦੀਆਂ ਪੁਲਸ ਤੇ ਨੀਮ ਸੁਰੱਖਿਆ ਫੋਰਸਾਂ ਬਾਬਾ ਜੀ ਦੀ ਭਾਲ ਕਰਨ ਲੱਗੀਆਂ। ਬਾਬਾ ਜੀ ਦਾ ਵਿਆਹ ੧੯੭੮ ਦੇ ਵਿਚ ਹੀ ਹੋ ਗਿਆ ਸੀ। ਇਹਨਾਂ ਦਿਨਾਂ ਵਿੱਚ ਬਾਬੇ ਦੇ ਘਰ ਇੱਕ ਭੁਜੰਗੀ ਨੇ ਜਨਮ ਲਿਆ ਜਿਸ ਨੂੰ ਬਾਬੇ ਨੇ ਬਲੂ ਸਟਾਰ ਕਹਿਕੇ ਬਲਾਉਣਾ ਸ਼ੁਰੂ ਕੀਤਾ ਹੋਇਆ ਸੀ।

ਬਾਬਾ ਮਨੁੱਖੀ ਪਿਆਰ ਨਾਲ ਭਰਪੂਰ ਹਿਰਦੇ ਵਾਲਾ ਪੁਰਸ਼ ਸੀ। ਉਹ ਰਾਤਾਂ

ਨੂੰ ਜਦੋਂ ਕਦੇ ਘਰ ਆਉਂਦਾ ਤਾਂ ਤਿੰਨਾਂ ਭੁਜੰਗੀਆਂ ਨੂੰ ਸੁੱਤੇ ਪਿਆਂ ਨੂੰ ਸੀਨੇ ਨਾਲ ਲਗਾ ਕੇ ਘੁੱਟ ਕੇ ਪ੍ਰੇਮ ਕਰਦਾ। ਪਰ ਬਾਬੇ ਸਾਹਮਣੇ ਪਰਿਵਾਰਕ ਫਰਜ਼ਾਂ ਤੇ ਪਿਆਰਾਂ ਨਾਲੋਂ ਵੀ ਵੱਡਾ ਇਕ ਹੋਰ ਨਿਸ਼ਾਨਾ ਸੀ ਜਿਸ ਲਈ ਲੜਨ ਦਾ ਵਚਨ ਉਹ ਸੰਤਾਂ ਨੂੰ ਦੇ ਚੁੱਕਿਆ ਸੀ। ਉਹ ਸੀ ਸਿੱਖਾਂ ਦੇ ਅਜ਼ਾਦ ਦਰ ਘਰ ਦੀ ਪ੍ਰਾਪਤੀ। ਬਾਬਾ ਗੁਰਬਚਨ ਸਿੰਘ ਮਾਨੋਚਾਹਲ ਆਪਣੇ ਸਾਥੀਆਂ ਦੀ ਅਗਵਾਈ ਕਰਦਾ ਹੋਇਆ ਚੱਲ ਸੋ ਚੱਲ ਨਿਸ਼ਾਨੇ ਵੱਲ ਨੂੰ ਵੱਧਣ ਲੱਗਾ। ਬਾਬੇ ਦਾ ਭਰਾ ਭਾਈ ਮਹਿੰਦਰ ਸਿੰਘ ਵੀ ਗੁਪਤ ਰੂਪ ਵਿਚ ਬਾਬੇ ਨਾਲ ਵਿਚਰਨ ਲੱਗਾ। ਮਹਿੰਦਰ ਸਿੰਘ ਬਾਬੇ ਦਾ ਚਚੇਰਾ ਭਰਾ ਸੀ ਉਹ ਤਰਨਤਾਰਨ ਕਿਸੇ ਟਰੈਕਟਰ ਵਰਕਸ਼ਾਪ ਵਿੱਚ ਮਿਸਤਰੀ ਸੀ।

-0- -0- -0-

ਇੱਕ ਦਿਨ ਰਾਤ ਨੂੰ ਬਾਬਾ ਘਰੇ ਆਇਆ ਅੰਮ੍ਰਿਤ ਵੇਲਾ ਸਾਂਭ ਕੇ ਅਰਾਮ ਕਰਨ ਲੱਗ ਗਿਆ। ਕਿਸੇ ਲੰਮੀ ਦੂਰੀ ਦੀ ਵਾਟ ਤੈਅ ਕਰਕੇ ਘਰ ਮੁੜਿਆ ਪ੍ਰਤੀਤ ਹੋ ਰਿਹਾ ਸੀ।

ਸ਼ਾਮ ਦਾ ਸੂਰਜ ਅਸਤ ਹੋਣ ਵੇਲੇ ਜਦੋਂ ਬਾਬਾ ਤੇ ਉਸ ਦਾ ਭਰਾ, ਸ਼ਾਮ ਨੂੰ ਪ੍ਰਸ਼ਾਦਾ ਛਕ ਕੇ ਮੋਟਰ 'ਤੇ ਸੌਣ ਲਈ ਜਾਣ ਲਗੇ ਤਾਂ ਬਾਬੇ ਦੀ ਸਿੰਘਣੀ ਨੇ ਸਵਾਲ ਕੀਤਾ "ਕਿੰਨਾ ਕੁ ਚਿਰ ਐਉਂ ਭੱਜੇ ਫਿਰਦੇ ਰਹੋਗੇ? ਕਦੇ ਬੱਚਿਆਂ ਵਿੱਚ ਵੀ ਟਿੱਕ ਕੇ ਬੈਠਣਾ ਮਿਲੂ ਕਿ ਨਹੀਂ...?" ਉਹ ਕੱਚੇ ਕੌਲੇ ਨਾਲ ਲੱਗੀ ਖੜੀ ਤ੍ਰਿਪ-ਤ੍ਰਿਪ ਅੱਥਰੂ ਕੇਰੀ ਜਾ ਰਹੀ ਸੀ।

"ਚੈਨ ਤਾਂ ਉਦੋਂ ਈ ਉੱਡ ਗਿਆ ਸੀ ਜਦੋਂ ਦਰਬਾਰ ਸਾਹਿਬ 'ਤੇ ਫੌਜਾਂ ਚੜ੍ਹੀਆਂ ਸਨ- ਨਾਲੇ ਹੁਣ ਟੇਕ ਕਿੱਥੇ? ਜਿੰਨਾ ਚਿਰ ਕੌਮ ਦਾ ਕੋਈ ਦਰ ਘਰ ਨਹੀਂ ਬਣ ਜਾਂਦਾ। ਸਿੱਖ ਕੌਮ ਦਾ ਕੁਝ ਬਣ ਸੰਵਰ ਜਾਵੇ ਫੇਰ ਹੀ ਅਰਾਮ ਕਰਾਂਗੇ-ਨਾਲੇ ਹੁਣ ਅਸੀਂ ਸਰੀਰ ਨਹੀਂ ਰੂਹਾਂ ਹਾਂ ਰੂਹਾਂ ਤੇ ਰੂਹਾਂ ਦੀ ਦੁਨੀਆਂ ਵਿਚ ਅਰਾਮ ਨਹੀਂ ਹੁੰਦਾ..." ਬਾਬਾ ਮਾਨੋਚਾਹਲ ਹੱਥ ਵਿਚਲੀ ਸਟੇਨ ਨੂੰ ਮੋਢੇ ਪਿਛੇ ਲਟਕਾਉਣ ਲੱਗਾ।

"ਹੱਛਾ ਫੇਰ ਵਾਪਸ ਕਦੋਂ ਪਰਤੋਗੇ...?" ਸਿੰਘਣੀ ਨੇ ਦੋਹਰੇ ਅਰਥਾਂ ਵਾਲਾ ਸਵਾਲ ਕਰ ਦਿੱਤਾ, ਉਸਦੀਆਂ ਅੱਖਾਂ ਹਾਲੇ ਵੀ ਬ੍ਰਿਹੋ ਗੜੁੱਚ ਸਨ।

"ਸੰਕਲਪ ਦੀ ਪੂਰਤੀ ਦੇ ਬਾਅਦ.... ਜਦੋਂ ਮੇਰਾ ਤੇ ਮੇਰੇ ਯਾਰ ਦਾ ਚਿਤਵਿਆ ਸੰਕਲਪ ਪੂਰਾ ਹੋ ਗਿਆ ਉਦੋਂ ਵਾਪਸ ਪਰਤਾਂਗਾ...." ਬਾਬੇ ਨੇ ਬੁਝਾਰਤ ਪਾ ਦਿੱਤੀ। "ਸੰਕਲਪ ਕਦੋਂ ਪੂਰਾ ਹੋਵੇਗਾ ? ਜਿਨ੍ਹਾਂ ਚਿਰ ਸੰਕਲਪ ਦੀ ਪੂਰਤੀ ਨਹੀਂ ਹੁੰਦੀ ਉਨਾਂ ਚਿਰ ਮੇਰਾ ਤੇ ਬੱਚਿਆਂ ਦਾ ਕੌਣ...?" "ਅੱਜ ਵੀ ਹੋ ਸਕਦੈ ਤੇ ਇਹ ਵੀ ਹੋ ਸਕਦੈ ਕਿ ਲੜਾਈ ਲੰਮਾ ਸਮਾਂ ਲਟਕ ਜਾਵੇ... ਇਹ ਵੀ ਹੋ ਸਕਦੈ ਇਸ ਜਨਮ ਵਿਚ ਸੰਭਵ ਨਾ ਹੋਵੇ ਪਰ ਮੈਂ ਤੁਹਈਆ ਕੀਤੈ ਕਿ ਮੈਂ ਉਨਾਂ ਚਿਰ ਘਰੇ ਟਿਕਕੇ ਨਹੀਂ ਬੈਠਣਾ ਜਿੰਨਾ ਚਿਰ ਅਸੀਂ ਗੱਲ ਨੂੰ ਹੰਨੇ ਜਾਂ ਬੰਨੇ ਨਹੀਂ ਲਗਾ ਦਿੰਦੇ... ਤੂੰ ਇਉਂ ਮਨ ਨਾ ਹੌਲਾ ਕਰ ਮੈਂ ਕੋਈ ਮਹਾਤਮਾ ਬੁੱਧ ਵਾਂਗ ਗ੍ਰਹਿਸਥ ਤੋਂ ਡਰ ਕੇ ਭਗੌੜਾ ਨਹੀਂ ਹੋਇਆ ਸਗੋਂ ਮੈਂ ਤਾਂ ਆਉਣ ਵਾਲੀਆਂ ਸਿੱਖ ਨਸਲਾਂ ਦੀ ਅਜ਼ਾਦੀ ਤੇ ਵਧੀਆ ਭਵਿੱਖ ਲਈ

ਲੜੀ ਜਾ ਰਹੀ ਲੜਾਈ ਦਾ ਸਿਪਾਹੀ ਆਂ.... ਕੋਈ ਨਾ ਤੂੰ ਬਹੁਤਾ ਫਿਕਰ ਨਾ ਕਰਿਆ ਕਰ, ਇਕ ਦਿਨ ਤੇਰੀਆਂ ਖੁਸ਼ੀਆਂ ਖੇੜੇ ਵਾਪਿਸ ਕਰ ਦੇਵਾਂਗਾ...." ਬਾਬੇ ਨੇ ਕੰਧੋਲੀ ਉਤੇ ਪਿਆ ਦੁੱਧ ਦਾ ਗਲਾਸ ਪੀਤਾ ਤੇ ਭਾਈ ਮਹਿੰਦਰ ਨੂੰ ਅਵਾਜ਼ ਮਾਰ ਕੇ ਨਾਲ ਰਲਾ ਲਿਆ ਅਤੇ ਖੇਤ ਵਿਚ ਬਣੀ ਮੋਟਰ ਵੱਲ ਨੂੰ ਨਿਕਲ ਤੁਰੇ ।

ਬਾਬੇ ਹੋਰਾਂ ਨੂੰ ਖੇਤ ਵੱਲ ਗਿਆਂ ਘੰਟਾ ਕੁ ਹੀ ਬੀਤਿਆ ਸੀ ਕਿ ਸੀ. ਆਰ. ਪੀ. ਅਤੇ ਪੰਜਾਬ ਪੁਲਸ ਦੀ ਇਕ ਸਾਂਝੀ ਧਾੜ ਨੇ ਘਰ ਨੂੰ ਆ ਘੇਰਿਆ । ਉਨਾਂ ਨੂੰ ਕਿਤੋਂ ਬਾਬੇ ਦੇ ਪਿੰਡ ਹੋਣ ਦੀ ਸੂਹ ਮਿਲੀ ਸੀ ।

"ਕਹਾਂ ਹੈ ਬਾਬਾ ਮਾਨੋਚਾਹਲ....? ਉਸੇ ਪਕੜਣਾ ਹੈ.... ਉਸੇ ਗ੍ਰਿਫਤਾਰ ਕਰਨਾ ਹੈ....?" ਸੀ. ਆਰ. ਪੀ. ਕਮਾਡੈਂਟ ਦੀ ਤਿੱਖੀ ਪਹਾੜੀ ਕਾਂ ਵਰਗੀ ਅਵਾਜ਼ ਚੀਕੀ।

"ਫੜਣੈ ਇਹਨੇ ਉਹਨੂੰ ਵੱਡੇ ਬਰਿਆਰ ਨੇ ਬੂਥਾ ਨੀ ਵੇਂਹਦਾ ਆਪਣਾ ਜਿਵੇਂ ਨਾਈਆਂ ਦੀ ਮੁਰਗੀ ਨੂੰ ਜੁਲਾਬ ਲੱਗੇ ਹੁੰਦੇ ਆ, ਬਾਬੇ ਦੀ ਸਾਢੇ ਸਤ ਘੰਟਿਆਂ ਦੀ ਸਮਾਧੀ ਐ... ਸਾਲਾ ਖਰਸ ਖਾਧਾ ਜਿਹਾ ਉਹਨੂੰ ਫੜ ਲੂ ਇਹੇ...?" ਇਕ ਪੰਜਾਬ ਪੁਲੀਸ ਦਾ ਸਿੱਖ ਹੌਲਦਾਰ ਮਨ ਹੀ ਮਨ ਕਮਾਡੈਂਟ ਦੇ ਵਾਰ-ਵਾਰ ਤੰਬਾਕੂ ਲੱਗੇ ਮੂੰਹ ਵਿਚੋਂ ਥੁਰ-ਥੁਰ ਥੁੱਕਣ ਕਰਕੇ ਖਿਝਿਆ ਪਿਆ ਸੀ ।

"ਉਸਕੀ ਬੀਵੀ ਕਹਾਂ ਹੈ...? ਬੱਚੇ ਕਹਾਂ ਹੈ....? ਸਭ ਕੋ ਬਾਹਰ ਨਿਕਾਲੋ ਆਂਗਨ ਮੇਂ...?" ਪਹਾੜੀ ਕਾਂ ਫਿਰ ਕੁਰਲਾਇਆ । ਤਾਬਿਆਦਾਰਾਂ ਨੇ ਹੁਕਮ ਵਜਾਇਆ । ਪਲਾਂ ਵਿੱਚ ਹੀ ਬਾਬੇ ਦੇ ਪਰਿਵਾਰਕ ਮੈਂਬਰ ਬੱਚਿਆਂ ਤੋਂ ਬਜ਼ੁਰਗਾਂ ਤਕ ਵਿਹੜੇ ਵਿੱਚ ਕੱਢ ਕੇ ਬੈਠਾ ਦਿੱਤੇ ਗਏ ।

"ਉਸਕੀ ਪਤਨੀ ਕਹਾਂ ਹੈ....?" ਪਹਾੜੀ ਕਾਂ ਫਿਰ ਚੀਕਿਆ ।

"ਮੈਂ ਹੀ ਆਂ ਉਹਦੀ ਘਰਦੀ...." ਬਾਬੇ ਦੀ ਸਿੰਘਣੀ ਨੇ ਚੁੱਪ ਤੋੜੀ। ਉਸਦਾ ਕੇਸਰੀ ਚੁੰਨੀ ਥੱਲੇ ਲਪੇਟਿਆ ਸਿਰ ਇਕ ਖਾਸ ਮਾਣ ਨਾਲ ਉੱਚਾ ਹੋ ਗਿਆ।

"ਕਹਾਂ ਹੈ ਤੁਮਾਰਾ ਆਦਮੀ ....? ਉਸੇ ਪੇਸ਼ ਕਰਵਾ ਦੋ ਵਰਨਾ ਸਭ ਕੋ ਬਾਂਧ ਕੇ ਅੰਦਰ ਕਰ ਡਾਲੂੰਗਾਂ ...." ਅਫਸਰ ਨੇ ਬੜਕ ਮਾਰੀ ।

"ਸਾਨੂੰ ਉਨ੍ਹਾਂ ਬਾਰੇ ਕੁਝ ਨਹੀਂ ਪਤਾ .....ਹਮਾਰੇ ਸਾਥ ਜ਼ਿਆਦਾ ਬਾਤ ਕਰਨੇ ਕੀ ਜ਼ਰੂਰਤ ਨਹੀਂ ਹੈ ਅਗਰ ਹਮਾਰੇ ਸਾਥ ਬਾਤ ਕਰਨੀ ਹੈ ਤੋ ਪਿੰਡ ਕਾ ਕੋਈ ਪੰਚਾਇਤ ਮੈਂਬਰ ਜਾਂ ਸਰਪੰਚ ਸਾਥ ਲੇਕਰ ਆਓ ". ਬਾਬੇ ਦੀ ਸਿੰਘਣੀ ਨੇ ਕਮਾਡੈਂਟ ਨੂੰ ਗਰਦ ਭਰੇ ਮੰਜੇ ਵਾਂਗ ਝਾੜ ਕੇ ਰੱਖ ਦਿੱਤਾ ।

"ਬੱਲੇ ਸ਼ੇਰ ਦੀਏ ਬੱਚੀਏ...." ਸਿੱਖ ਹੌਲਦਾਰ ਗਦ-ਗਦ ਹੋ ਉਠਿਆ ।

"ਅੱਛਾ ਤੋ ਤੁਮੇ ਕੁਛ ਨਹੀਂ ਮਾਲੂਮ....ਤੋ ਯਹ ਬੱਚੇ ਕਹਾਂ ਸੇ ਆਏ....?" ਕਮਾਡੈਂਟ ਨੇ ਬਾਬੇ ਦੇ ਵੱਡੇ ਲੜਕੇ ਦੀ ਬਾਂਹ ਫੜਦਿਆਂ ਕਿਹਾ । ਉਹ ਹੁਣ ਗੰਦੇ ਹੱਥ ਕੰਡਿਆਂ ਉੱਤੇ ਉੱਤਰ ਆਇਆ ਸੀ ।

"ਸਾਬ੍ਹ ਔਰਤੋਂ ਸੇ ਬਾਤ ਕਰਨੇ ਕਾ ਕੋਈ ਫੈਦਾ ਨਹੀਂ....ਚਲੋ ਪਿੰਡ ਕੇ ਸਰਪੰਚ ਸੇ ਬਾਤ ਕਰਤੇ ਹੈਂ...." ਨਾਲ ਆਇਆ ਇਕ ਏ.ਐਸ.ਆਈ. ਸਾਰੀ ਦੀ ਸਾਰੀ

ਕੰਪਨੀ ਨੂੰ ਪਿੰਡ ਦੇ ਸਰਪੰਚ ਦੇ ਘਰ ਨੂੰ ਲੈ ਤੁਰਿਆ । ਉਹ ਸੀ.ਆਰ.ਪੀ. ਕਮਾਂਡੈਂਟ ਦੇ ਹੋਛੇ-ਪਨ ਨੂੰ ਤਾੜ ਗਿਆ ਸੀ ।

"ਸਰਪੰਚ ਸਾਹਿਬ ਘਰੇ ਈ ਓਂ....?" ਏ.ਐਸ.ਆਈ. ਨੇ ਅਵਾਜ਼ ਮਾਰੀ। "ਕੌਣ ਆਂ ਬਈ...ਹੱਛਾ ਸਰਦਾਰ ਸਾਹਿਬ ਆਓ ਲੰਘ ਆਓ ਚਾਹ ਪਾਣੀ....?" ਸਰਪੰਚ ਨੇ ਲਾਲ ਪੱਗਾਂ ਤੇ ਖਾਖੀ ਵਰਦੀਆਂ ਦਾ ਝੁਰਮਟ ਦੇਖ ਕੇ ਰਸਮੀ ਸੁਲਹ ਮਾਰੀ ਪਰ ਅੰਦਰੋਂ-ਅੰਦਰੀ ਉਹ ਇਸ ਆਫ਼ਤ ਨੂੰ ਦੇਖ ਕੇ ਔਖਾ ਹੋ ਰਿਹਾ ਸੀ ।

"ਤੁਰ ਪੈਂਦੇ ਆ ਅੱਧੀ-ਅੱਧੀ ਰਾਤ ਨੂੰ....ਆਹ...ਨਾ ਆਪ ਟਿਕਣਾ ਨਾ ਕਿਸੇ ਹੋਰ ਕੰ...ਜ...ਰ...ਨੂੰ ਟਿਕਣ ਦੇਣਾ....ਉਹਨੂੰ ਈ ਲੱਭਦੇ ਹੋਣਗੇ ਗੁਰਬਚਨ ਸਿਉਂ ਨੂੰ....ਬਈ ਉਹ ਵਿਆਹਿਐ ਵਰਿਐ.... ਨਿਆਣਿਆਂ ਆਲਾ ਸੁੱਖ ਨਾਲ....ਤੇ ਮੁੰਡਾ ਸੁਖ ਨਾਲ ਹਲੇ ਉਹਦਾ ਨਿਆਣਾ ਵਾ....ਇਹਨਾਂ ਨੇ ਪਤਾ ਨੀ ਕੀਹਨੂੰ ਛੂ...ਆ...ਹ...ਰਾ... ਲਾਉਣਾ ਹੋਇਆ...ਆ..?" ਸਰਪੰਚ ਦੀ ਬਜ਼ੁਰਗ ਮਾਤਾ ਇਕ ਖਾਸ ਤਰੀਕੇ ਦੇ ਬਜ਼ੁਰਗ ਅੰਦਾਜ਼ ਦੀ ਕੰਬਦੀ ਹੋਈ ਅਵਾਜ਼ ਨਾਲ ਪੁਲਸੀਆਂ 'ਤੇ ਵਰ੍ਹ ਪਈ ਪਰ ਉਸ ਦੀ ਅਵਾਜ਼ ਵਿੱਚ ਕੁਝ ਜ਼ਿਆਦਾ ਲਰਜ਼ਰਾਹਟ ਹੋਣ ਕਰਕੇ ਸ਼ਾਇਦ ਪੁਲਸ ਵਾਲਿਆਂ ਨੂੰ ਬਹੁਤੀ ਸਮਝ ਵਿੱਚ ਨਹੀਂ ਪਈ ਸੀ ।

"ਸਰਪੰਚ ਸਾਹਿਬ ਅਸੀਂ ਤਾਂ ਗੁਰਬਚਨ ਸਿਉਂ ਨੂੰ ਦੇਖਣ ਆਏਂ ਆਂ...."? ਏ.ਐਸ.ਆਈ. ਦੀ ਗੱਲ ਹਾਲੇ ਮੂੰਹ ਵਿਚ ਹੀ ਸੀ ਕਿ ਸਰਪੰਚ ਬੋਲ ਉੱਠਿਆ..."ਸਾਹਬ ਬਹਾਦਰ ਉਹ ਤਾਂ ਕਈ ਦਿਨਾਂ ਤੋਂ ਦੇਖਿਆ ਈ ਨ੍ਹੀ ਕਦੇ.... ਬਲੂ ਸਟਾਰ ਤੋਂ ਬਾਅਦ ਤਾਂ ਜਵਾਂ ਈ ਨੀ...." ਸਰਪੰਚ ਮਤੀਰੇ ਵਰਗਾ ਸਿਰ ਹਿਲਾ ਗਿਆ । ਉਸਦੇ ਹਦਵਾਣੇ ਵਰਗੇ ਸਿਰ 'ਤੇ ਬੰਨ੍ਹੀ ਨੀਲੀ ਪੱਗ ਦੇ ਢਿੱਲੇ ਪੇਚ ਗਾਰਡ ਦੀ ਬਾਬੂ ਝੰਡੀ ਵਾਂਗ ਹਿੱਲੇ।

"ਪਰ ਅਸੀਂ ਉਹਦੇ ਖੇਤ ਜਾ ਕੇ ਆਉਣੈ ਸਾਨੂੰ ਡਾਇਰੀ ਮਿਲੀ ਆ....ਤੁਹਾਨੂੰ ਨਾਲ ਜਾਣਾ ਪੈਣੈ...." ਏ.ਐਸ.ਆਈ. ਨੇ ਗੱਲ ਮੁਕਾ ਦਿੱਤੀ।

"ਹੱਛਿਆ....ਚਲੋ ਚੱਲ ਰਹਿਨੇ ਆਂ...ਪਰ ਖੇਤ ਦੇ ਨਿੱਕੇ ਜਿਹੇ ਕੋਠੇ ਵਿੱਚ...? ਚਲੋ..." ਸਰਪੰਚ ਅਣਮੰਨੇ ਜਿਹੇ ਮਨ ਨਾਲ ਅੱਗੇ ਹੋ ਤੁਰਿਆ।

"ਹੇ ਬਾਬਾ ਜੋਗੀ ਪੀਰਾ....ਬਖਸ਼ੀ ਐਦਕੀਂ....ਤੇਰੇ ਸਵਾ ਪੰਜਾਂ ਦੇ ਪਤਾਸੇ...." ਉਹ ਮਨ ਹੀ ਮਨ ਤਰ੍ਹਾਂ-ਤਰ੍ਹਾਂ ਦੇ ਪੀਰ-ਫ਼ਕੀਰ ਧਿਆਉਂਦਾ ਜਾ ਰਿਹਾ ਸੀ। ਖੇਤ ਨੂੰ ਜਾਂਦਾ ਸਾਰਾ ਰਾਹ ਸੁੰਨ-ਮਸੁੰਨ ਪਿਆ ਸੀ। ਮਾਨੋਚਾਹਲ ਪਿੰਡ ਵਿੱਚ ਭਿਆਨਕ ਸ਼ਾਂਤੀ ਪਸਰੀ ਹੋਈ ਸੀ । ਪਿੰਡ ਦੇ ਕੁੱਤੇ ਵੀ ਅਜੀਬ ਜਿਹੀ ਦਹਿਸ਼ਤ ਦੇ ਅਸਰ ਹੇਠਾਂ ਭੌਂਕਣੋਂ ਹਟ ਕੇ ਸਹਿਮ ਗਏ ਸਨ । ਹਜ਼ਾਰਾਂ ਦੀ ਗਿਣਤੀ ਵਿੱਚ ਫੋਰਸਾਂ ਨੇ ਬਾਬੇ ਦੇ ਖੇਤ ਵਿਚਲੀ ਮੋਟਰ ਨੂੰ ਘੇਰ ਲਿਆ ।

"ਹਮ ਨਹੀਂ ਛੋੜੇਂਗੇ....ਹਮ ਪਕੜ ਲੇਗੇਂ...." ਕਮਾਂਡੈਂਟ ਫਿਰ ਬਿੰਡੇ ਵਾਂਗ ਬੁੜ੍ਹਕਿਆ । ਖੇਤ ਵਿਚਲੇ ਕੋਠੇ ਦਾ ਦਰਵਾਜ਼ਾ ਅੰਦਰੋਂ ਬੰਦ ਕੀਤਾ ਹੋਇਆ ਸੀ ।

"ਥੱਪ-ਥੱਪ-ਥੱਪ....ਮੈਂ ਸਰਪੰਚ ਹੈ ਗਾਂ ਭਾਈ ਗੁਰਬਚਨ ਸਿੰਹਾ ਦਰਵਾਜ਼ਾ ਖੋਹਲ ਦਿਓ....ਤੁਹਾਨੂੰ ਤੱਤੀ ਵਾ ਨੀ ਲੱਗਣ ਦਿੰਦੇ...ਫੋਰਸਾਂ ਨੇ ਬਹੁਤ ਵੱਡਾ ਘੇਰਾ ਪਾਇਆ

ਈ...." ਸਰਪੰਚ ਨੇ ਬਾਬੇ ਨੂੰ ਸਤਰਕ ਕਰਨ ਦੇ ਲਹਿਜੇ ਨਾਲ ਸੂਚਨਾ ਦਿੱਤੀ। "ਤੁਮ ਲੋਗ ਅਪਨੇ ਆਪ ਕੋ ਕਾਨੂੰਨ ਕੇ ਹਵਾਲੇ ਕਰਦੋ....ਤੁਮਹੇ ਕੁਛ ਨਹੀਂ ਕਹਾ ਜਾਏਗਾ..." ਪਹਾੜੀ ਕਾਂ ਫਿਰ ਕੁਰਲਾਇਆ।

"ਕਰਦੇਂ ਆਂ ਆਪਣੇ ਆਪ ਨੂੰ ਕਾਨੂੰਨ ਹਵਾਲੇ.... ਹੁਣ ਤੁਹਾਡਾ ਕਾਨੂੰਨ ਚੜ੍ਹਕੇ ਆ ਗਿਐ ਜਦੋਂ ਸਾਡੇ ਬੰਦੇ ਅੰਨ੍ਹੇਵਾਹ ਕਤਲ ਕਰ ਦਿੱਤੇ ਜਾਣ ਤਾਂ ਕਾਨੂੰਨ ਆਵਦੀ ਮਾਂ ਦੀ....ਵਿੱਚ ਲੁਕਿਆ ਹੁੰਦੈ....? ਮਹਿੰਦਰ ਸਿੰਘ ਨੂੰ ਗੁੱਸਾ ਆ ਗਿਆ, ਉਸਨੇ ਦੰਦ ਪੀਹੇ।

"ਚੰਗਾ ਸਰਪੰਚਾ ਜੇ ਤੂੰ ਬਹੁਤਾ ਕਹਿੰਨੈ ਤਾਂ ਬਾਹਰ ਆ ਈ ਜਾਨੇ ਆਂ...ਪਰ ਅਸੀਂ ਅੰਦਰੋਂ ਜੰਦਰਾ ਮਾਰ ਕੇ ਚਾਬੀ ਗੰਵਾ ਬੈਠੇ ਆਂ...ਆਹ ਮਾੜੀ ਜਿਹੀ ਬੈਟਰੀ ਫੜਾਉਣੀ ਜਰਾ" ਬਾਬੇ ਨੇ ਸਰਪੰਚ ਤੋਂ ਬੈਟਰੀ ਦੀ ਮੰਗ ਕੀਤੀ। ਉਸਦਾ ਤੀਖਣ ਦਿਮਾਗ ਕਿਸੇ ਨਵੀਂ ਸਕੀਮ ਦੀ ਘਾੜਤ ਘੜ ਰਿਹਾ ਸੀ। ਅੰਦਰ ਹਨੇਰਾ ਹੋਣ ਕਰਕੇ ਬਾਬੇ ਨੂੰ ਸਟੇਨਗੰਨ ਨੂੰ ਬਰਸਟ 'ਤੇ ਲਾਉਣ ਵਾਲਾ ਬਟਨ ਦਿਖਾਈ ਨਹੀਂ ਦੇ ਰਿਹਾ ਸੀ।

ਸਰਪੰਚ ਨੇ ਲੱਕੜ ਦੇ ਤਖਤੇ ਥੱਲੜੀ ਵਿਰਲ ਰਾਹੀਂ ਬੈਟਰੀ ਅੰਦਰ ਦੇ ਦਿੱਤੀ ਤੇ ਆਪ ਕੰਧ ਦੀ ਓਟ ਵਿੱਚ ਇਕ ਪਾਸੇ ਹੋ ਗਿਆ। ਅਗਲੇ ਹੀ ਪਲ ਖੇਤ ਦੇ ਕੋਠੇ ਦਾ ਬੂਹਾ ਖੁਲ੍ਹਿਆ ਤੇ ਸਟੇਨਗੰਨ ਦੇ ਇਕ ਭਰਵੇਂ ਬਰਸਟ ਨਾਲ ਪਹਾੜੀ ਕਾਂ ਕਮਾਂਡੈਂਟ ਸਮੇਤ ਸੱਤ ਹੋਰ ਟੋਪੀਆਂ ਖੇਤ ਵਿਚ ਖਿੱਲਰ ਗਈਆਂ। ਪੰਜਾਬ ਪੁਲਿਸ ਦਾ ਇਕ ਹੋਰ ਸਿਪਾਹੀ, ਜਿਸਨੇ ਭੱਜੇ ਜਾਂਦੇ ਬਾਬੇ ਨੂੰ ਜੱਫਾ ਮਾਰਨ ਦੀ ਕੋਸ਼ਿਸ਼ ਕੀਤੀ, ਬਾਬੇ ਦੀ ਗੋਲੀ ਨਾਲ ਥਾਏਂ ਹੀ ਮਾਰਿਆ ਗਿਆ।

ਇਸ ਤੋਂ ਅੱਗੇ ਖੜ੍ਹੇ ਚਾਵਲ ਖਾਣਿਆਂ ਦੀ ਟੋਲੀ "ਭਾਗੋ ਰੇ ਮਾਰ ਡਾਲੇਂਗੇ..." ਦਾ ਰੌਲਾ ਪਾਉਂਦੀ ਹੋਈ ਪਿੱਛੇ ਨੂੰ ਭੱਜ ਤੁਰੀ। ਭੱਜੇ ਜਾਂਦੇ ਸੀ.ਆਰ.ਪੀ.ਐਫ. ਦੇ ਸਿਪਾਹੀਆਂ ਦਿਆਂ ਲੱਕਾਂ ਨੂੰ ਸੰਗਲੀਆਂ ਪਾ ਕੇ ਬੱਧੀਆਂ ਰਾਈਫਲਾਂ ਰਿਆਹ ਪਸ਼ੂਆਂ ਦੇ ਗਲ ਵਿਚ ਪਾਏ ਡਹੇ ਵਾਂਗ ਉਹਨਾਂ ਦੇ ਗਿੱਟਿਆਂ ਅਤੇ ਧਰਤੀ ਉੱਤੇ ਵੱਜਦੀਆਂ ਹੋਈਆਂ ਦਪੜ-ਦੰਮ,ਦਪੜ-ਦੰਮ ਦਾ ਅਨੋਖਾ ਸੰਗੀਤ ਪੈਦਾ ਕਰ ਰਹੀਆਂ ਸਨ।

ਬਾਬੇ ਨੇ ਅੱਧਾ ਕੁ ਕਿੱਲਾ ਅੱਗੇ ਪੈਂਦਾ ਕੱਸੀ ਦਾ ਖਾਲਾ ਟੱਪਿਆ ਤਾਂ ਉਹਦੇ ਪੈਰ ਇਕ ਜ਼ਖਮੀ ਸਿਪਾਹੀ ਨਾਲ ਜਾ ਟਕਰਾਏ।

"ਅਰੇ ਮਾਫੀ ਦੇ ਦੋ ਸਰਦਾਰ ਜੀ ਮੱਤ ਮਾਰਨਾ ਛੋਟੇ-ਛੋਟੇ ਬੱਚੂਆ ਹੈਂ ਉਨਕੇ ਲੀਏ ਨੌਕਰੀ ਕਰਨੀ ਪੜਤੀ ਹੈ..." ਸਿਪਾਹੀ ਲੰਮੇ ਪਿਆਂ ਹੀ ਡਡਿਆਇਆ। ਉਸਦੇ ਦੋਨੋਂ ਹੱਥ ਰਹਿਮ ਦੀ ਭੀਖ ਮੰਗਣ ਦੀ ਅਦਾ ਨਾਲ ਜੁੜੇ ਹੋਏ ਸਨ।

"ਖਾਲਸਾ ਕਿਸੇ ਨੂੰ ਨੀ ਮਾਰਦਾ, ਇਹ ਤਾਂ ਪੈਦਾ ਹੀ ਦੁਨੀਆਂ ਉੱਤੇ ਅਮਨ ਕਰਨ ਲਈ ਹੋਇਐ.......ਲੈ ਫੜ ਪਾਣੀ ਪੀ...." ਬਾਬੇ ਮਾਨੋਚਾਹਲ ਨੇ ਕੱਸੀ ਦੇ ਖਾਲ ਵਿਚੋਂ ਵਗਦੇ ਪਾਣੀ ਦੀਆਂ ਚੂਲਾਂ ਬਿਹਾਰੀ ਸਿਪਾਹੀ ਦੇ ਬੁੱਲਾਂ 'ਤੇ ਨਿਚੋੜ ਦਿੱਤੀਆਂ। ਭਾਈ ਮਹਿੰਦਰ ਸਿੰਘ ਨੇ ਉਹਦੇ ਗਲ ਪਾਈ ੩੦੩ ਮਾਰਕਾ ਬਦੂੰਕ ਲੁਹਾ

ਲਈ ਅਤੇ ਦੋਨੋਂ ਭਰਾ ਕੋਲ ਖੜ੍ਹੇ ਕਮਾਦ ਦੇ ਖੇਤ ਉਹਲੇ ਹੋ ਗਏ । ਪੱਟ ਕੋਲੋਂ ਜ਼ਖਮੀ ਪਏ ਸੀ.ਆਰ.ਪੀ. ਵਾਲੇ ਨੂੰ ਆਪਣੀ ਜਾਨ ਬਚਣ ਉਤੇ ਯਕੀਨ ਨਹੀਂ ਆ ਰਿਹਾ ਸੀ । ਉਸ ਨੂੰ ਬਾਬਾ ਮਾਨੋਚਾਹਲ ਰੱਬ ਦਾ ਰੂਪ ਪ੍ਰਤੀਤ ਹੋ ਰਿਹਾ ਸੀ ।

◆ ◆ ◆

# ਕਾਂਡ ੧੬

ਹੌਲੀ-ਹੌਲੀ ਬਾਬੇ ਮਾਨੋਚਾਹਲ ਦੀ ਜੱਥੇਬੰਦੀ ਦੀ ਗਿਣਤੀ ਵੱਧਣ ਲੱਗੀ। ਸੁਖਵਿੰਦਰ ਸਿੰਘ ਸੰਘਾ, ਸਤਨਾਮ ਸਿੰਘ ਛੀਨਾ ਅਤੇ ਸੁਰਜੀਤ ਸਿੰਘ ਬਹਿਲੇ ਨਾਮਕ ਸਿਰਮੌਰ ਨੌਜਵਾਨਾਂ ਦੀ ਆਮਦ ਨੇ ਜੱਥੇਬੰਦੀ ਨੂੰ ਹੋਰ ਮਜ਼ਬੂਤ ਬਣਾ ਦਿੱਤਾ। ਹੁਣ ਜੱਥੇਬੰਦੀ ਨੂੰ ਸਚਾਰੂ ਰੂਪ ਵਿੱਚ ਚਲਾਉਣ ਲਈ ਹੋਰ ਹਥਿਆਰਾਂ ਦੀ ਲੋੜ ਸੀ। ਬਾਬਾ ਮਾਨੋਚਾਹਲ ਆਪਣੇ ਕੁਝ ਨਜ਼ਦੀਕੀ ਸਾਥੀਆਂ ਸਮੇਤ ਹਥਿਆਰਾਂ ਦਾ ਪ੍ਰਬੰਧ ਕਰਨ ਲਈ ਤਾਰ ਤੋਂ ਪਾਰ ਚਲਿਆ ਗਿਆ। ਪਿੱਛੇ ਜੱਥੇਬੰਦੀ ਦੀ ਡੋਰ ਭਾਈ ਸੁਖਵਿੰਦਰ ਸਿੰਘ ਸੰਘਾ ਦੇ ਹੱਥ ਵਿੱਚ ਆ ਗਈ। ਸੰਘਾ ਇਕ ਪੜ੍ਹਿਆ। ਲਿਖਿਆ ਨੌਜਵਾਨ ਸੀ। ਬਾਬੇ ਦੇ ਜਾਣ ਬਾਅਦ ਉਸਨੇ ਜੱਥੇਬੰਦੀ ਨੂੰ ਸਚਾਰੂ ਰੂਪ ਨਾਲ ਚਲਾਉਣਾ ਸ਼ੁਰੂ ਕੀਤਾ ਹੋਇਆ ਸੀ। ਸੰਘਰਸ਼ ਆਪਣੀ ਚਾਲੇ ਚਲਦਾ ਜਾ ਰਿਹਾ ਸੀ। ਟਾਇਗਰ ਫੋਰਸਾਂ ਨੇ ਦਿੱਲੀ ਦੰਗਿਆਂ ਵਿਚ ਸ਼ਾਮਲ ਇਕ ਕੌਂਸਲਰ ਨੂੰ ਦਿੱਲੀ ਵਿੱਚ ਹੀ ਜਾ ਕੇ ਖ਼ਤਮ ਕਰ ਦਿੱਤਾ। ਦਿੱਲੀ ਦੰਗਿਆਂ ਦੇ ਕਈ ਹੋਰ ਦੋਸ਼ੀਆਂ ਨੂੰ ਵੀ ਸਜਾਵਾਂ ਦਿੱਤੀਆਂ ਗਈਆਂ। ਪੰਜਾਬ ਦਾ ਸਿੱਖ ਗੱਭਰੂ ਹੱਥਾਂ ਵਿੱਚ ਹਥਿਆਰ ਫੜ ਕੇ ਕੌਮੀ ਘਰ ਦੀ ਪ੍ਰਾਪਤੀ ਲਈ ਕਰੋ ਜਾਂ ਮਰੋ ਦੀ ਨੀਤੀ ਦੇ ਰਾਹ ਪੈ ਚੁੱਕਾ ਸੀ। ਪਰ ਸੂਹੀਆ ਏਜੰਸੀਆਂ ਅਤੇ ਬਾਹਮਣੀ ਸਰਕਾਰ ਕਿਸੇ ਵੀ ਤਰ੍ਹਾਂ ਸਿੱਖ ਸੰਘਰਸ਼ ਨੂੰ ਆਮ ਲੋਕਾਂ ਵਿੱਚ ਫਿੱਕਾ ਪਾਉਣਾ ਚਾਹੁੰਦੀ ਸੀ। ਉਹ ਕਿਵੇਂ, ਨਾ ਕਿਵੇਂ, ਨਵੇਂ ਤੋਂ ਨਵਾਂ ਸੋਸ਼ਾ ਛੱਡਦੀ ਹੀ ਰਹਿੰਦੀ ਸੀ। ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਪ੍ਰੋਫੈਸਰ ਦਰਸ਼ਨ ਸਿੰਘ ਹੋਰਾਂ ਦੇ ਆਲੇ-ਦੁਆਲੇ ਜੁੜੀ ਸਰਕਾਰੀ ਮਸ਼ੀਨਰੀ ਦੇ ਝੋਲੀ ਚੁੱਕਾਂ ਨੇ ਪ੍ਰੋਫੈਸਰ ਸਾਹਿਬ ਨੂੰ ਰਾਇਵਾਂ ਦੇ ਕੇ ਉਹਨਾਂ ਰਾਹੀਂ ਇਕ ਨਵਾਂ ਸੋਸ਼ਾ ਛੱਡਵਾ ਦਿੱਤਾ। ਪ੍ਰੋਫੈਸਰ ਸਾਹਿਬ ਨੇ ਅਕਾਲ ਤਖ਼ਤ ਸਾਹਿਬ ਤੋਂ ਪੰਥ ਦੇ ਨਾਂ ਇੱਕ ਅਪੀਲ ਜਾਰੀ ਕੀਤੀ ਜਿਸ ਵਿੱਚ ਕੌਮ ਨੂੰ ਸੰਘਰਸ਼ ਬਾਰੇ ਨੀਤੀ ਘੜ੍ਹਣ ਦਾ ਸੱਦਾ ਦਿੱਤਾ ਗਿਆ। ਇਸ ਵਿੱਚ ਖਾਲਿਸਤਾਨੀ ਧਿਰਾਂ ਨੂੰ ਵੀ ਸੱਦਿਆ ਗਿਆ। ਖਾੜਕੂ ਧਿਰਾਂ ਵੱਲੋਂ ਬੱਬਰ ਖਾਲਸਾ, ਕੇ.ਐਲ.ਐਫ, ਕੇ.ਸੀ.ਐਫ. ਅਤੇ ਭਿੰਡਰਾਂਵਾਲਾ ਟਾਇਗਰਜ਼ ਫੋਰਸ ਦੇ ਦੂਤਾਂ ਨੇ ਸ਼ਮੂਲੀਅਤ ਕੀਤੀ। ਪ੍ਰੋਫੈਸਰ ਸਾਹਿਬ ਅਤੇ ਉਹਨਾਂ ਦੀ ਵਿਚਾਰਧਾਰਾ ਦੇ ਨਜ਼ਦੀਕੀ ਬੁੱਧੀਜੀਵੀ ਭਾਰਤ ਵਿਚ ਰਹਿ ਕੇ ਕੌਮ ਲਈ ਵੱਧ ਅਧਿਕਾਰਾਂ ਦੀ ਗੱਲ ਕਰਨਾ ਚਾਹੁੰਦੇ ਸਨ ਜਦਕਿ ਖਾੜਕੂ ਧਿਰਾਂ ਮੁਕੰਮਲ ਕੌਮੀ ਅਜ਼ਾਦੀ ਤੋਂ ਥੱਲੇ ਕਿਸੇ ਵੀ ਗੱਲ ਨੂੰ ਪ੍ਰਵਾਨ ਨਹੀਂ ਸਨ ਕਰ ਰਹੀਆਂ। ਬਾਬਾ ਮਾਨੋਚਾਹਲ ਵੱਲੋਂ ਭੇਜਿਆ ਸੰਦੇਸ਼ ਬਾਬੇ ਦੇ ਇਕ ਖਾਸ ਨਿਕਟਵਰਤੀ ਭਾਈ ਦਿਯਾ ਸਿੰਘ ਨੇ ਪੜ੍ਹਿਆ। ਸੰਦੇਸ਼ ਵਿੱਚ ਸਿੱਧੀ ਖਾਲਿਸਤਾਨ ਦੀ ਹਮਾਇਤ ਸੀ। ਖਾੜਕੂ ਧਿਰਾਂ ਵੱਲੋਂ ਪ੍ਰੋ: ਸਾਹਿਬ ਦੇ ਪ੍ਰੋਗਰਾਮ ਨੂੰ ਬਿਲਕੁਲ ਨਾ ਮਨਜ਼ੂਰ ਕਰ ਦਿੱਤਾ ਗਿਆ। ਜਿੰਨਾਂ ਚਿਰ ਭਾਈ ਦਿਆ ਸਿੰਘ ਬਾਬੇ ਦਾ ਸੰਦੇਸ਼ ਪੜ੍ਹਦੇ ਰਹੇ ਉਨ੍ਹਾਂ ਚਿਰ ਸੰਗਤਾਂ ਵਿੱਚ ਬੈਠੇ ਖਾੜਕੂ ਧਿਰਾਂ ਦੇ ਮੈਂਬਰ ਜੈਕਾਰੇ ਗਜਾਉਂਦੇ ਰਹੇ। ਕੁਝ ਦਿਨਾਂ ਬਾਅਦ ਭਾਈ ਦਿਆ ਸਿੰਘ ਨੂੰ ਗਿਫ਼ਤਾਰ ਕਰਕੇ

ਅੰਮ੍ਰਿਤਸਰ ਪੁਲਸ ਵਲੋਂ ਸ਼ਹੀਦ ਕਰ ਦਿੱਤਾ ਗਿਆ।

"ਬਾਬਾ ਜੀ ਭਾਈ ਦਿਆ ਸਿੰਘ ਨੂੰ ਮੁਕਾਬਲਾ ਬਣਾ ਕੇ ਸ਼ਹੀਦ ਕਰ ਦਿਤੈ...." ਬਾਬੇ ਦੇ ਨੇੜਲੇ ਸਾਥੀ ਸਵਰਨਜੀਤ ਸਿੰਘ ਅਲਾਦੀਨਪੁਰ ਨੇ ਬਾਬੇ ਨੂੰ ਖ਼ਬਰ ਦਿੱਤੀ। ਬਾਬੇ ਲਈ ਭਾਈ ਦਿਆ ਸਿੰਘ ਦੀ ਸ਼ਹੀਦੀ ਅਸਹਿ ਸੀ। "ਸਵਰਨਜੀਤ ਸਿੰਹਾਂ ਮੈਨੂੰ ਸੱਚੇ ਪਾਤਸ਼ਾਹ ਨੇ ਕਿਹੜੇ ਰਾਹ ਤੋਰ ਦਿੱਤੈ...ਮੈਂ ਤਾਂ ਸੋਚਿਆ ਸੀ ਬਈ ਰੱਬ ਦੀ ਭਗਤੀ ਕਰਕੇ ਜ਼ਿੰਦਗੀ ਕੱਢਾਂਗੇ ਪਰ ਆਹ ਤਾਂ ਸੱਚੇ ਪਾਤਸ਼ਾਹ ਨੇ ਕਿਹੜਾ ਗੇੜ ਚਲਾ ਦਿੱਤੈ ਮੇਰੇ ਕਰਕੇ ਮਾਂਵਾ ਦੇ ਕਿੰਨੇ ਸੋਹਣੇ-ਸੋਹਣੇ ਪੁੱਤ ਸ਼ਹੀਦ ਹੋਣ ਡਹੇ ਐ...." ਬਾਬੇ ਦੀਆਂ ਅੱਖਾਂ ਵਿਚੋਂ ਨੀਰ ਵਹਿ ਤੁਰਿਆ।

"ਬਾਬਾ ਜੀ ਕੋਈ ਗੱਲ ਨਹੀਂ, ਅਸੀਂ ਕਿਹੜਾ ਬਿਮਾਰ ਹੋ ਕੇ ਜਾਂ ਐਕਸੀਡੈਂਟਾਂ ਨਾਲ ਮਰਨ ਡਹੇ ਆਂ....ਅਸੀਂ ਤਾਂ ਕੌਮੀ ਸੰਘਰਸ਼ ਹਿੱਤ ਤੁਹਾਡਾ ਸਾਥ ਦੇਣੈ ਤੇ ਦਿੰਦੇ ਵੀ ਰਹਾਂਗੇ...." ਸਵਰਨਜੀਤ ਨੇ ਬਾਬੇ ਦੇ ਹੱਥਾਂ ਵਿਚ ਆਪਣਾ ਹੱਥ ਦੇ ਦਿੱਤਾ। ਉਸ ਨੂੰ ਬਾਬੇ ਦੇ ਹੱਥਾਂ ਵਿਚੋਂ ਨਿੱਘ ਜਿਹਾ ਆਉਂਦਾ ਪ੍ਰਤੀਤ ਹੋਇਆ। ਸਵਰਨਜੀਤ ਹੈਰਾਨ ਸੀ ਕਿ ਜਿਸ ਮਨੁੱਖ ਨੂੰ ਆਮ ਲੋਕ ਅਤੇ ਭਾਰਤੀ ਸਰਕਾਰ ਅਤਿ ਦਰਜੇ ਦਾ ਖੂੰਖਾਰ ਵਿਅਕਤੀ ਸਮਝਦੀ ਹੈ ਉਸ ਦਾ ਹਿਰਦਾ ਮਨੁੱਖੀ ਭਾਵਨਾਵਾਂ ਨਾਲ ਲਬਾਲਬ ਭਰਪੂਰ ਹੈ। "ਸਵਰਨਜੀਤ ਮੇਰੀ ਉਮਰ ਵੀ ਤੁਹਾਨੂੰ ਲੱਗ ਜਾਵੇ ਯਾਰ..." ਬਾਬੇ ਨੇ ਸਵਰਨਜੀਤ ਨੂੰ ਘੁੱਟ ਕੇ ਕਲਾਵੇ ਵਿੱਚ ਲੈ ਲਿਆ। ਬਾਬੇ ਨੇ ਸਵਰਨਜੀਤ ਰਾਹੀਂ ਸ਼ਸਤਰਾਂ ਦੀ ਇੱਕ ਖੇਪ ਭਾਈ ਮਹਿੰਦਰ ਸਿੰਘ ਕੋਲ ਪਹੁੰਚਦੀ ਕਰ ਦਿੱਤੀ। ਸ਼ਸਤਰ ਅੱਗੇ ਮਾਲਵੇ ਵਿੱਚ ਹੋਰ ਸਿੰਘਾਂ ਤੱਕ ਪਹੁੰਚਿਆ ਕਰਦੇ ਸਨ।

"ਭਾਈ ਸੁਖਵਿੰਦਰ ਸਿੰਹਾਂ ਬਾਬਾ ਜੀ ਨੇ ਸਮਾਨ ਭੇਜਿਆ ਈ....ਮਾਲਵੇ ਅਪੜਦਾ ਕਰਨਾ ਈ ......" ਮਹਿੰਦਰ ਸਿੰਘ ਨੇ ਸੰਘੇ ਨਾਲ ਸਲਾਹ ਕੀਤੀ। "ਕਿਉਂ ਮਾਲਵੇ ਕਿਉਂ ਭੇਜਣਾ ਹੋਇਆ....ਸਾਡੇ ਸਿੰਘਾਂ ਨੂੰ ਵੀ ਤਾਂ ਲੋੜ ਐ..." ਭਾਈ ਸੰਘਾ ਸਮਾਨ ਨੂੰ ਮਾਝੇ ਵਿਚਲੇ ਸਿੰਘਾਂ ਨੂੰ ਦੇਣ ਦੇ ਹੱਕ ਵਿੱਚ ਸੀ। ਜਦੋਂ ਕੋਈ ਗੱਲ ਸਿਰੇ ਨਾ ਲੱਗਦੀ ਦਿਸੀ ਤਾਂ ਸਮਾਨ ਦੇ ਮਾਮਲੇ 'ਤੇ ਦੋਹਾਂ ਜਣਿਆਂ ਦੀ ਟਸਲਬਾਜੀ ਹੋ ਗਈ। ਤੂੰ-ਤੂੰ ਮੈਂ-ਮੈਂ ਵੀ ਹੋ ਗਈ। ਆਖ਼ਰ ਸਮਾਨ ਵਿੱਚੋਂ ਆਪਣਾ ਹਿੱਸਾ ਵੰਡਾ ਕੇ ਭਾਈ ਸੰਘਾ ਚੁੱਪ ਕਰਕੇ ਚਲਾ ਗਿਆ। ਪਰ ਹਫਤੇ ਕੁ ਬਾਅਦ ਇੱਕ ਮੰਦਭਾਗੀ ਘਟਨਾ ਵਾਪਰ ਗਈ। ਭਾਈ ਮਹਿੰਦਰ ਸਿੰਘ ਦਾ ਕਤਲ ਹੋ ਗਿਆ। ਭਾਵੇਂ ਕਿ ਪੰਜਾਬ ਪੁਲਸ ਦੇ ਕਾਗਜ਼ੀ ਸ਼ੇਰਾਂ ਨੇ ਭਾਈ ਮਹਿੰਦਰ ਸਿੰਘ ਨੂੰ ਮੁਕਾਬਲੇ ਵਿਚ ਮਾਰਨ ਦੀ ਬੜ੍ਹਕ ਮਾਰੀ ਸੀ ਪਰ ਬਾਬੇ ਦੇ ਨਜ਼ਦੀਕੀ ਖੇਮਿਆਂ ਵਿੱਚ ਸ਼ੱਕ ਦੀ ਸੂਈ ਸੰਘੇ ਦੇ ਗਰੁੱਪ ਉੱਤੇ ਸੀ। ਪਰ ਦੋਹਾਂ ਧਿਰਾਂ ਦੀ ਟਸਲਬਾਜੀ ਵਿੱਚ ਸਰਕਾਰੀ ਏਜੰਸੀਆਂ ਨੇ ਇਹ ਕਾਰਾ ਕਰਵਾਇਆ ਸੀ। ਬੇਸ਼ੱਕ ਇਹ ਕਤਲ ਸੰਘੇ ਗਰੁੱਪ ਦੇ ਖਾੜਕੂਆਂ ਨੇ ਕੀਤਾ ਸੀ ਪਰ ਹੋਇਆ ਸਭ ਕੁਝ ਸਰਕਾਰੀ ਏਜੰਸੀਆਂ ਦੀਆਂ ਚਾਲਾਂ ਕਰਕੇ ਹੀ ਸੀ। ਅਸਲ ਵਿੱਚ ਭਾਈ ਮਹਿੰਦਰ ਸਿੰਘ ਦੀ ਵੈਹਣੀਵਾਲ ਪਿੰਡ ਦੇ ਇਕ ਫਾਰਮ ਹਾਊਸ ਉੱਤੇ ਠਾਹਰ ਸੀ। ਇਕ ਰਾਤ ਨੂੰ ਏਜੰਸੀਆਂ ਦੇ ਕੁਝ ਆਦਮੀ ਖਾੜਕੂਆਂ

ਦੇ ਭੇਸ ਵਿੱਚ ਘਰ ਆਏ ਅਤੇ ਉਹਨਾਂ ਲਈ ਦਬਾਅ ਪਾਇਆ ਕਿ ਝੁੰਡੇਰ ਪਿੰਡ ਦਾ ਇਕ ਲੁਟੇਰਾ ਸਾਨੂੰ ਤੰਗ ਕਰਦਾ ਹੈ, ਉਸਨੂੰ ਮਾਰ ਦਿਓ । ਸੰਘੇ ਦੇ ਗਰੁੱਪ ਦੇ ਆਦਮੀ ਜਦੋਂ ਘਰ ਆਏ ਤਾਂ ਠਾਹਰ ਵਾਲਿਆਂ ਨੇ ਏਜੰਸੀਆਂ ਦੀ ਕਹੀ ਹੋਈ ਗੱਲ ਹੂਬਹੂ ਉਹਨਾਂ ਦੇ ਕੰਨ ਵਿੱਚ ਪਾ ਦਿੱਤੀ, ਉਹ ਵਿਚਾਰੇ ਤਾਂ ਚੱਕੀ ਦੇ ਪੁੜਾਂ ਵਿਚਕਾਰ ਪਿਸ ਰਹੇ ਸਨ ।

"ਭਾਊ...ਸਾਨੂੰ ਝੰਡੇਰਾ ਦਾ ਇਕ ਲੁਟੇਰਾ ਬੜਾ ਤੰਗ ਕਰਦੈ....ਤੁਸੀਂ ਉਹਦਾ ਕਰੋ ਕੋਈ ਹੱਲ...." ਪਰਿਵਾਰ ਦੇ ਬਜ਼ੁਰਗ ਮੁਖੀ ਨੇ ਦੀਸ਼ੇ ਨੂੰ ਕਿਹਾ। "ਉਹ ਕਦੋਂ ਆਵੇਗਾ....ਦੇਖਲਾਂਗੇ...." ਦੀਸ਼ੇ ਨੇ ਆਉਣ ਜਾਣ ਦੇ ਟਾਇਮ ਬਾਰੇ ਪਤਾ ਕੀਤਾ ਤਾਂ ਘਰਦਿਆਂ ਨੇ ਭਾਈ ਮਹਿੰਦਰ ਸਿੰਘ ਦੇ ਆਉਣ ਦਾ ਟਾਇਮ ਦੱਸ ਦਿੱਤਾ । ਦੀਸ਼ਾ ਆਪਣੇ ਦੋ ਹੋਰ ਸਾਥੀਆਂ ਨਾਲ ਠਾਹਰ ਵੱਲ ਨੂੰ ਆਉਣ ਵਾਲੀ ਡੰਡੀ ਉੱਪਰ ਘਾਤ ਲਗਾ ਕੇ ਖੜ੍ਹ ਗਿਆ । ਨਵੇਂ ਰੰਗਰੂਟਾਂ ਅਤੇ ਦੀਸ਼ੇ ਨੇ ਭਾਈ ਸਾਹਿਬ ਨੂੰ ਪਹਿਲਾਂ ਕਦੇ ਦੇਖਿਆ ਨਹੀਂ ਸੀ ।

ਤਾਰਿਆਂ ਦੇ ਚੜ੍ਹਣ ਸਮੇਂ ਭਾਈ ਮਹਿੰਦਰ ਸਿੰਘ ਆਪਣੇ ਇਕ ਹੋਰ ਸਾਥੀ ਬਲਵਿੰਦਰ ਸਿੰਘ ਰਾਮ ਦੀਵਾਲੀ ਸਮੇਤ, ਡੰਡੀਓ-ਡੰਡੀ ਤੁਰਿਆ ਆਉਂਦਾ ਦਿਖਾਈ ਦਿੱਤਾ। ਅਨਜਾਣ ਮੁੰਡਿਆਂ ਨੇ ਬਿਨਾਂ ਸਾਰੀ ਗੱਲ ਦੀ ਤਹਿ ਤੱਕ ਪੁੱਜੇ ਮਹਿੰਦਰ ਸਿੰਘ ਦੇ ਨੇੜੇ ਆਉਂਦਿਆਂ ਹੀ ਅੰਨ੍ਹੇਵਾਹ ਫਾਇਰਿੰਗ ਕਰ ਦਿੱਤੀ । ਭਾਈ ਮਹਿੰਦਰ ਸਿੰਘ ਬਰਸਟ ਵੱਜਣ ਨਾਲ ਖੇਤ ਦੀ ਵੱਟ ਉੱਤੇ ਹੀ ਢੇਰੀ ਹੋ ਗਿਆ । ਬਲਵਿੰਦਰ ਸਿੰਘ ਰਾਮ ਦੀਵਾਲੀ ਮਹਿੰਦਰ ਸਿੰਘ ਤੋਂ ਥੋੜਾ ਪਿੱਛੇ ਹੀ ਸੀ ਜਦੋਂ ਉਸਨੇ ਗੋਲੀਆਂ ਦਾ ਖੜਕਾ ਸੁਣਿਆ ਤਾਂ ਉਹ ਹਨੇਰੇ ਵਿੱਚ ਭੱਜ ਗਿਆ ।

"ਯਾਰ ਲੁਟੇਰਾ ਤਾਂ ਲੱਗਦਾ ਨਹੀਂ....ਐਨਾ ਸਮਾਨ ਲੁਟੇਰੇ ਕੋਲ ਤਾਂ ਨੀ ਹੋ ਸਕਦਾ...?" ਦੀਸ਼ਾ ਮਹਿੰਦਰ ਸਿੰਘ ਦੇ ਗਲ ਪਾਏ ਅਸਲੇ ਨੂੰ ਦੇਖਦਿਆਂ ਬੋਲਿਆ। ਪਰ ਹੁਣ ਤਾਂ ਭਾਣਾ ਵਾਪਰ ਚੁੱਕਾ ਸੀ । ਬਾਬੇ ਦੇ ਨਜ਼ਦੀਕੀ ਆਦਮੀਆਂ ਕੋਲ ਜਦੋਂ ਗੱਲ ਪਹੁੰਚੀ ਤਾਂ ਉਹ ਅੱਗ ਬਬੂਲਾ ਹੋ ਉਠੇ । ਬਾਬਾ ਮਾਨੋਚਾਹਲ ਪਾਰ ਤੋਂ ਜਲਦੀ ਹੀ ਵਾਪਿਸ ਆ ਗਿਆ । ਤਰਨਤਾਰਨ ਦੇ ਮੰਡ ਵਿੱਚ ਸਾਰੀ ਜੱਥੇਬੰਦੀ ਦੀ ਹੰਗਾਮੀ ਮੀਟਿੰਗ ਰੱਖ ਲਈ ਗਈ। ਸੰਘਾ ਗਰੁੱਪ ਵੀ ਹਥਿਆਰਾਂ ਸਮੇਤ ਮੀਟਿੰਗ ਵਿੱਚ ਸ਼ਾਮਲ ਹੋਇਆ ।

"ਬਾਬਾ ਜੀ, ਇਨ੍ਹਾਂ ਨੇ ਹਥਿਆਰਾਂ ਕਰਕੇ ਭਾਈ ਸਾਹਿਬ ਦਾ ਕਤਲ ਕੀਤੈ । ਇਹਨਾਂ ਤੋਂ ਜੱਥੇਬੰਦੀ ਦੇ ਹਥਿਆਰ ਵਾਪਸ ਲੈ ਕੇ ਇਨ੍ਹਾਂ ਨੂੰ ਗੱਡੀ ਚਾੜ੍ਹਿਆ ਜਾਵੇ..." ਸੁਰਜੀਤ ਸਿੰਘ ਬਹਿਲਾ ਅਤੇ ਉਹ ਦੇ ਨਾਲ ਦੇ ਮੁੰਡੇ ਤੈਸ਼ ਵਿੱਚ ਆਏ ਹੋਏ ਸਨ।

"ਨਹੀਂ-ਨਹੀਂ...ਸੰਘਾ ਪੜ੍ਹਿਆ-ਲਿਖਿਆ ਆਦਮੀ ਐ...ਜ਼ਰੂਰ ਵਿੱਚੋਂ ਗੱਲ ਕੋਈ ਹੋਰ ਐ...ਆਪਾਂ ਪਹਿਲਾਂ ਇਹਨਾਂ ਤੋਂ ਗੱਲ ਤਾਂ ਪੂਰੀ ਪੁੱਛ ਲਈਏ..." ਬਾਬਾ ਬਿਨਾਂ ਮਤਲਬ ਕਾਹਲ ਕਰਨ ਦੇ ਹੱਕ ਵਿੱਚ ਨਹੀਂ ਸੀ ਅੱਗੇ ਕਾਹਲੀ ਵਿੱਚ ਹੀ ਐਨਾ ਵੱਡਾ ਘਾਟਾ ਪਿਆ ਸੀ ।

"ਬਾਬਾ ਜੀ ਦਰਅਸਲ ਸਾਨੂੰ ਦੱਸਿਆ ਗਿਆ ਸੀ ਕਿ ਕੋਈ ਲੁਟੇਰਾ ਐ ਜਿਹੜਾ ਉਹਨਾਂ ਨੂੰ ਤੰਗ ਕਰਦਾ ਐ..." ਸੰਘੇ ਦੀ ਗੱਲ ਵਿਚਕਾਰ ਹੀ ਸੀ ਕਿ ਛੀਨੇ ਦੇ ਟੋਲੇ ਵਿੱਚੋਂ ਇਕ ਹੋਰ ਮੁੰਡਾ ਬੋਲ ਪਿਆ "ਅੱਛਾ ਤੁਸਾਂ ਕੋਈ ਪੁੱਛ-ਪੜਤਾਲ ਕਿਉਂ ਨਾ ਕੀਤੀ ਬਈ...? ਤੁਹਾਨੂੰ ਕਿਸੇ ਨੇ ਕਹਿ ਦਿੱਤਾ ਤੇ ਤੁਸਾਂ ਗੋਲੀ ਮਾਰ ਘੱਤੀ ਸਾਬਾਸ਼ ਤੁਹਾਡੇ ...?" ਸੰਘੇ ਕੋਲ ਗੱਲ ਦਾ ਕੋਈ ਜਵਾਬ ਨਹੀਂ ਸੀ ।

"ਬਾਬਾ ਜੀ ਮੈਂ ਬਿਲਕੁਲ ਸੱਚ ਕਹਿਨਾਂ ਬਈ ਇਹ ਹਾਦਸਾ ਹੋਇਆ ਅਸੀਂ ਜਾਣ-ਬੁੱਝ ਕੇ ਨਹੀਂ ਕੀਤਾ..." ਸੰਘਾ ਨੀਵੀਂ ਪਾ ਗਿਆ । ਉਹ ਆਪਣੇ ਵੱਲੋਂ ਸ਼ਰਮ ਸਾਰ ਸੀ ।

"ਚਲੋ ਕੋਈ ਗੱਲ ਨੀ ਪਰ ਅੱਗੇ ਤੋਂ ਕਿਸੇ ਵੀ ਆਦਮੀ ਨੂੰ ਮਾਰਨਾ ਹੁੰਦੈ ਤਾਂ ਪੂਰੀ ਪੁੱਛ-ਪੜਤਾਲ ਕਰ ਲਿਆ ਕਰੋ....ਭਾਵੇਂ ਉਹ ਕੋਈ ਲੁਟੇਰਾ ਜਾਂ ਐਂਟੀ ਸਿੱਖ ਵਿਅਕਤੀ ਹੀ ਕਿਉਂ ਨਾ ਹੋਵੇ....ਭਲਿਓ ਲੋਕੋ ਸਾਡਾ ਮਿਸ਼ਨ ਬੰਦੇ ਮਾਰਨਾ ਨਹੀਂ ਐ। ਸਗੋਂ ਬੰਦਿਆਂ ਨੂੰ ਨਾਲ ਜੋੜ ਕੇ ਸਿੱਖ ਰਾਜ ਦੀ ਪ੍ਰਾਪਤੀ ਐ । ਜੇ ਅਸੀਂ ਨਿੱਕੀਆਂ-ਨਿੱਕੀਆਂ ਗੱਲਾਂ 'ਤੇ ਇਉਂ ਕਤਲ ਕਰਨ ਲੱਗੇ ਤਾਂ ਮੰਜ਼ਲ ਦੁਰਾਡੀ ਰਹਿ ਜਾਣੀ ਊ....ਦੇਖੋ ਇੱਕ ਆਦਮੀ ਨੂੰ ਪਲ ਕੇ ਜਵਾਨ ਹੋਣ ਨੂੰ ਕਿੰਨਾ ਸਮਾਂ ਲੱਗਦੈ ਤੇ ਤੁਸੀਂ ਇੱਕ ਮਿੰਟ ਵਿੱਚ ਗੋਲੀ ਮਾਰਕੇ ਫ਼ੇਰੀ ਕਰ ਦਿੰਨੇ ਓ...ਨਾਲੇ ਆਹ ਐਵੇਂ ਨਿੱਕੇ-ਨਿੱਕੇ ਕੰਮਾਂ ਵਿੱਚ ਸਮਾਂ ਬਰਬਾਦ ਨਾ ਕਰੋ । ਮੈਨੂੰ ਬੜੀ ਸ਼ਰਮ ਮਹਿਸੂਸ ਹੁੰਦੀ ਐ ਜਦੋਂ ਤੁਸੀਂ ਕਿਸੇ ਆਮ ਔਰਤ ਨੂੰ ਵਿਭਚਾਰ ਦਾ ਜਾਂ ਟਾਊਟੀ ਦਾ ਦੋਸ਼ ਲਗਾਕੇ ਮਾਰ ਘੱਤਦੇ ਓ ਤੇ ਜ਼ਿੰਮੇਵਾਰੀ ਟਾਇਗਰ ਫੋਰਸ ਦੇ ਨਾਂ ਤੇ ਲੈ ਲੈਂਦੇ ਓ...ਸ਼ਰਮ ਆਉਣੀ ਚਾਹੀਦੀ ਐ ਸਾਨੂੰ...." ਬਾਬਾ ਖਾੜਕੂ ਸਿੰਘਾਂ ਵਿਚਲੇ ਆਪ ਹੁਦਰੇਪਨ 'ਤੇ ਔਖਾ ਸੀ । ਉਸਨੇ ਮੁੱਛਾਂ ਤੇ ਹੱਥ ਫੇਰਕੇ ਮੂੰਹ ਸੰਵਾਰਿਆ ਤੇ ਫਿਰ ਕਹਿਣਾ ਸ਼ੁਰੂ ਕੀਤਾ, "ਭਾਵੇਂ ਕਿ ਭਰਾ ਦੀ ਮੌਤ ਤੋਂ ਵੱਡਾ ਦੁੱਖ ਕੋਈ ਨਹੀਂ ਹੁੰਦਾ ਪਰ ਇਹ ਸਭ ਮੇਰੇ ਖਿਆਲ ਮੁਤਾਬਕ ਭੁਲੇਖੇ ਵਿੱਚ ਹੀ ਹੋ ਗਿਆ । ਇਸ ਲਈ ਜੱਥੇਬੰਦੀ ਦੇ ਕਿਸੇ ਵੀ ਸਿੰਘ ਨੇ ਸੰਘੇ ਅਤੇ ਇਹਦੇ ਸਾਥੀਆਂ ਨੂੰ ਕੁਝ ਨਹੀਂ ਕਹਿਣਾ । ਜੋ ਹੋਣਾ ਸੀ ਹੋ ਗਿਆ, ਹੁਣ ਲੜਾਈ ਨੂੰ ਇਥੇ ਹੀ ਬੰਦ ਕਰਕੇ ਆਪਣੇ ਮਿੱਥੇ ਨਿਸ਼ਾਨੇ ਵੱਲ ਨੂੰ ਚਲਿਆ ਜਾਵੇ। ਗਰੁੱਪ ਵਾਰ ਹਮੇਸ਼ਾ ਸੰਘਰਸ਼ ਲਈ ਖ਼ਤਰਨਾਕ ਹੋਇਆ ਕਰਦੀ ਐ..." ਬਾਬੇ ਦੇ ਇਹਨਾਂ ਸ਼ਬਦਾਂ ਨਾਲ ਸੰਘਾ ਗਰੁੱਪ ਬਰੀ ਹੋ ਗਿਆ ।

ਇਸ ਘਟਨਾ ਤੋਂ ਬਾਅਦ ਬਾਬੇ ਨੇ ਸੰਘਾ ਗਰੁੱਪ ਵਿਰੁੱਧ ਕੋਈ ਕਾਰਵਾਈ ਨਾ ਕਰਕੇ ਬੇਸ਼ੱਕ ਆਪਣੀ ਗਹਿਰੀ ਸੋਚ ਅਤੇ ਵਡੱਪਣ ਦਾ ਸਬੂਤ ਦਿੱਤਾ ਸੀ ਪਰ ਜੱਥੇਬੰਦੀ ਦੇ ਹੇਠਲੇ ਕੇਡਰ ਵਿੱਚ ਅਤੇ ਸੰਘਾ ਗਰੁੱਪ ਵਿੱਚ ਬੇਵਿਸ਼ਵਾਸੀ ਵਧਦੀ ਗਈ । ਆਖਰ ਆਪਣੇ ਸਾਥੀਆਂ ਸਮੇਤ ਸੰਘਾ ਜੱਥੇਬੰਦੀ ਤੋਂ ਵੱਖ ਹੋ ਗਿਆ । ਉਸਨੇ ਆਪਣਾ ਨਵਾਂ ਗਰੁੱਪ ਤਿਆਰ ਕਰ ਲਿਆ ਅਤੇ ਮਾਲਵਾ ਖੇਤਰ ਵਿੱਚ ਵਿਚਰਨਾ ਸ਼ੁਰੂ ਕਰ ਦਿੱਤਾ । ਬਾਬੇ ਮਾਨੋਚਾਹਲ ਨੇ ਇਸਦਾ ਬੁਰਾ ਨਹੀਂ ਮਨਾਇਆ ਸਗੋਂ ਗਾਹੇ-ਬਗਾਹੇ ਸੰਘੇ ਗਰੁੱਪ ਦੀ ਹਥਿਆਰ ਆਦਿਕ ਦੇ ਕੇ ਮੱਦਦ ਕਰਦਾ ਰਿਹਾ । • • •

# ਕਾਂਡ-੧੭

"ਹਾਂ ਬਈ ਉਠੋ ਕੇਰਾਂ ਲੰਮੀਆਂ ਤਾਣ ਕੇ ਸੁੱਤੇ ਜੇ....ਉਠਾਂ ਵਾਲਿਆਂ ਨਾਲ ਯਾਰੀਆਂ ਲਗਾਕੇ 'ਰਾਮ ਨਾਲ ਨੀ ਸੌਈਂਦਾ ਹੁੰਦਾ...." ਖੇਤਾਂ ਵਿੱਚ ਬਣੇ ਘਰ ਦੀ ਬਾਹਰਲੀ ਕੰਧ ਟੱਪਕੇ ਸੱਤ-ਅੱਠ ਹਥਿਆਰਬੰਦ ਆਦਮੀ ਅੰਦਰ ਆ ਪਹੁੰਚੇ ਸਨ । ਉਹਨਾਂ ਆਉਂਦਿਆਂ ਹੀ ਪਰਿਵਾਰਕ ਮੈਂਬਰਾਂ ਨੂੰ ਜਗਾਉਣਾ ਸ਼ੁਰੂ ਕਰ ਦਿੱਤਾ ।

"ਉਠਦਾ ਨੀ ਭੈਣ....." ਹਥਿਆਰ ਬੰਦ ਵਿਅਕਤੀ ਨੇ ਬਜ਼ੁਰਗ ਨੂੰ ਮੰਜੀਓਂ ਫੜਕੇ ਘੜੀਸ ਲਿਆ । ਇਹ ਹੁੜ-ਦੰਗ ਉਸੇ ਬਹਿਕ ਵਿਚਲੀ ਠਾਹਰ 'ਤੇ ਮੱਚ ਰਹੀ ਸੀ ਜਿਸ ਉੱਤੇ ਪੰਦ੍ਹਰਾਂ ਕੁ ਦਿਨ ਪਹਿਲਾਂ ਭਾਈ ਮਹਿੰਦਰ ਸਿੰਘ ਦਾ ਕਤਲ ਹੋਇਆ ਸੀ ।

"ਲਾਇਨਾਂ ਲਗਾਓ ਸਾਰੇ" ਟੋਲੇ ਦਾ ਮੁਖੀ ਗਰਜ਼ਿਆ ।

"ਸਾਡੇ ਸਿੰਘ ਨੂੰ ਸ਼ਹੀਦ ਕਰਵਾਕੇ ਅਰਾਮ ਦੀ ਨੀਂਦੇ ਸੌਣ ਡਹੇ ਜੇ...."

ਪਰ ਬਾਬਾ ਜੀ ਸਾਡਾ ਕੀ ਕਸੂਰ ਐ... ਪਰਿਵਾਰ ਦੇ ਕਰੜ-ਬਰੜ ਦਾਹੜੀ ਵਾਲੇ ਮੁਖੀ ਨੇ ਹੱਥ ਜੋੜੇ ।

"ਕਸੂਰ ਪਛੁੱਦੈ ਉਦੋਂ ਨੀ ਸੀ ਪਤਾ ਜਦੋਂ ਭਾਈ ਮਹਿੰਦਰ ਸਿੰਘ ਨੂੰ ਸ਼ਹੀਦ ਕਰਵਾਇਆ ਸੀ...." ਹਥਿਆਰਬੰਦ ਟੋਲੇ ਦੇ ਮੁਖੀ ਨੇ ਪਰਿਵਾਰਕ ਮੁਖੀ ਦੇ ਐਸ.ਐਲ.ਆਰ. ਦਾ ਬੱਟ ਜੜ ਦਿੱਤਾ ।

"ਹਾਏ ਓਏ....ਮਾਰਤਾ ਰੱਬਾ ...." ਬੱਟ ਵੱਜਣ ਨਾਲ ਬਜ਼ੁਰਗ ਹੱਡੀਆਂ ਵਿੱਚੋਂ ਚੀਸ ਉਠੀ । "ਪਰ ਭਾਊ ਤੁਸਾਂ ਆਪੇ ਤਾਂ ਉਸ ਦਿਨ ਆ ਕੇ ਕਿਹਾ ਸੀ ਬਈ ਜਦੋਂ ਉਹ ਮੁੰਡੇ ਆਉਣ ਤਾਂ ਤੁਸੀਂ ਕਹਿ ਦੇਣਾ ਕਿ ਝੰਡੇਰ ਪਿੰਡ ਦਾ ਲੁਟੇਰਾ ਸਾਨੂੰ ਤੰਗ ਕਰਦੈ....ਨਹੀਂ ਤਾਂ ਪਰਿਵਾਰ ਨੂੰ ਖਤਮ ਕਰ ਦੇਵਾਂਗੇ..." ਬਹਿਕ ਦੀ ਇਕ ਔਰਤ ਨੇ ਸੱਚਾਈ ਪੇਸ਼ ਕੀਤੀ । ਉਹ ਕਸੂਤੀ ਸਥਿਤੀ ਵਿੱਚ ਫਸ ਚੁੱਕੇ ਸਨ ।

"ਇਹੀ ਤਾਂ ਗੱਲ ਐ ਇਕ ਤੀਰ ਨਾਲ ਦੋ ਨਿਸ਼ਾਨੇ । ਨਾਲੇ ਤਾਂ ਬਾਬੇ ਦੀ ਜੱਥੇਬੰਦੀ ਦਾ ਡਿਪਟੀ ਮੁਖੀ, ਬਾਬੇ ਦਾ ਭਰਾ ਉਹਨਾਂ ਦੇ ਆਪਣਿਆਂ ਕੋਲੋਂ ਹੀ ਮਰਵਾ ਕੇ ਉਹਦਾ ਇਨਾਮ ਲੈ ਲਿਆ, ਨਾਲੇ ਬਾਬੇ ਦੀ ਜੱਥੇਬੰਦੀ ਦੁਫਾੜ ਕਰ ਦਿੱਤੀ ਐ ਤੇ ਨਾਲੇ ਹੁਣ ਟਾਊਟੀ ਦਾ ਦੋਸ਼ ਲਗਾਕੇ ਤੁਹਾਨੂੰ ਸਾਰਿਆਂ ਨੂੰ ਗੱਡੀ ਚਾੜ੍ਹਾਂਗੇ । ਜ਼ਿੰਮੇਵਾਰੀ ਹੋਵੇਗੀ ਬੀ.ਟੀ.ਐਫ. ਸੰਘਾ ਗਰੁੱਪ ਉੱਤੇ । ਦੋਵਾਂ ਧੜਿਆਂ ਵਿਚ ਦੁਸ਼ਮਣੀ ਹੋਰ ਵੀ ਡੂੰਘੀ ਹੋਵੇਗੀ ਬਦਨਾਮੀ ਵਾਧੂ ਦੀ....ਲੈ ਲਉ ਖਾਲਿਸਤਾਨ....ਸਾਲੇ ਬੇਵਕੂਫ ਸਿੱਖੜੇ...." ਹਥਿਆਰਬੰਦ ਟੋਲੇ ਦਾ ਮੁਖੀ ਹੱਸਿਆ ।

ਪਰਿਵਾਰ ਵਾਲੇ ਇਸ ਨਵੀਂ ਆ ਪਈ ਆਫਤ ਬਾਰੇ ਕੁਝ ਵੀ ਸੋਚਣ ਤੋਂ ਅਸਮਰੱਥ ਸਨ । "ਪਰ ਬਾਬਾ ਜੀ ਸਾਡਾ ਦੂਹਾਂ ਧਿਰਾਂ ਦੀ ਲੜਾਈ ਵਿੱਚ ਕੀ ਕਸੂਰ

ਜੇ...? ਅਸੀਂ ਤਾਂ ਮੇਹਨਤ ਕਰਕੇ ਰੋਟੀ ਖਾਣ ਵਾਲੇ ਆਮ ਬੰਦੇ ਆਂ ...." ਘਰ ਦਾ ਮੁਖੀ ਡਡਿਆਇਆ । "ਤੁਹਾਡਾ ਕਸੂਰ ਹੈ....ਤੁਹਾਡਾ ਕਸੂਰ ਹੈ....ਕਸੂਰ ਹੀ ਨਹੀਂ ਤੁਹਾਡੀ ਬਦਕਿਸਮਤੀ ਹੈ ਕਿ ਤੁਸੀਂ ਸਿੱਖ ਹੋ...ਭਾਰਤ ਵਰਸ਼ ਵਿੱਚ ਰਹਿਣ ਲਈ ਤੁਹਾਨੂੰ ਸਿੱਖ ਹੋਣ ਦਾ ਜ਼ੁਰਮਾਨਾ ਭਰਨਾ ਪੈਣਾ ਐ...." ਟੋਲੇ ਦਾ ਮੁਖੀ ਦੁਬਾਰਾ ਫਿਰ ਹੱਸਿਆ । ਉਸਦਾ ਵਹਿਸ਼ੀ ਹਾਸਾ ਪਰਿਵਾਰਕ ਮੈਂਬਰਾਂ ਦਾ ਤ੍ਰਾਹ ਕੱਢ ਰਿਹਾ ਸੀ ।

"ਪਰ ਬਾਬਾ ਜੀ ਸਿੱਖ ਤਾਂ ਤੁਸੀਂ ਵੀ ਓ । ਤੁਹਾਡੇ ਵੀ ਤਾਂ ਗੋਲ ਪੱਗ ਬੱਧੀ ਊ, ਤੁਸਾਂ ਵੀ ਗਾਤਰੇ ਕ੍ਰਿਪਾਨ ਪਾਈ ਜੇ...." ਪਰਿਵਾਰ ਦੇ ਇਕ ਚੌਦਾਂ-ਪੰਦਰਾਂ ਕੁ ਸਾਲ ਦੇ ਮੁੰਡੇ ਨੇ ਡਰਦੇ ਮਾਰੇ ਹੱਥ ਬੰਨ੍ਹੇ ਹੋਏ ਸਨ । "ਨਹੀਂ ਸਾਡਾ ਕੋਈ ਧਰਮ ਨਹੀਂ...ਸਾਡਾ ਕੋਈ ਦੇਸ਼ ਨਹੀਂ...ਸਾਡਾ ਧਰਮ ਪੈਸਾ...ਕੁਰਸੀ....ਅਹੁਦੇ...ਅਸੀਂ ਉਹਦੇ ਲਈ ਲੜਦੇ ਆਂ, ਸਿਰਫ ਪੈਸੇ ਲਈ...." ਟੋਲੇ ਦੇ ਮੁਖੀ ਨੇ ਝੋਲੇ ਵਿਚੋਂ ਬੋਤਲ ਕੱਢ ਕੇ ਮੂੰਹ ਨੂੰ ਲਗਾ ਲਈ।

"ਪਰ ਅਸੀਂ ਵੀ ਤਾਂ ਇਨਸਾਨ ਆਂ ਕੁਝ ਰਹਿਮ ਕਰ ਕਰਮਾਂ ਵਾਲਿਆ ਨਿੱਕੇ-ਨਿੱਕੇ ਬੱਚੇ ਕਿਵੇਂ ਜੀਣਗੇ..." ਪਰਿਵਾਰ ਦੀ ਇਕ ਬਜ਼ੁਰਗ ਔਰਤ ਨੇ ਆਪਣੀ ਚੁੰਨੀ ਟੋਲੇ ਦੇ ਮੁਖੀ ਦੇ ਪੈਰਾਂ 'ਤੇ ਰੱਖ ਦਿੱਤੀ ।

"ਕੋਈ ਗੱਲ ਨੀ ਬੁੜੀਏ....ਬੱਚੇ ਵੀ ਨਾਲੇ ਈ ਤੋਰ ਦੇਵਾਂਗੇ....ਤੂੰ ਫਿਕਰ ਨਾ ਕਰ....ਲਾਇਨਾਂ ਲਗਾਓ ਸਾਰੇ ਜਣੇ...." ਮੁਖੀ ਫਿਰ ਕੜਕਿਆ ਤਾਂ ਉਸਦੇ ਸਾਥੀਆਂ ਨੇ ਪਰਿਵਾਰ ਦੇ ਪੰਦਰਾਂ ਜੀਆਂ ਨੂੰ ਇੱਕੋ ਕਤਾਰ ਵਿਚ ਖੜ੍ਹੇ ਕਰ ਲਿਆ । "ਸ਼ੂਟ ਦਿਸ....ਬਲੱਡੀ ਨਾਨ ਸੈਂਸ....." ਟੋਲਾ ਮੁਖੀ ਨੇ ਹੁਕਮ ਦਿੱਤਾ ।"ਬੱਟ ਸਰ ਆਈ ਵਾਂਟ ਟੂ ਅਲਾਈਵ ਦਿਸ ਬੇਬੀ ਫਾਰ...." ਗੋਲੀ ਚੱਲਣ ਤੋਂ ਪਹਿਲਾਂ ਇੱਕ ਬੋਦੀਆਂ ਵਾਲੇ ਮੁੰਡੇ ਨੇ ਮੁਖੀ ਨੂੰ ਕਿਹਾ ।

"ਵਾ ਆਈ....ਵੱਟ ਆਰ ਯੂ ਵਾਂਟ....?" ਮੁਖੀ ਨੇ ਲਾਲ ਅੱਖਾਂ ਗਭਰੇਟ ਵੱਲ ਕੱਢੀਆਂ ।

"ਸਰ ਆਈ...ਵਾਂਟ ਇੰ... ਨ... ਟ... ਰ... ਕੋਰਸ ਵਿਦ ਦਿਸ ਬਿਊਟੀ..." ਗਭਰੇਟ ਨੇ ਕਲੀਨ ਸ਼ੇਵਡ ਬੁੱਲਾਂ ਉੱਤੇ ਜੀਭ ਫੇਰੀ ।

"ਠੀਕ ਐ ਆਪਣਾ ਦਿਲ ਰਾਜੀ ਕਰੋ, ਪਰ ਪਿਆਰ-ਵਿਆਰ ਦਾ ਚੱਕਰ ਨਹੀਂ....ਕੰਮ ਨਬੇੜ ਕੇ ਡਿਸ਼ੂੰ-ਡਿਸ਼ੂੰ....." ਟੋਲਾ ਮੁਖੀ ਨੇ ਮੁੰਡੇ ਨੂੰ ਖੁੱਲ੍ਹ ਦੇ ਦਿੱਤੀ। ਉਸ ਨੇ ਸੱਜੇ ਹੱਥ ਦੀ ਉਂਗਲੀ ਨੂੰ ਗੋਲੀ ਚਲਾਉਣ ਵਾਂਗ ਹਿਲਾਇਆ। ਗਭਰੇਟ ਨੇ ਕੁੜੀ ਦੀ ਕੰਨਪਟੀ ਤੇ ਪਸਤੌਲ ਰੱਖਕੇ ਕੁੜੀ ਨੂੰ ਕਮਰੇ ਵਿੱਚ ਵਾੜ ਲਿਆ ।

"ਤੁਸੀਂ ਕੀ ਦੇਖਦੇ ਓਂ....? ਕੰਮ ਨਿਬੇੜੋ ਪਰਾਂ ਫਿਰ ਦਿਨ ਚੜ੍ਹਨ ਵੇਲੇ ਤੋਂ ਕੀ ਕਰੋਗੇ...." ਮੁਖੀ ਕੜਕਿਆ ਤੇ ਹਤਿਆਰਿਆਂ ਦੇ ਟੋਲੇ ਨੇ ਗੋਲੀਆਂ ਦਾ ਮੀਂਹ ਵਰ੍ਹਾ ਦਿੱਤਾ । ਪਹਿਲੇ ਛਾਣ ਵਿਚ ਤਕਰੀਬਨ ਅੱਧਿਓਂ ਵੱਧ ਪਰਿਵਾਰਕ ਮੈਂਬਰ ਮਾਰ ਦਿੱਤੇ ਗਏ । "ਭਾਊ...ਮੈਨੂੰ ਨਿਆਣੇ ਨੂੰ ਦੁੱਧ ਪਿਲਾ ਲੈਣ ਦੇਹ, ਮਰਨ ਵਾਲੇ ਦੀ ਅੰਤਮ ਇੱਛਿਆ ਤਾਂ ਹਰ ਕੋਈ ਪੂਰੀ ਕਰ ਦਿੰਦੈ...." ਅਤਿਅੰਤ ਜ਼ਖਮੀ ਹਾਲਤ ਵਿੱਚ ਤੜਫ

ਰਹੀ ਇਕ ਔਰਤ ਨੇ ਤਰਲਾ ਕੀਤਾ । ਜਿਸਦਾ ਭੁੱਖਾ ਬੱਚਾ ਦੁੱਧ-ਖੁਣੋ ਵਿਲਕ ਰਿਹਾ ਸੀ ।

"ਨਹੀਂ ਉੱਤੇ ਜਾ ਕੇ ਮੁੰਮਾ ਚੁੰਘਾਵੀਂ ਹੁਣ, ਨਾਲੇ ਈ ਇਹਨੂੰ ਤੋਰ ਦੇਵਾਂਗੇ...." ਟੋਲਾ ਮੁਖੀ ਕੜਕਿਆ ਅਤੇ ਅਸਾਲਟ ਵਿਚੋਂ ਅੰਨ੍ਹੇਵਾਹ ਫਾਇਰਿੰਗ ਕਰ ਦਿੱਤੀ । ਘਰ ਦੇ ਵਿਹੜੇ ਵਿੱਚ ਲਾਸ਼ਾਂ ਦਾ ਢੇਰ ਲੱਗ ਗਿਆ । ਸੱਤਰ ਸਾਲ ਦੇ ਬੁੱਢਿਆਂ ਤੋਂ ਲੈ ਕੇ ਸਾਲ-ਸਾਲ ਦੇ ਬੱਚਿਆਂ ਦੀਆਂ ਲਾਸ਼ਾਂ ਦੇ ਹੱਥ ਰਹਿਮ ਦੀ ਬੇਨਤੀ ਕਰਦੇ ਹੋਏ ਜੁੜੇ ਪਏ ਸਨ ।

"ਇਹਨਾਂ ਨੂੰ ਇਕੱਠੇ ਕਰਕੇ ਤੇਲ ਪਾ ਕੇ ਅੱਗ ਲਗਾ ਦਿਓ..." ਟੋਲੇ ਦੇ ਮੁਖੀ ਦੀ ਅਵਾਜ਼ ਫਿਰ ਗੂੰਜੀ ।

"ਓਏ ਕਾਂਤੇ ਤੇਲ ਕੱਢੀ ਕੇਰਾਂ ਟਰੈਕਟਰ ਵਿੱਚੋਂ....ਦੋ ਹਥਿਆਰ ਬੰਦ ਬੰਦੇ ਕੈਨ ਅਤੇ ਪਾਈਪ ਲੈ ਕੇ ਵਿਹੜੇ ਵਿੱਚ ਖੜ੍ਹੇ ਟਰੈਕਟਰ ਵਿੱਚੋਂ ਡੀਜ਼ਲ ਕੱਢ ਲਿਆਏ । ਸ਼ਾਇਦ ਮਨੁੱਖਤਾ ਦੀ ਦੇਵੀ ਨੂੰ ਸਵਾਰਥ ਦੇ ਰਾਖਸ਼ਸ ਨੇ ਉਧਾਲ ਲਿਆ ਸੀ । ਲਾਸ਼ਾਂ ਨੂੰ ਢੇਰ ਬਣਾਕੇ ਉੱਤੇ ਤੇਲ ਪਾ ਦਿੱਤਾ ਗਿਆ। ਤੀਲੀ ਲੱਗੀ ਇੱਕ ਲਾਟ ਭਾਂਬੜ ਬਣ ਕੇ ਵਿਹੜੇ ਵਿੱਚ ਪਏ ਮਨੁੱਖੀ ਸਰੀਰਾਂ ਨੂੰ ਝੁਲਸਣ ਲੱਗੀ । ਭਾਰਤ ਦੀ ਏਕਤਾ-ਅਖੰਡਤਾ ਲਈ ਸ਼ਾਇਦ ਨਰਮੇਧ ਜੱਗ ਹੋ ਰਿਹਾ ਸੀ ਜਿਸ ਵਿੱਚ ਹਿੰਦੂਸਤਾਨੀ ਰਾਖੇ ਮਾਨਵਤਾ ਦੀਆਂ ਆਹੂਤੀਆਂ ਦੇ ਰਹੇ ਸਨ । ਤੇਜ ਵਗ ਰਹੀ ਹਵਾ ਵਿੱਚੋਂ ਉਠਦੇ ਸਵਾਹਾ-ਸਵਾਹਾ ਦੇ ਅਵਾਜ਼ੇ ਇਨਸਾਨੀਅਤ ਦੀ ਆਤਮਾ ਲੂਹ ਰਹੇ ਸਨ ।

"ਹਾਂ ਬਈ ਹੋ ਗਿਆ ਅੰਤਰਮ ਕਿਰਿਆ ਕ੍ਰਮ....?" ਟੋਲਾ ਮੁਖੀ ਸਾਰੇ ਹਥਿਆਰ ਬੰਦਾਂ ਨੂੰ ਇਕੱਠਾ ਸੰਬੋਧਤ ਹੋਇਆ ।

"ਯੈੱਸ ਸਰ...." ਸਾਰੇ ਟੋਲੇ ਦੀ ਸਾਂਝੀ ਅਵਾਜ਼ ਨਾਲ ਭਾਰੀ ਬੂਟਾਂ ਦਾ ਖੜਾਕ ਫਿਜ਼ਾ ਵਿੱਚ ਛਾਅ ਗਿਆ ।

"ਆਹ....ਆਹੇ....ਹਈ...."

"ਓਏ ਹੁਣ ਬੱਸ ਵੀ ਕਰ ਉਤੋਂ ਦਿਨ ਚੜ੍ਹਦਾ ਜਾਦੈਂ....ਤੂੰ ਮਾਈ ਜਾਹਵਿਆ ਕੀ ਖਾ ਕੇ ਚੁੰਬੜਿਐ...?" ਕਮਰੇ ਵਿਚੋਂ ਉੱਠ ਰਹੀਆਂ ਸਿਸਕੀਆਂ ਅਤੇ ਚੀਸਾਂ ਦੀ ਇਕੱਠੀ ਅਵਾਜ਼ ਨੂੰ ਸੁਣਕੇ ਟੋਲੇ ਦਾ ਮੁਖੀ ਕੜਕਿਆ ।

"ਬੱਸ ਸਰ ਆਇਆ ਹੁਣੇ....." ਕਮਰੇ ਵਿਚੋਂ ਗਭਰੇਟ ਦੀ ਅਵਾਜ਼ ਉੱਭਰੀ। ਕਮਰੇ ਦੇ ਬਾਹਰ ਖੜ੍ਹਾ ਬਾਕੀ ਦਾ ਹਥਿਆਰਬੰਦ ਟੋਲਾ ਅਜੀਬ ਜਿਹੀ ਮਾਨਸਿਕ ਦਸ਼ਾ ਵਿੱਚੋਂ ਗੁਜ਼ਰ ਰਿਹਾ ਸੀ । ਉਹਨਾਂ ਸਾਰਿਆਂ ਦੀਆਂ ਨਾੜਾਂ ਵਿਚ ਵਹਿੰਦਾ ਲਹੂ ਦਾ ਗੇੜ ਚਮੜੀ ਪਾੜ ਕੇ ਬਾਹਰ ਆਉਣ ਨੂੰ ਕਰ ਰਿਹਾ ਸੀ ਪਰ ਚੜ੍ਹਦਾ ਦਿਨ ਅਤੇ ਸਮੇਂ ਦੀ ਘਾਟ ਵੱਡਾ ਅੜਿੱਕਾ ਸੀ।

"ਤਰੜ....ਤਰੜ ਰੜ...ਤਰਾੜ...." ਕੁਝ ਸਮੇਂ ਮਗਰੋਂ ਕਮਰੇ ਵਿੱਚੋਂ ਗੋਲੀ ਚੱਲਣ ਦੀ ਅਵਾਜ਼ ਨਾਲ ਨਾਬਾਲਗ ਕੁੜੀ ਦੀ ਲੰਮੀ ਚੀਕ ਨੇ ਅਸਮਾਨ ਨੂੰ ਟਾਕੀ ਲਗਾ ਦਿੱਤੀ। ਸਾਰੇ ਦਾ ਸਾਰਾ ਟੋਲਾ ਇਕੱਠਿਆਂ ਹੀ ਰਾਖਸ਼ਸੀ ਹਾਸਾ ਹੱਸਿਆ ।

"ਚਲੋ ਹੋ ਗਿਆ ਕੰਮ....ਪਰ ਨਾਹਰੇ ਵੀ ਤਾਂ ਲਗਾਉਣੇ ਨੇ ਤਾਂ ਕਿ ਲੋਕਾਂ ਦੇ ਸਮਝ ਵਿੱਚ ਸਾਰੀ ਗੱਲ ਪੈ ਜਾਵੇ...." ਖਾਲਿਸਤਾਨ ਜ਼ਿੰਦਾਬਾਦ..ਭਿੰਡਰਾਂਵਾਲਾ ਟਾਇਗਰ ਫੋਰਸ ਜ਼ਿੰਦਾਬਾਦ ਮੁਖੀ ਨੇ ਨਾਹਰਾ ਚੁੱਕ ਦਿੱਤਾ । ਦੂਸਰੇ ਦਿਨ ਅਖ਼ਬਾਰ ਵਿੱਚ ਘਟਨਾ ਦੀ ਜ਼ਿੰਮੇਵਾਰੀ ਬੀ.ਟੀ.ਐਫ. ਦੇ ਨਾਂ ਹੇਠ ਆ ਚੁੱਕੀ ਸੀ । ਪਰਿਵਾਰ ਉਤੇ ਟਾਊਟ ਹੋਣ ਦਾ ਇਲਜ਼ਾਮ ਲਗਾਇਆ ਗਿਆ ਸੀ। ਸ਼ਾਇਦ ਦੇਸ ਦੀ ਏਕਤਾ ਅਖੰਡਤਾ ਲਈ ਇਹ ਸਭ ਹੋਣਾ ਜ਼ਰੂਰੀ ਸੀ।

• • •

# ਕਾਂਡ-੧੮

ਬੇਕਸੂਰ ਪਰਿਵਾਰ ਦੇ ਕਤਲਾਂ ਨੇ ਸਾਰੇ ਇਲਾਕੇ ਵਿਚ ਹਾਲ- ਪਾਹਰਿਆ ਮਚਾ ਦਿੱਤੀ । ਬਾਬੇ ਮਾਨੋਚਾਹਲ ਨੇ ਜੱਥੇਬੰਦੀ ਦੀ ਹਾਈ ਕਮਾਂਡ ਦੀ ਤਤਕਾਲੀ ਬੈਠਕ ਬੁਲਾ ਲਈ । ਭਾਵੇਂ ਕਿ ਸੰਘਾ ਆਪਣੇ ਗਰੁੱਪ ਸਮੇਤ ਅਲੱਗ ਹੋ ਗਿਆ ਸੀ ਪਰ ਉਸ ਨੂੰ ਉਚੇਚਾ ਸੁਨੇਹਾ ਦੇ ਕੇ ਸੱਦਿਆ ਗਿਆ। ਪੁੱਛ-ਪੜਤਾਲ ਹੋਣ 'ਤੇ ਸੰਘੇ ਨੇ ਨਾਂਹ ਕਰ ਦਿੱਤੀ ।

"ਬਾਬਾ ਜੀ ਅਸਾਂ ਇਹ ਕੰਮ ਨਹੀਂ ਕੀਤਾ...." ਸੰਘਾ ਪੱਲਾ ਝਾੜ ਗਿਆ ।

"ਜ਼ਿੰਮੇਵਾਰੀ ਤਾਂ ਤੁਹਾਡੇ ਗਰੁੱਪ ਨੇ ਹੀ ਲਈ ਐ....ਤੁਸਾਂ ਚੰਗਾ ਬੀ.ਟੀ.ਐਫ. ਦਾ ਨਾਂ ਬਦਨਾਮ ਕਰਨ 'ਤੇ ਲੱਕ ਬੱਧਾ ਐ..." ਬਾਬੇ ਦੇ ਸਾਥੀ ਗਰਮ ਸਨ ।

"ਉਹ ਤਾਂ ਬਾਬਾ ਜੀ ਸਾਡੇ ਲੈਟਰ ਪੈਡ ਚੋਰੀ ਹੋ ਗਏ ਸਨ, ਹੋ ਸਕਦੈ ਕਿਸੇ ਨੇ ਇਹ ਕਾਰਾ ਕਰਕੇ ਜ਼ਿੰਮੇਵਾਰੀ ਉਹਨਾਂ ਉੱਤੇ ਲੈ ਲਈ ਹੋਵੇ...." ਸੰਘੇ ਨੇ ਸਫਾਈ ਦਿੱਤੀ ।

"ਠੀਕ ਐ ਪਰ ਅਸਲ ਦੋਸ਼ੀਆਂ ਦਾ ਪਤਾ ਲਗਾਉਣਾ ਅਤੇ ਉਹਨਾਂ ਨੂੰ ਸਜ਼ਾ ਦੇਣੀ ਤੁਹਾਡਾ ਕੰਮ ਐ...ਨਹੀਂ ਤਾਂ ਦੋਸ਼ ਤੁਹਾਡੇ ਉੱਤੇ ਆਇਦ ਹੋਵੇਗਾ...." ਬਾਬੇ ਨੇ ਸੌ ਦੀ ਇੱਕ ਸੁਣਾ ਦਿੱਤੀ। ਸੰਘਾ ਆਪਣੇ ਗਰੁੱਪ ਸਮੇਤ ਉੱਠ ਕੇ ਚਲਾ ਗਿਆ। ਕਤਲਾਂ ਦੀ ਘਟਨਾ ਨੇ ਉਸ ਨੂੰ ਤੜਫਾ ਕੇ ਰੱਖ ਦਿੱਤਾ ਸੀ ।

"ਇਹ ਕੀਹਨੇ ਸਾਕ ਦਿੱਤਾ ਹੋਇਆ.....? ਕਿਤੇ ਸਰਕਾਰੀ ਏਜੰਸੀਆਂ ਦਾ ਕੰਮ ਤਾਂ ਨਹੀਂ....?" ਉਸਦੀ ਛੇਵੀਂ ਇੰਦਰੀ ਨੇ ਪਕੜ ਕੀਤੀ ।

"ਕਿਉਂ ਨਹੀਂ ਜ਼ਰੂਰ ਹੋ ਸਕਦੈ...ਇਉਂ ਕਰਨ ਨਾਲ ਅਗਲਿਆਂ ਨੂੰ ਦੋਹਰਾ ਫੈਦਾ ਹੁੰਦੈ...." ਰਛਪਾਲ ਛੰਦੜੇ ਨੂੰ ਪੁੱਛਣ 'ਤੇ ਸੰਘੇ ਨੂੰ ਹਾਂ ਵਿੱਚ ਉਤਰ ਮਿਲਿਆ ।

"ਫਿਰ ਕਿਵੇਂ ਕੀਤਾ ਜਾਵੇ ਯਾਰ....? ਸਾਲਾ ਨਵਾਂ ਈ...ਪੰਗਾ ਪਿਆ ਰਹਿੰਦੈ ਕੋਈ..." ਸੰਘੇ ਨੇ ਮੱਥੇ 'ਤੇ ਹੱਥ ਰੱਖਿਆ । ਉਸਦੀ ਸੋਚ ਘੁੰਮਣ- ਘੇਰੀ ਵਿੱਚ ਫਸੀ ਪਈ ਸੀ ।

"ਇਹਦਾ ਹੱਲ ਤਾਂ ਬਾਈ ਜੀ ਬਾਬੇ ਕੋਲ ਈ ਐ....ਉਨ੍ਹਾਂ ਨੂੰ ਬੇਨਤੀ ਕਰੋ ਕਿ ਆਪਣੇ ਸੋਰਸਜ ਰਾਹੀਂ ਪਤਾ ਕਰਕੇ ਦੱਸਣ ਕਿ ਕਾਰਾ ਕੀਹਦਾ ਐ....ਬਾਕੀ ਕੰਮ ਆਪਾਂ ਨੇਪਰੇ ਚਾੜ੍ਹ ਦੇਵਾਂਗੇ..." ਦੀਸ਼ੇ ਨੇ ਸਲਾਹ ਦਿੱਤੀ।

ਪਰ ਭਰਾਵਾ ਬਾਬੇ ਨੇ ਤਾਂ ਆਪਣੇ ਖੇਮੇ ਵਿੱਚ ਖੁੱਦੋ ਸੁੱਟ ਦਿੱਤੀ ਐ ਤੇ ਜੇ ਹਫਤੇ ਦੇ ਵਿੱਚ-ਵਿੱਚ ਕੰਮ ਸਿਰੇ ਨਹੀਂ ਚਾੜ੍ਹਿਆ....ਬਾਬਾ ਭਾਵੇਂ ਕੁਝ ਚਾਹੇ ਨਾ ਚਾਹੇ ਪਰ ਉਹਦੇ ਨਾਲਦਿਆਂ ਨੇ ਆਸਾ-ਪਾਸਾ ਨੀ ਦੇਖਣਾ....ਉਹ ਪਤੰਦਰ ਤਾਂ ਉਈਂ ਉੱਡਣੇ ਸੱਪਾਂ ਅੰਗੂ ਫਣ ਖਲਾਰੀ ਰੱਖਦੇ ਆ ਚੌਵੀ ਘੰਟੇ...." ਰਛਪਾਲ ਨੇ ਸ਼ੰਕਾ ਜ਼ਾਹਰ ਕੀਤਾ।

"ਨਹੀਂ ਨਹੀਂ...,ਉਹ ਭਾਵੇਂ ਕਿੰਨੇ ਵੀ ਕਾਹਲੇ ਕਿਉਂ ਨਾ ਹੋਣ ਪਰ ਬਾਬਾ ਜੀ ਉਹਨਾਂ ਨੂੰ ਅਜਿਹੀ ਗਲਤੀ ਨਹੀਂ ਕਰਨ ਦੇਣਗੇ....ਉਹ ਬਹੁਤ ਦੂਰ ਅੰਦੇਸ਼ ਹੈਗੇ ਜੇ....ਉਹਨਾਂ ਨੂੰ ਸਾਡੇ ਨਾਲੋਂ ਵੱਧ ਪਤੈ ਕਿ ਗਰੁੱਪ ਵਾਰ ਦੇ ਕੀ ਨਤੀਜੇ ਨਿਕਲ ਸਕਦੇ ਐ..." ਸੰਘੇ ਨੇ ਹੱਥ ਹਵਾ ਵਿੱਚ ਖਿਲਾਰੇ। ਉਸ ਨੂੰ ਬਾਬਾ ਮਾਨੋਚਾਹਲ ਦੀ ਉੱਚ ਯੋਗਤਾ ਵਿੱਚ ਵਿਸ਼ਵਾਸ ਸੀ ।

"ਭਾਊ ਔਹ ਕੌਣ ਤੁਰਿਆ ਆਉਣ ਡਿਹਾ ਜੇ....?" "ਕੇਵਲ ਸਿੰਘ ਲੱਗਦੈ...." ਤੂਤ ਦੀ ਛਾਵੇਂ ਬੈਠੇ ਘੜਕੇ ਪਿੰਡ ਦੇ ਕੁਲਵੰਤ ਸਿੰਘ ਨੇ ਦੂਰੋਂ ਡੱਬੀਦਾਰ ਸਾਫੇ ਵਾਲੇ ਨੂੰ ਤੁਰੇ ਆਉਂਦੇ ਦੇਖ ਕੇ ਸਾਰਿਆਂ ਦਾ ਧਿਆਨ ਉਦ੍ਹੋ ਵੱਲ ਦਿਵਾਇਆ ।

"ਹੈ ਤਾਂ ਕੇਵਲ ਸਿੰਘ ਈ....ਬਾਬੇ ਨੇ ਭੇਜਿਆ ਹੋਣੈ, ਕੋਈ ਸੁਨੇਹਾ ਵਗੈਰਾ ਨਾ ਲੈ ਕੇ ਆਇਆ ਹੋਵੇ....ਕਿਸੇ ਨੇ ਕੋਈ ਗਲਤੀ ਨ੍ਹੀ ਕਰਨੀ ਨਾ ਕੋਈ ਵਿਚ ਬੋਲਿਓ ਗੱਲ ਮੈਂ ਹੀ ਕਰਾਗਾਂ....ਹਾਂ ਹਥਿਆਰ ਸਾਰੇ ਜਣੇ ਲਾਕ ਕਰ ਲਵੋ ਕਿਸੇ ਨੇ ਗੰਨ ਉੱਚੀ ਨਹੀਂ ਚੁੱਕਣੀ, ਤੁਹਾਨੂੰ ਪਤੈ ਉਹਦਾ ਦਿਮਾਗ ਕਿਹੋ ਜਿਹਾ ਐ....ਐਵੇਂ ਹੋਰ ਕੋਈ ਨਵਾਂ ਚੰਦ ਨਾ ਚੜ੍ਹ ਜਾਵੇ...." ਸੰਘੇ ਨੇ ਸਾਥੀਆਂ ਨੂੰ ਹਦਾਇਤ ਦਿੱਤੀ ।

ਕੇਵਲ ਸਿੰਘ ਕਾਹਲੇ ਕਦਮ ਪੁੱਟਦਾ ਹੋਇਆ ਉਹਨਾਂ ਵੱਲ ਵਧਿਆ ਆ ਰਿਹਾ ਸੀ । ਉਹਦੇ ਤੇੜ ਧੂਹਵਾਂ ਚਾਦਰਾ, ਗਲ ਵਿੱਚ ਲੰਮਾ ਮਝੈਲ ਕੁੜਤਾ, ਕੁੰਢੀਆਂ ਮੁੱਛਾਂ, ਟੇਹੜਾ ਲਹੌਰੀਆ ਸਟਾਇਲ ਕਰਕੇ ਬੱਧਾ ਸਾਫਾ, ਉਸਨੂੰ ਮਾਝੇ ਦੇ ਉੱਚੇ ਲੰਮੇ ਜੱਟ ਦਾ ਉੱਘੜਵਾਂ ਰੂਪ ਦੇ ਰਹੇ ਸਨ। ਕੇਵਲ ਸਿੰਘ ਮੱਲਮੋਹਰੀ ਪਿੰਡ ਤੋਂ ਸੀ ਜਿਥੇ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੇ ਸਹੁਰੇ ਸਨ।

"ਵਾਹਿਗੁਰੂ ਜੀ ਦਾ ਖ਼ਾਲਸਾ,

ਵਾਹਿਗੁਰੂ ਜੀ ਦੀ ਫਤਿਹ " ਦੋਹਾ ਧਿਰਾਂ ਦੀ ਪਰਸਪਰ ਫਤਿਹ ਸਾਂਝੀ ਹੋਈ। ਕੇਵਲ ਨੇ ਮੋਢੇ ਲਟਕਦੀ ਏ.ਕੇ. ਚੁਹੱਤਰ ਡਰੰਮ ਮੈਗਜ਼ੀਨ ਵਾਲੀ ਰਾਈਫਲ ਹੱਥ ਹੇਠ ਕਰ ਲਈ । ਸੰਘੇ ਦੇ ਸਾਥੀਆਂ ਨੇ ਵੀ ਬੰਦੂਕਾਂ ਨੂੰ ਹੱਥ ਪਾਇਆ ਤਾਂ ਸੰਘੇ ਨੇ ਝਿੜਕ ਦਿੱਤੇ "ਤੁਹਾਡਾ ਦਿਮਾਗ ਤਾਂ ਨੀ ਖਰਾਬ ਤੁਹਾਡਾ....ਹਾਂ ਭਾਈ ਸਾਹਿਬ ਜੀ ਕੀ ਹੁਕਮ ਐ...?" ਉਸਨੇ ਸਾਥੀਆਂ ਨੂੰ ਝਿੜਕ ਕੇ ਬਿਠਾਉਣ ਮਗਰੋਂ ਕੇਵਲ ਨੂੰ ਆਉਣ ਦਾ ਕਾਰਨ ਪੁੱਛਿਆ।

"ਭਾਅ ਜੀ....ਬਾਬਾ ਜੀ ਨੇ ਤੁਹਾਡੇ ਤੱਕ ਭੇਜਿਆ ਈ ਗੁਪਤ ਸੂਚਨਾ ਮਿਲੀ ਐ ਇੱਕ...ਤੁਹਾਡੇ ਦੋਸ਼ੀਆਂ ਦਾ ਪਤਾ ਕਰ ਲਿਆ ਗਿਆ ਈ ।" ਕੇਵਲ ਨੇ ਗੱਲ ਕੀਤੀ । ਉਹ ਬਾਬੇ ਵੱਲੋਂ ਖ਼ਬਰ ਲੈ ਕੇ ਪਹੁੰਚਿਆ ਸੀ । ਬਾਬੇ ਨੇ ਆਪਣੇ ਤਰੀਕੇ ਨਾਲ ਕਾਤਲਾਂ ਦੀ ਸੂਹ ਕੱਢ ਲਈ ਸੀ ।

"ਕੌਣ ਨੇ ਮਾਈ ਜਾਹਵੇ....?" ਸੰਘੇ ਨੇ ਕੇਵਲ ਸਿੰਘ ਨੂੰ ਸਵਾਲ ਕੀਤਾ ਉਹ ਕਾਤਲਾਂ ਤੱਕ ਜਲਦੀ ਪੁੱਜਣਾ ਚਾਹੁੰਦਾ ਸੀ ।"ਆਲਮ ਸੈਨਾ ਦੇ ਬਲੈਕ ਕੈਟ ਨੇ । ਉਹਨਾਂ ਦਾ ਦਫ਼ਤਰ ਕੋਠੀ ਨੰਬਰ ੩੭, ਗੁਲਾਬੀ ਬਾਗ ਵਿੱਚ ਐ.....ਤਾਰਨਤਰਨ....ਮੈਂ ਕਹਿੰਦਾ ਸੀ ਬਈ ਅਸੀਂ ਹੀ ਚੌਹਟੇਂ ਚੁੱਕ ਆਈਏ ਪਰ ਬਾਬਾ ਜੀ ਨੇ ਕਿਹਾ ਕਿ

ਸੰਘੇ ਤੱਕ ਖ਼ਤਰ ਪਹੁੰਚਦੀ ਕਰ ਦੇਵੋ, ਅੱਗੇ ਉਹ ਜਾਣੇ ਤੇ ਓਹਦਾ ਕੰਮ...." ਕੇਵਲ ਸਿੰਘ ਨੇ ਗੱਲ ਕਰਕੇ ਸੰਘੇ ਨੂੰ ਗਹੁ ਨਾਲ ਨਿਹਾਰਿਆ ।

"ਤੁਸੀਂ ਬਾਬਾ ਜੀ ਨੂੰ ਕਹਿਣਾ ਕਿ ਉਹਨਾਂ ਦਾ ਬਹੁਤ-ਬਹੁਤ ਧੰਨਵਾਦ ਇਹ ਤਾਂ ਹੁਣ ਝਟਕੇ ਈ ਲਉ...." ਸੰਘੇ ਨੇ ਕੰਮ ਸੁਖਾਲਾ ਹੋ ਜਾਣ ਕਰਕੇ ਕੇਵਲ ਸਿੰਘ ਰਾਹੀਂ ਬਾਬੇ ਦਾ ਧੰਨਵਾਦ ਕੀਤਾ।

"ਦੀਸ਼ੇ ਭਾਊ ਨੂੰ ਕੁਝ ਛਕਾਓ....ਭਾਅ ਪਰਸ਼ਾਦਾ ਜੇ ਕਹੇ ਤਾਂ ਮੰਗਵਾ ਦਿਨੇ ਆਂ ਸਵੇਰ ਦਾ ਤੁਰਿਆ ਹੋਵੇਂਗਾ....?" ਸੰਘੇ ਨੇ ਦੀਸ਼ੇ ਅਤੇ ਕੇਵਲ ਨੂੰ ਇੱਕਠਿਆਂ ਸੰਬੋਧਤ ਕੀਤਾ ।

"ਨਾ ਭਾਅ ਨਈਂ....ਪਰਸ਼ਾਦੇ ਦੀ ਕੋਈ ਲੋੜ ਨੀ ਜਵਾਂ ਟੈਟ ਐ ਕੰਮ...ਛਕ ਕੇ ਤੁਰਿਆ ਸੀ ।" ਕੇਵਲ ਨੇ ਪਰਸ਼ਾਦੇ ਲਈ ਨਾਂਹ ਕਰ ਦਿੱਤੀ ।

"ਇਉਂ ਤਾਂ ਬਾਈ ਜੀ ਫਿਰ ਸਰਨਾ ਨਹੀਂ ਤੂੰ ਨਾ ਖਵਾਈਂ ਯਾਰ ਜਦੋਂ ਤੇਰੇ ਵੱਲੀਂ ਆਏ....ਦੋ ਮਿੰਟ ਰੁਕ ਮੈਂ ਹੁਣੇ ਈ ਘਲਾੜਾ ਗੇੜ ਕੇ ਰਸ ਕੱਢ ਲਿਆਉਨਾ ।" ਕਹਿੰਦਾ ਹੋਇਆ ਦੀਸ਼ਾ ਕਮਾਦ ਦੇ ਖੇਤ ਦੇ ਉਹਲੇ ਹੋ ਗਿਆ। ਗੰਨੇ ਦੇ ਰਸ ਵਿੱਚ ਪਾਉਣ ਲਈ ਉਸਨੇ ਅਧਰਕ, ਨਿੰਬੂ ਆਦਿਕ ਸਮਾਨ ਖੇਤ ਵਾਲੇ ਕੋਠੇ ਵਿੱਚੋਂ ਕੱਢ ਲਿਆਂਦਾ । ਪੰਜ ਕੁ ਮਿੰਟ ਬਾਅਦ ਦੀਸ਼ਾ ਹੱਥ ਵਿੱਚ ਸਟੀਲ ਦੀ ਬਾਲਟੀ ਵਿਚ ਗੰਨੇ ਦਾ ਰਸ ਭਰ ਕੇ ਲੈ ਆਇਆ । ਸਾਰਿਆਂ ਜਣਿਆਂ ਨੇ ਕਾਲੇ ਲੂਣ ਦੀ ਮਹਿਕ ਮਾਰਦਾ ਗੰਨੇ ਦਾ ਰਸ ਪੀਤਾ। ਦੀਸ਼ੇ ਨੇ ਬਦਾਮਾਂ ਦੀ ਖਿਚੜੀ ਸਾਰੇ ਸਿੰਘਾਂ ਵਿੱਚ ਵਰਤਾਅ ਦਿੱਤੀ ।

"ਭਾਅ ਜੀ ਤੁਸੀਂ ਦੁਬਾਰਾ ਆ ਜਾਓ....'ਕੱਠੇ ਕੰਮ ਕਰਾਂਗੇ...ਜੱਥੇਬੰਦੀ ਦੀ ਤਾਕਤ ਟੁਕੜੇ ਹੋਈ ਪਈ ਊ.... ਬਾਬਾ ਜੀ ਦੇ ਮਨ ਵਿੱਚ ਤਾਂ ਭੋਰਾ ਵੀ ਕੋਈ ਗੱਲ ਨ੍ਹੀ ਤੁਹਾਡੇ ਪ੍ਰਤੀ...." ਕੇਵਲ ਸਿੰਘ ਨੇ ਸੰਘੇ ਨੂੰ ਦੁਬਾਰਾ ਪਰਤਣ ਦੀ ਸਲਾਹ ਦਿੱਤੀ । ਉਹ ਬੀ.ਟੀ.ਐਫ. ਦੀ ਦੁਫੇੜਤਾ ਤੋਂ ਬਹੁਤ ਦੁਖੀ ਸੀ।

"ਪਰ ਵੀਰ ਇਹ ਹੁਣ ਨੀ ਹੋ ਸਕਣਾ....ਇੱਕ ਵਾਰ ਧਾਗਾ ਟੁੱਟ ਗਿਆ ਜੇ ਦੁਬਾਰਾ ਜੁੜਦਾ ਐ ਤਾਂ ਵੀ ਗੰਢ ਪੈ ਹੀ ਜਾਂਦੀ ਐ....ਮੈਂ ਬਾਬਾ ਜੀ ਦੇ ਮਨ ਦੀ ਅਵਸਥਾ ਨੂੰ ਸਮਝਦਾ ਵਾਂ ਪਰ ਦੋਹਾਂ ਧਿਰਾਂ ਦੇ ਸਿੰਘਾਂ ਦੇ ਮਨਾਂ ਦਾ ਵੀ ਮੈਨੂੰ ਪਤਾ ਐ....ਐਵੇਂ ਕਿਧਰੇ 'ਕੱਠੇ ਬੈਠੇ ਕੋਈ ਹੋਰ ਨਵਾਂ ਸਿਆਪਾ ਨਾ ਪਾ ਦੇਣ...." ਸੰਘੇ ਨੇ ਮਨ ਦਾ ਡਰ ਦੱਸਿਆ ।

"ਚੰਗਾ ਫਿਰ ਭਾਊ ਜਿਵੇਂ ਮਰਜੀ 'ਕਾਲ ਪੁਰਖ਼ ਦੀ.... ਉਹਦੀਆਂ ਕੁਦਰਤਾਂ ਨੂੰ ਕੌਣ ਜਾਣੇ....ਮੈਨੂੰ ਹੁਣ ਦਿਓ ਆਗਿਆ....ਮੈ ਬਾਬਾ ਜੀ ਤੱਕ ਪਹੁੰਚਣਾ ਐ ਤਰਕਾਲਾਂ ਤੋਂ ਪਹਿਲਾਂ-ਪਹਿਲਾਂ...."? ਕੇਵਲ ਸਾਰੇ ਸਿੰਘਾਂ ਨੂੰ ਫਤਹਿ ਗਜਾ ਕੇ ਆਪਣੇ ਰਾਹ ਹੋ ਤੁਰਿਆ ।

"ਡੱਡੂਆਂ ਦੀ ਪੰਸੇਰੀ 'ਕੱਠੀ ਤੋਲਣੀ ਕੇਹੜਾ ਸੌਖੀ ਐ....ਇਥੇ ਤਾਂ ਜੀਹਦੇ ਕੋਲ ਚਾਰ ਅਸਾਲਟਾਂ ਆ ਗਈਆਂ ਉਹੀ ਜੱਥੇਦਾਰ ਐ ਭਰਾਵਾ...." ਸੰਘੇ ਨੇ ਮਨ ਹੀ ਮਨ

ਸੋਚਿਆ । ਖਾੜਕੂ ਲਹਿਰ ਵਿੱਚ ਘੁਸਪੈਠ ਕਰ ਚੁੱਕੀ ਸਰਕਾਰੀ ਮਸ਼ੀਨਰੀ ਅਤੇ ਬੁਰਛਾਗਰਦੀ ਨੇ ਆਪਣੇ ਘਰੀਂ ਹੀ ਝੱਜੂ ਪੁੱਟਿਆ ਪਿਆ ਸੀ ।

"ਹਾਂ ਬਈ ਮਿੱਤਰੋ ਖਿੱਚ ਲੋ ਤਿਆਰੇ ਹੁਣ, ਦੇ ਲੋ ਬੰਦੇਖਾਣੀਆਂ ਨੂੰ ਤੇਲ....ਗੁਲਾਬੀ ਬਾਗ ਕੋਠੀ ਨੰਬਰ ੩੭...." ਸੰਘੇ ਨੇ ਸਾਥੀ ਸਿੰਘਾਂ ਨੂੰ ਹਿਦਾਇਤ ਦਿੱਤੀ । ਉਹ ਜਲਦੀ ਨਾਲ ਕੰਮ ਨਿਬੇੜ ਕੇ ਇਲਾਕਾ ਛੱਡਕੇ ਯੂ.ਪੀ ਨੂੰ ਨਿਕਲਣਾ ਚਾਹੁੰਦੇ ਸੀ ।

"ਪਰ ਬਾਬਿਓ ਪਹਿਲਾਂ ਆਲੇ-ਦੁਆਲੇ ਦੀ ਸਥਿਤੀ ਦਾ ਪਤਾ ਕਰੋ ਕੰਮ ਕਰਕੇ ਨਿਕਲਣਾ ਵੀ ਐ....ਐਵੇਂ ਮੁੰਡੇ ਨਾ ਮਰਵਾ ਸੁੱਟੀਏ ਕਿਧਰੇ...." ਰਛਪਾਲ ਨੇ ਸਲਾਹ ਦਿੱਤੀ ।

"ਬਿਲਕੁਲ ਠੀਕ ਐ ਇਉਂ ਕਰ ਤੂੰ ਤੇ ਕਾਕਾ ਜਾਂਦੇ ਰਹੋ, ਉਹਨਾਂ ਦੇ ਬਾਹਰ ਨਿਕਲਣ ਕਰਨ ਦਾ ਟੈਮ ਪਤਾ ਕਰੋ....ਜੇ ਕੋਠੀ 'ਤੇ ਹਮਲਾ ਕੀਤਾ ਤਾਂ ਲੋਕਾਂ ਦਾ ਨੁਕਸਾਨ ਵੀ ਹੋ ਸਕਦੈ...." ਸੰਘੇ ਨੇ ਕੋਨ੍ਹੇ-ਭੂਰੇ ਪਿੰਡ ਦੇ ਇਕ ਹੋਰ ਸਿੰਘ, ਜਿਹਨੂੰ ਕਾਕਾ ਕਹਿਕੇ ਸਾਰੇ ਜਣੇ ਬੁਲਾਉਂਦੇ ਸਨ, ਦੀ ਡਿਊਟੀ ਖ਼ਬਰ ਸਾਰ ਲੈਣ ਦੀ ਲਗਾ ਦਿੱਤੀ । ਇਹ ਦੋਵੇਂ ਜਣੇ ਮੂੰਹੋਂ ਸਿਰੋਂ ਰੁੰਡ-ਮੁੰਡ ਸਨ, ਜਿਸ ਕਰਕੇ ਇਹਨਾਂ ਉੱਪਰ ਸ਼ੱਕ ਦੀ ਗੁੰਜਾਇਸ਼ ਘੱਟ ਹੀ ਸੀ । ਕਾਕੇ ਦਾ ਇਕ ਦੋਸਤ ਗੁਲਾਬੀ ਬਾਗ ਦਾ ਵਸਨੀਕ ਹੀ ਸੀ । ਕਾਲਜ ਸਮੇਂ ਹੀ ਕਾਕੇ ਦੀ ਉਹਦੇ ਨਾਲ ਗੰਢ ਖੁੱਲੀ ਹੋਈ ਸੀ । ਦੋਹਾਂ ਜਣਿਆਂ ਨੇ ਪੂਰੇ ਚਾਰ ਦਿਨ ਉਸਦੇ ਘਰ ਡੇਰਾ ਲਗਾਈ ਰੱਖਿਆ । ੩੭ ਨੰਬਰ ਕੋਠੀ ਦੇ ਦਰਵਾਜ਼ੇ ਸਾਰਾ ਦਿਨ ਬੰਦ ਰਹਿੰਦੇ ਸਨ ਜਦੋਂ ਸ਼ਾਮ ਪੈਂਦੀ ਤਾਂ ਕੋਠੀ ਵਿੱਚੋਂ ਜਿਪਸੀ ਬਾਹਰ ਨਿਕਲਦੀ ਜਿਸ ਵਿੱਚ ਪੰਦਰਾਂ-ਵੀਹ ਨੌਜਵਾਨਾਂ ਦਾ ਟੋਲਾ ਹੱਥਾਂ ਵਿੱਚ ਅਸਾਲਟਾਂ ਫੜਕੇ ਬਾਹਰ ਨਿਕਲਦਾ । ਸਾਰੇ ਦਾ ਸਾਰਾ ਮੁਹੱਲਾ ਇਹਨਾਂ ਦੀਆਂ ਹਰਕਤਾਂ ਤੋਂ ਪਰੇਸ਼ਾਨ ਸੀ ।ਕਿਸੇ ਦੀ ਧੀ ਭੈਣ ਦੀ ਇੱਜ਼ਤ ਸੁਰੱਖਿਅਤ ਨਹੀਂ ਸੀ । ਜੇ ਕੋਈ ਦਾਨਸ਼ਮੰਦ ਆਦਮੀ ਇਹਨਾਂ ਨੂੰ ਟੋਕਦਾ ਤਾਂ ਉਸਦੀ ਦੁਰਗਤੀ ਨੂੰ ਦੇਖ ਕੇ ਜਮਰਾਜ ਵੀ ਕੰਬ ਜਾਂਦਾ । ਕੋਠੀ ਵਿੱਚ ਅੱਧੀ ਰਾਤ ਤੱਕ ਹਾ-ਹਾ, ਹੀ-ਹੀ- ਹੁੰਦੀ ਰਹਿੰਦੀ ਸੀ ।

ਕੋਠੀ ਦੇ ਗੁਆਂਢ ਹੀ ਇੱਕ ਇੱਜ਼ਤਦਾਰ ਸਕੂਲ ਅਧਿਆਪਕ ਦਾ ਘਰ ਸੀ । ਇੱਕ ਦਿਨ ਹੱਦ ਹੀ ਹੋ ਗਈ ਜਦੋਂ ਵਿਗੜੇ ਮੁਸ਼ਟੰਡਿਆਂ ਨੇ ਕੋਠੀ ਦੀ ਛੱਤ ਉਤੇ ਟੀ.ਵੀ. ਰੱਖ ਕੇ ਦਿਨ ਖੜ੍ਹੇ ਹੀ ਗੰਦੀ ਫਿਲਮ ਲਗਾ ਦਿੱਤੀ । ਅਧਿਆਪਕ ਦੀ ਜਵਾਨ ਨੂੰਹ ਵਿਹੜੇ ਵਿੱਚ ਬੈਠੀ ਸ਼ਾਮ ਦੀ ਰੋਟੀ ਲਈ ਸਬਜ਼ੀ ਕੱਟ ਰਹੀ ਸੀ । ਜਦ ਉਸਦੀ ਨਜ਼ਰ ਉੱਪਰ ਗਈ ਤਾਂ ਉਹ ਵਿਚਾਰੀ ਸ਼ਰਮ ਨਾਲ ਪਾਣੀ-ਪਾਣੀ ਹੋ ਗਈ ।ਬਨੇਰਿਆਂ 'ਤੇ ਖੜ੍ਹੀ ਚੰਡਾਲ ਚੌਕੜੀ ਨੇ ਵਾਹਯਾਤਾਂ ਵਾਂਗ ਹਾਸੜ ਚੁੱਕ ਦਿੱਤੀ । ਉਸਨੇ ਇਹ ਗੱਲ ਆਪਣੀ ਸੱਸ ਨੂੰ ਦੱਸੀ । ਮਾਸਟਰ ਦੀ ਘਰਵਾਲੀ ਨੇ ਜਦੋਂ ਗੱਲ ਮਾਸਟਰ ਦੇ ਕੰਨ ਪਾਈ ਤਾਂ ਉਹ ਅੱਗ ਬਬੂਲਾ ਹੋ ਗਿਆ । ਮਾਸਟਰ ਆਪਣੇ ਸਾਥੀ ਕਾਮਰੇਡਾਂ ਨੂੰ ਲੈ ਕੇ ਐਸ.ਐਸ.ਪੀ. ਕੋਲ ਜਾ ਪਿੱਟਿਆ ।

"ਜਨਾਬ ਅਸੀਂ ਧੀਆਂ-ਭੈਣਾਂ ਵਾਲੇ ਜੇ ਤੁਸੀਂ ਉਹਨਾਂ ਨੂੰ ਕੁਝ ਕੰਟਰੋਲ ਕਰੋ...."

"ਕਿਉਂ ਤੇਰਾ ਉਹਨਾਂ ਕੀ ਲਾਹ ਲਿਐ ? ਸੈਂਟਰ ਵੱਲੋਂ ਉਹਨਾਂ ਨੂੰ ਪੂਰੀ ਛੂਟ

ਐ....ਅਸੀਂ ਅੱਤਵਾਦ ਵਿਰੁੱਧ ਲੜਾਈ ਲੜਨ ਡਹੇ ਆਂ....ਆਪਣੀਆਂ ਜਾਨਾਂ ਤਲੀ ਉਤੇ ਧਰ ਕੇ। ਤੁਸੀਂ ਸਾਡੇ ਵਿਰੁੱਧ ਹੀ ਬੋਲਣ ਡਹੇ ਜੇ....ਮੈਂ ਉਹਨਾਂ ਨੂੰ ਰੋਕ ਨਹੀਂ ਸਕਦਾ....ਇਸ ਤਰ੍ਹਾਂ ਸਾਡੇ ਜਵਾਨਾਂ ਦੇ ਹੌਂਸਲੇ ਪਸਤ ਹੋਣਗੇ...." ਐਸ.ਐਸ.ਪੀ ਨੇ ਮੁੰਡੀਹਰ ਨੂੰ ਰੋਕਣ ਤੋਂ ਕੋਰੀ ਨਾਂਹ ਕਰ ਦਿੱਤੀ।

"ਹਾਂ-ਹਾਂ ਤੁਹਾਡੇ ਹੌਂਸਲੇ ਪਸਤ ਹੁੰਦੇ ਆ ਮੁਸ਼ਟੰਡਿਆਂ ਨੂੰ ਰੋਕਕੇ....ਅਸੀਂ ਕਦੋਂ ਕਹਿੰਦੇ ਆਂ ਬਈ ਤੁਸੀਂ ਅੱਤਵਾਦ ਵਿਰੁੱਧ ਨਾ ਲੜੋ ਪਰ ਇਹਦਾ ਇਹ ਮਤਲਬ ਥੋੜੋ ਐ ਕਿ ਤੁਸੀਂ ਸਾਰੀਆਂ ਮਨਆਈਆਂ ਕਰੀ ਜਾਵੋਂ। ਉਨ੍ਹਾਂ ਕੋਠੇ 'ਤੇ ਟੀ.ਵੀ. ਰੱਖਕੇ ਗੰਦੀ ਫਿਲਮ ਚਲਾਈ ਐ....ਸਾਰੇ ਮੂਹਲੇ ਦੇ ਸਾਹਮਣੇ....ਮੈਂ ਡਾਂਗ ਸਾਹਿਬ ਨਾਲ ਗੱਲ ਕਰਕੇ ਰਾਸ਼ਟਰਪਤੀ ਤੱਕ ਪਹੁੰਚ ਕਰਾਂਗਾ....ਮੇਰੀ ਨੂੰਹ ਨੂੰ ਭੱਦੇ ਮਜ਼ਾਕ ਕੀਤੇ ਆ ਉਹਨਾਂ ਨੇ ....." ਮਾਸਟਰ ਵਿਚਲਾ ਨਕਸਲੀ ਘੁਲਾਟੀਆ ਨਾਬਰ ਹੋ ਖਲੋਤਾ।

"ਖੜ ਤੇਰੀ ਕੁੜੀ ਨੂੰ ...ਮਾਰਿਆ, ਚੋਰਿਆ ਸਾਡੀ ਸ਼ਕੈਤ ਕਰੇਂਗਾ.....ਮੈਂ ਤੇਰੀ ਦਾਹੜੀ ਪੁੱਟ....'ਚ ਨਾ ਪਾ ਦੂੰ....ਉਇ ਕਰਮੇ ਇਹਨੂੰ ਦਿਖਾਇਓ 'ਕੇਰਾਂ ਕੀੜੀ ਦਾ ਭੌਣ ਵੱਡੇ ਮਾਹਟਰ ਨੂੰ....ਸਾਲਿਆ ਮੇਰਿਆ ਬ੍ਰਹਮਪੁਰੇ ਵਿੱਚ ਦੰਦੀਆਂ ਵੱਢ-ਵੱਢ ਕੇ ਖਾ ਗਏ ਅਗਲੇ, ਕੀ ਕਰ ਲਿਆ ਤੁਸੀਂ ਤੇ ਤੁਹਾਡੀ ਪਾਰਟੀ ਨੇ....?" ਐਸ.ਐਸ.ਪੀ ਨੇ ਕੁਰਸੀ ਤੋਂ ਉਠਕੇ ਮਾਸਟਰ ਨੂੰ ਲੰਮਿਆਂ ਪਾ ਲਿਆ। ਵਿਚਾਰਾ ਅਧਿਆਪਕ ਘੰਟੇ ਕੁ ਮਗਰੋਂ ਆਪਣੀ ਪਾਣ-ਪੱਤ ਲੁਹਾਕੇ ਵਾਪਸ ਮੁੜ ਰਿਹਾ ਸੀ। ਥਾਣੇ ਦੀ ਕੰਧ 'ਤੇ ਲਿਖਿਆ ਹੋਇਆ "ਇਥੇ ਪੰਚਾਇਤਾਂ ਨੂੰ ਵੱਧ ਅਧਿਕਾਰ ਦਿੱਤੇ ਜਾਂਦੇ ਹਨ...." ਮਾਸਟਰ ਨੂੰ ਦੰਦੀਆਂ ਚਿੜਾਉਂਦਾ ਪ੍ਰਤੀਤ ਹੋਇਆ।

"ਇਹ ਵੀ ਭੈਣ ਦੇਣੇ ਉਹਨਾਂ ਤੋਂ ਹੀ ਠੀਕ ਰਹਿੰਦੇ ਆ ਜਦੋਂ ਬਿਗਾਨੇ ਪੁੱਤ ਡੱਕਰੇ ਉਡਾ ਦਿੰਦੇ ਆ...." ਮਾਸਟਰ ਘਰ ਨੂੰ ਮੁੜਦਾ ਹੋਇਆ ਬਕੜਵਾਹ ਬੋਲੀ ਜਾ ਰਿਹਾ ਸੀ। "ਅਸੀਂ ਜ਼ਰੂਰ ਕਿਤੇ ਨਾ ਕਿਤੇ ਗਲਤ ਆਂ....ਸਾਡੇ ਸਕੂਲਾਂ-ਕਾਲਜਾਂ ਵਿੱਚੋਂ ਸਾਡੇ ਵਰਗਿਆਂ ਨੇ ਹੀ ਇਹਨਾਂ ਨੂੰ ਪੜ੍ਹਾਇਆ ਹੋਣੈ....ਸਾਲਾ ਸਾਰਾ ਸਿਸਟਮ ਹੀ ਗਲਤ ਹੋਇਆ ਫਿਰਦੈ....ਭੈਣ ਜਾਹਵਾ ਕੱਲ੍ਹ ਦਾ ਛੋਹਰ ਐਸ.ਐਸ.ਪੀ.ਕੀ ਬਣ ਗਿਆ ਵੱਡੇ-ਛੋਟੇ ਦਾ ਲਿਹਾਜ ਹੀ ਭੁੱਲ ਗਿਆ।" ਮਾਸਟਰ ਨੇ ਢੱਠੀ ਪੱਗ ਨੂੰ ਅਗੜ-ਦੁਗੜ ਹੀ ਸਿਰ 'ਤੇ ਲਪੇਟ ਲਿਆ। ਉਸਦੇ ਪਟਿਆਂ ਨਾਲ ਸੇਕੇ ਹੋਏ ਪੁੜੇ ਸਕੂਟਰ ਦੀ ਕਾਠੀ ਉਤੇ ਨਹੀਂ ਲੱਗ ਰਹੇ ਸਨ। "ਹਾਏ ਮਰ ਗਿਆ ਉਏ...." ਉਸਨੇ ਠੇਕੇ ਮੂਹਰੇ ਆ ਕੇ ਪਊਆ ਖ਼ੀਦ ਕੇ ਬਿਨਾ ਪਾਣੀ ਤੋਂ ਸੜ੍ਹਾਕ ਲਿਆ।

"ਫੇਰ ਕਹਿੰਦੇ ਆ....ਅੱਤਵਾਦ ਖਤਮ ਨ੍ਹੀ ਹੁੰਦਾ....ਬਿਲਕੁਲ ਸਹੀ ਕਾਮਰੇਡ ਨਿਰੰਜਣ ਸਿੰਹਾਂ ਤੈਂ ਸਾਰੀ ਉਮਰ ਇਮਾਨਦਾਰੀ ਨਾਲ ਪੜ੍ਹਾਇਆ ਭੈਣ ਚੋਦ....ਆਹ ਸਿਲਾ ਮਿਲਿਆ....ਮੁੰਡੇ ਜਿਹੜਾ ਖਾਲਸਤਾਨ ਮੰਗਦੇ ਆ ਬਿਲਕੁਲ ਠੀਕ ਆ....ਏਦੂੰ ਬਿਨਾਂ ਹੋਰ ਹੱਲ ਵੀ ਕੋਈ ਨ੍ਹੀ....ਮਾਂ ਦੀ ਕਰਾੜਾਂ- ਬਾਹਮਣਾਂ ਦੀ, ਸਾਨੂੰ ਲੁੱਟ ਕੇ ਖਾਗੇ...." ਲਾਲ ਰੰਗ ਦਾ ਪਾਣੀ ਮਾਸਟਰ ਦੇ ਖ਼ੂਨ ਵਿੱਚ ਪਹੁੰਚ ਕੇ ਆਪਣੀ ਕਰਾਮਾਤ ਦਿਖਾਉਣ ਲੱਗਾ ਸੀ। ਮਾਸਟਰ ਡਿਗਦਾ-ਢਹਿੰਦਾ ਘਰੇ ਪਹੁੰਚ ਗਿਆ।

"ਹਾਏ ਭਾਪਾ ਜੀ ਕੀ ਹੋਇਆ ਤੁਹਾਨੂੰ....ਬੇਜੀ ਬਾਹਰ ਆਇਓ ਜ਼ਰਾ...." ਮਾਸਟਰ ਦੀ ਨੂੰਹ ਨੇ ਆਪਣੀ ਸੱਸ ਨੂੰ ਅਵਾਜ਼ ਮਾਰੀ । ਉਸਨੇ ਪਹਿਲਾਂ ਕਦੇ ਮਾਸਟਰ ਨੂੰ ਦਿਨੇ ਪੀਤੀ ਵਿੱਚ ਨਹੀਂ ਦੇਖਿਆ ਸੀ ।

"ਹਾਏ ਮੈ ਮਰ ਜਾਵਾਂ ਕੀ ਹੋ ਗਿਆ....?" ਮਾਸਟਰ ਦੀ ਘਰਦੀ ਨੇ ਵਿਹੜੇ ਵਿੱਚ ਪਹੁੰਚਦਿਆਂ ਹੀ ਲੰਮਾ ਸਾਰਾ ਵੈਣ ਪਾ ਦਿੱਤਾ ।

"ਸ਼ੋਟ ਅੱਪ ਮੈਂ ਮਰਿਆ ਨ੍ਹੀ ਜਿਊਂਦਾ ਹਾਂ ਜਿਊਂਦਾ....ਵੈਣ ਕਾਹਤੋਂ ਪਾਉਣ ਡਹੀ ਐਂ.... ਐਸ.ਐਸ.ਪੀ. ਦੀ ਨਿੱਕੀ ਨਾਲ ਫੇਰੇ ਲੈ ਕੇ ਹੀ ਮਰੂੰਗਾ....ਮੇਰੀ ਆਹ ਪੱਗ ਅੰਦਰ ਰੱਖ ਆ....ਪੀਲੀ..ਦੇਹ ਵੇਹਦੀਂ ਕੀ ਐ....? ਸੁਣਿਆ ਨੀ....ਪੀਲੀ ਪੱਗ...." ਮਾਸਟਰ ਨੇ ਉਨਾਬੀ ਰੰਗ ਦੀ ਪੱਗ ਲਾਹ ਕੇ ਘਰ ਵਾਲੀ ਨੂੰ ਫੜਾ ਦਿੱਤੀ । ਉਸਨੇ ਡਰਦੀ-ਡਰਦੀ ਨੇ ਪੀਲੀ ਪੱਗ ਮਾਸਟਰ ਦੇ ਹੱਥ ਵਿੱਚ ਫੜਾ ਦਿੱਤੀ ।

"ਹਾਂ ਬਿਲਕੁਲ ਠੀਕ ਹੁਣ ਬਣ ਗਿਆ ਸਰਦਾਰ ਨਿਰਜੰਣ ਸਿੰਘ ਖਾਲਸਾ....ਬੁਰਰ....ਰਾ ।" ਮਾਸਟਰ ਨੇ ਐਸ.ਐਸ.ਪੀ. ਨੂੰ ਮੋਟੀ ਸਾਰੀ ਕੁੜੀ ਦੀ ਗਾਲ਼ ਕੱਢੀ ਅਤੇ ਕੋਠੀ ਵੱਲ ਨੂੰ ਮੂੰਹ ਕਰਕੇ ਬੁੱਲਾਂ 'ਤੇ ਹੱਥ ਰੱਖ ਕੇ ਬੱਕਰਾ ਬੁਲਾਇਆ ।

"ਅਰੁਰ.....ਓ.....ਇ ਐ....ਲੈ ਕੇ ਰਹਾਂਗੇ ਖਾਲਿਸਤਾਨ....ਸੰਤ ਭਿੰਡਰਾਂਵਾਲਾ....ਜ਼ਿੰਦਾਬਾਦ....." ਮਾਸਟਰ ਨੇ ਕੋਠੀ ਵੱਲ ਨੂੰ ਮੂੰਹ ਕਰਕੇ ਫਿਰ ਨਾਹਰਾ ਮਾਰਿਆ । ਪਰ ਚੰਡਾਲ ਚੌਕੜੀ ਸ਼ਾਇਦ ਕਿਤੇ ਸ਼ਿਕਾਰ ਨੂੰ ਨਿਕਲੀ ਹੋਈ ਸੀ । ਘਰ ਵਾਲਿਆਂ ਨੇ ਮਾਸਟਰ ਉੱਤੇ ਤਿੱਖੜ ਦੁਪਹਿਰੇ ਹੀ ਝੁੱਲ ਪਾ ਕੇ ਸਟੋਰ ਵਿੱਚ ਡੱਕ ਦਿੱਤਾ । ਉਹ ਸ਼ਰਾਬ ਦੇ ਨਸ਼ੇ ਵਿੱਚ ਗੁੱਟ ਹੋਇਆ ਖਾਲਿਸਤਾਨ ਦੇ ਨਾਹਰੇ ਮਾਰਦਾ ਹੋਇਆ ਸੌਂ ਗਿਆ । ਅਗਲੀ ਸਵੇਰ ਜਦੋਂ ਮਾਸਟਰ ਉੱਠਿਆ ਤਾਂ ਉਸਦੇ ਹੱਡ ਥਾਂ-ਥਾਂ ਤੋਂ ਪਈ ਪੁਲਸ ਦੀ ਮਾਰ ਨਾਲ ਭੰਨੇ ਪਏ ਸਨ ।

"ਭਜਨ ਕੌਰ...ਭਜਨ ਕੌਰ....ਕਿਥੇ ਮਰ ਗਈ...?" ਮਾਸਟਰ ਆਪਣੀ ਬੋਲ਼ੀ ਜਿਹੀ ਘਰ ਵਾਲੀ 'ਤੇ ਸਾਰੀ ਉਮਰ ਇਉਂ ਹੀ ਕੁੜ੍ਹਦਾ ਰਿਹਾ ਸੀ ।

"ਆਉਨੀ ਆਂ....ਸੇਹਤ ਕਿਵੇਂ ਐ ਤੁਹਾਡੀ ਹੁਣ....ਨਾ ਹੋਇਆ ਕੀ ਸੀ ਕੱਲ੍ਹ ਤੁਹਾਨੂੰ ? ਪਤਾ ਨ੍ਹੀ ਕੀ ਜੱਬਲੀਆਂ ਮਾਰੀ ਜਾਂਦੇ ਸਉ, ਸ਼ੁਦਾਈਆ ਵਾਂਗ ।" ਮਾਸਟਰ ਦੀ ਪਤਨੀ ਨੇ ਕਈ ਸਵਾਲ ਇਕੋ ਵਕਤ ਹੀ ਕਰ ਦਿੱਤੇ ।

"ਹੋਣਾ ਕੀ ਸੀ ਐਸ.ਐਸ.ਪੀ. ਨੇ ਨਿੱਕੀ ਜੁਹਾ ਦਿੱਤੀ.."ਮਾਸਟਰ ਛਿੱਤਰ ਪੋਲੇ ਨੂੰ ਯਾਦ ਕਰਕੇ ਫਿਰ ਔਖਾ ਹੋ ਗਿਆ ।

"ਨਾ ਤੂੰ ਉਥੇ ਲੈਣ ਭਲਾ ਕੀ ਗਿਆ ਸੈਂ ? ਰੱਬ ਦਿਆ ਬੰਦਿਆ....।" "ਲੈਣ ਕੀ ਜਾਣਾ ਸੀ ਉਥੇ ਮੈਂ ਛਣਕਣਾ....? ਐਹਨਾਂ ਕੰਜਰਾਂ ਦੀ ਰਿਪੋਟ ਕਰਨ ਗਿਆ ਸੀ, ਜਿਹੜੇ ਦੱਦ ਲੱਗੇ ਹੋਏ ਆ ਸਰਕਾਰੀ ਸਾਂਨ....".

"ਫੇਰ ਕੀ ਹੋਇਆ....?" ਮਾਸਟਰਨੀ ਨੇ ਫਿਰ ਸਵਾਲ ਕਰ ਦਿੱਤਾ । "ਹੋਣਾ ਕੀ ਸੀ ਭੈਣ ਦੇ ਯਾਰ ਨੇ ਮੈਨੂੰ ਹੀ ਲੰਮਿਆਂ ਪਾ ਲਿਆ ਅਖੇ ਸੈਂਟਰ ਵੱਲੋਂ ਛੂਟ ਆ....ਹੌਸਲੇ ਪਸਤ ਹੁੰਦੇ ਆ....ਅੱਤਵਾਦ ਵਿਰੁੱਧ ਲੜਦਿਆਂ ਦੇ....ਪੁੱਛਣ ਵਾਲਾ ਹੋਵੇ

ਜੇ ਬਹੁਤਾ ਈ ਹੌਸਲਾ ਦੇਣਾ ਤਾਂ ਕੁੜੀਆਂ ਥੱਲੇ ਪਾ ਦੇਣ ਆਵਦੀਆਂ ਇਹਨਾਂ ਦੇ....'' ਮਾਸਟਰ ਸਰਕਾਰੀ ਮਸ਼ੀਨਰੀ ਤੇ ਖਿਝਿਆ ਪਿਆ ਸੀ ।

''ਮੈਂ ਦਵਾਈ ਲੈ ਆਵਾਂ....ਤੂੰ ਜਸਵੀਰ ਨੂੰ ਕਹਿ ਕੇ ਦੋ ਕਛਹਿਰਿਆਂ ਦਾ ਪ੍ਰਬੰਧ ਕਰ ਮੇਰੇ ਲਈ....ਮੈ ਤਾਂ ਆਉਂਦੀ ਮੱਸਿਆ ਨੂੰ ਅੰਮ੍ਰਿਤ ਛਕ ਆਉਣੈ ਮਹਿਤੇ ਜਾ ਕੇ....ਜੇ ਤੂੰ ਛਕਣਾ ਤਾਂ ਤੂੰ ਵੀ ਚੱਲ ਰਹੀਂ....ਆਪਾਂ ਤਾਂ ਅੱਜ ਤੋਂ ਪੱਕੇ ਖਾਲਿਸਤਾਨੀ ਆਂ....'' ਕਹਿੰਦਾ ਹੋਇਆ ਮਾਸਟਰ ਸਕੂਟਰ ਸਟਾਰਟ ਕਰਕੇ ਡਾਕਟਰ ਵੱਲ ਨੂੰ ਚਲਿਆ ਗਿਆ ।

ਮਾਸਟਰ ਦੀ ਘਰ ਵਾਲੀ ਨੇ ਨੂੰਹ ਨੂੰ ਕਹਿ ਕੇ ਉਸੇ ਦਿਨ ਹੀ ਚਾਰ ਕਛਹਿਰੇ ਸੰਵਾ ਲਏ। ਮੁੜਦਾ ਹੋਇਆ ਮਾਸਟਰ ਦੋ ਕ੍ਰਿਪਾਨਾ ਨੌ-ਨੌ ਇੰਚ ਦੀਆਂ ਖਰੀਦ ਲਿਆਇਆ ਸੀ । ਅਗਲੀ ਸਵੇਰ ਸਣਕੇਸ਼ੀਂ ਇਸ਼ਨਾਨ ਕਰਕੇ ਦੋਵੇਂ ਪਤੀ-ਪਤਨੀ ਮਹਿਤੇ ਪਹੁੰਚ ਗਏ । ਸ਼ਾਮ ਨੂੰ ਘਰ ਮੁੜਦਾ ਹੋਇਆ ਮਾਸਟਰ ਨਿਰੰਜਣ ਸਿੰਘ ਕਾਮਰੇਡ, ਮਾਸਟਰ ਨਿਰੰਜਣ ਸਿੰਘ ਖਾਲਸਾ ਬਣ ਕੇ ਵਾਪਿਸ ਮੁੜਿਆ ਸੀ । ਪੰਜਾਬ ਪੁਲਸ ਦੀ ਜ਼ਾਲਮਤਾਈ ਨੇ ਇਕ ਹੋਰ ਵੱਖਵਾਦੀ ਸੋਚ ਵਾਲਾ ਪੈਦਾ ਕਰ ਦਿੱਤਾ ਸੀ ।

◆ ◆ ◆

# ਕਾਂਡ-੧੯

"ਕਿਉਂ ਬਈ ਸੱਜਣੋਂ ਕਰ ਆਏ ਜੇ ਪਤਾ....ਕਦੋਂ ਬਾਹਰ ਆਉਂਦੇ ਜਾਂਦੇ ਆ ਸਰਕਾਰੀ ਕੁੱਤੇ...?" ਰਛਪਾਲ ਸਿੰਘ ਛੰਦੜੇ ਨੇ ਕਾਕੇ ਤੇ ਦੀਸ਼ੇ ਨੂੰ ਚਹੁੰ ਕੁ ਦਿਨਾਂ ਬਾਅਦ ਤਰਨਤਾਰਨ ਤੋਂ ਪਰਤਣ ਸਮੇਂ ਪੁੱਛਿਆ। ਟਿਕੀ ਦੁਪਹਿਰੇ ਉਹ ਇੱਕ ਖੇਤ ਵਿਚਲੀ ਠਾਹਰ 'ਤੇ ਭਾਈ ਸੰਘੇ ਸਮੇਤ ਬੈਠੇ ਉਹਨਾਂ ਦਾ ਇੰਤਜ਼ਾਰ ਕਰ ਰਹੇ ਸਨ।

"ਹਾਂ ਬਾਈ ਪਤਾ ਤਾਂ ਕਰ ਆਂਦਾ ਪਰ ਯਾਰ ਪਹਿਲਾਂ ਪਾਣੀ-ਧਾਣੀ ਤਾਂ ਪੁੱਛ ਲਓ...."ਦੀਸ਼ੇ ਨੇ ਹੱਸਦਿਆਂ ਹੋਇਆਂ ਜਵਾਬ ਦਿੱਤਾ।

"ਲੈ ਯਾਰ ਤੂੰ ਲੱਸੀ ਪੀ...." ਛੰਦੜੇ ਨੇ ਲਾਗਲੇ ਪਿੰਡ ਤੋਂ ਰੋਟੀ ਨਾਲ ਆਈ ਲੱਸੀ ਦੇ ਦੋ ਕੱਪ ਡੋਲੂ ਵਿੱਚੋਂ ਭਰ ਲਏ।

"ਪਰ ਬਾਬਿਓ, ਜਿੰਨਾਂ ਚਿਰ ਪਾਪੀਆਂ ਨੂੰ ਬਿਲੇ ਨੀ ਲਗਾ ਦਿੰਦੇ, ਮੈਨੂੰ ਤਾਂ ਸਾਲਾ ਪਾਣੀ ਪੀਣਾ ਵੀ ਹਰਾਮ ਲੱਗਦੈ....." ਕੰਤੇ ਨੇ ਗੁੱਸੇ ਨਾਲ ਬੁੱਲ ਟੁੱਕੇ।

"ਹਾਂ ਹੁਣ ਸੁਣੋ ਸਾਰੀ ਕ੍ਹਾਣੀ....ਵੀਹ ਚੌਰਿਆਂ ਦਾ ਟੋਲਾ ਉੱਥੇ ਰਹਿੰਦੇ ਪੂਰਾ....ਰਾਤਾਂ ਨੂੰ ਨਿਕਲਦੇ ਆ ਗੋਲ ਪੱਗਾਂ ਬੰਨ੍ਹ ਕੇ....ਉੱਪਰੋ ਜਿਵੇਂ ਹਦੈਤਾਂ ਆਉਂਦੀਆਂ ਨੇ ਉਵੇਂ ਚੱਲਦੇ ਆ....ਸਾਰੇ ਮੁਹੱਲੇ ਦੇ ਨੱਕ ਵਿੱਚ ਦਮ ਕੀਤਾ ਪਿਐ...ਜਵਾਨ ਜਹਾਨ ਕੁੜੀਆਂ-ਕੱਤਰੀਆਂ ਤਾਂ ਘਰਾਂ ਵਿੱਚੋਂ ਬਾਹਰ ਨੀਂ ਨਿਕਲਦੀਆਂ...." ਦੀਸ਼ੇ ਨੇ ਗੱਲ ਕਰਕੇ ਲੱਸੀ ਲਾਲ ਲਿਬੜੀਆਂ ਮੁੱਛਾਂ ਸਾਫ ਕੀਤੀਆਂ।

"ਟੈਮ-ਟੂਮ ਨੋਟ ਕੀਤਾ ਤੁਸੀਂ ਉਹਨਾਂ ਦਾ ਬਾਹਰ ਆਉਣ ਜਾਣ ਦਾ..?" ਸੰਘੇ ਨੇ ਸਵਾਲ ਕੀਤਾ।

"ਆਹੋ ਕੀਤਾ ਐ ਸ਼ਾਮ ਨੂੰ ਚਾਰ ਕੁ ਵਜੇ ਨੂੰ ਸਾਰੇ ਜਣੇ ਬਾਹਰ ਜ਼ਰੂਰ ਨਿਕਲਦੇ ਐ-ਉਦੋਂ ਕਾਲਜਾਂ ਵਿੱਚ ਛੁੱਟੀ ਦਾ ਟੈਮ ਹੁੰਦਾ ਐ....ਇਹ ਉਦੋਂ ਮਟਰ-ਗਸ਼ਤੀ ਕਰਨ ਨਿਕਲਦੇ ਐ....ਕਾਲਜਾਂ ਦੀਆਂ ਕੁੜੀਆਂ ਨਾਲ....." ਕਾਕੇ ਨੇ ਸਮੇਂ ਬਾਰੇ ਦੱਸਿਆ।

"ਮੁੜਦੇ ਕਦੋਂ ਆ.....?"

"ਕੋਈ ਚਾਰ ਕੁ ਘੰਟੇ ਬਾਅਦ ਮੁੜਦੇ ਆ....ਅੱਠ ਕੁ ਵੱਜਦੇ ਨੂੰ.... ਤਕਰੀਬਨ ਸਾਰੇ ਈ ਪੱਕੇ ਸ਼ਰਾਬੀ ਐ। ਟੱਲੀ ਹੁੰਦੇ ਆ ਜਦੋਂ ਵਾਪਸ ਆਉਂਦੇ ਆ...." ਕਾਕੇ ਅਤੇ ਸੰਘੇ ਦੇ ਆਪਸ ਵਿੱਚ ਸਵਾਲ-ਜਵਾਬ ਹੋ ਰਹੇ ਸਨ। "ਤੇ ਐਕਸ਼ਨ ਕਦੋਂ ਕਰਦੇ ਆ....?"

"ਵੈਸੇ ਤਾਂ ਕੁਝ ਵੀ ਕਰ ਸਕਦੇ ਆ ਜਦੋਂ ਜੀਅ ਕਰੇ ਪਰ ਜ਼ਿਆਦਾਤਰ ਐਕਸ਼ਨ ਰਾਤਾਂ ਨੂੰ ਹੀ ਕਰਦੇ ਆ....।"

"ਕੋਈ ਪੁਜੀਸ਼ਨ ਦੇਖ ਕੇ ਆਇਓਂ...?" ਸੰਘੇ ਨੇ ਘਾਤ ਲਗਾਉਣ ਬਾਰੇ ਥਾਂ ਦੀ ਪੁੱਛ-ਪੜਤਾਲ ਕੀਤੀ।

"ਹਾਂ....ਜਿੱਥੋਂ ਕੋਠੀ ਨੂੰ ਜਾਣ ਵਾਲੀ ਗਲੀ ਮੁੜਦੀ ਐ ਉਹ ਮੋੜ ਠੀਕ ਰਹੇਗਾ...ਬਿਲਕੁਲ ਕੂਹਣੀ ਮੋੜ ਐ....ਆਥਣੇ ਤਾਂ ਸਾਰੇ ਜਣੇ 'ਕੱਠੇ ਈ ਬਾਹਰ ਨੂੰ ਨਿਕਲਦੇ ਆ....ਕੋਠੀ ਵਿੱਚ ਤਾਂ ਸਿਰਫ ਇੱਕੋ ਇੱਕ ਲਾਂਗਰੀ ਈ ਬੱਚਦਾ ਐ "। ਕਾਕੇ ਨੇ ਸਾਰੀ ਗੱਲ ਸੰਘੇ ਨੂੰ ਸਮਝਾ ਦਿੱਤੀ ।

"ਪਰ ਬਾਬਿਓ ਥਾਂ ਪਬਲਿਕ ਪਲੇਸ ਐ....ਆਮ ਲੋਕਾਂ ਦਾ ਨੁਕਸਾਨ ਹੋਊ....ਕਈ ਵਾਰ ਬੱਚੇ ਵੀ ਖੇਡਦੇ ਰਹਿੰਦੇ ਆ ਉਥੇ...." ਦੀਸ਼ੇ ਨੇ ਮੋੜ ਵਾਲੀ ਥਾਂ ਦੀ ਪ੍ਰੋੜਤਾ ਨਾ ਕੀਤੀ ।

"ਫਿਰ ਕੀ ਕੀਤਾ ਜਾਵੇ....?" ਇੱਕ ਵੱਡਾ ਸਵਾਲ ਸਾਰਿਆਂ ਦੇ ਸਾਹਮਣੇ ਸੀ। "ਕਰਨਾ ਕੀ ਐ ਇਉਂ ਕਰੋ ਦਸ-ਪੰਦਰਾਂ ਬੰਦੇ 'ਕੱਠੇ ਹੀ ਕੋਠੀ 'ਤੇ ਧਾਵਾ ਬੋਲ ਦਿਉ...." ਕੰਤੇ ਨੇ ਸਲਾਹ ਦਿੱਤੀ ।

"ਨਹੀਂ, ਇਹ ਠੀਕ ਨਹੀਂ ਰਹੇਗਾ ਕਰਾਸ ਫਾਇਰੰਗ ਵਿੱਚ ਕੋਈ ਆਪਣਾ ਸਿੰਘ ਵੀ ਨੁਕਸਾਨਿਆ ਜਾ ਸਕਦੈ, ਮੈਂ ਇਸ ਤਰ੍ਹਾਂ ਠੀਕ ਨਹੀਂ ਸਮਝਦਾ" ਸੰਘੇ ਨੇ ਨਾਂਹ ਵਿੱਚ ਸਿਰ ਹਿਲਾਇਆ। ਕੁਝ ਸਮੇਂ ਉਸ ਨੇ ਮੱਥੇ 'ਤੇ ਹੱਥ ਰੱਖ ਕੇ ਦਿਮਾਗ 'ਤੇ ਜ਼ੋਰ ਪਾਇਆ ।

"ਠੀਕ ਐ ਆ ਗਿਆ ਆਈਡੀਆ....ਕੱਲ੍ਹ ਨੂੰ ਐਕਸ਼ਨ ਕੀਤਾ ਜਾਵੇਗਾ....ਆਪਣੀ ਸਾਰੀ ਟੋਲੀ ਦਰਬਾਰ ਸਾਹਿਬ ਵਿਖੇ ਠੀਕ ਸਾਢੇ ਚਾਰ ਵਜੇ ਇਕੱਠੀ ਹੋਵੇਗੀ....ਕਿਸੇ ਨੇ ਵੱਡਾ ਹਥਿਆਰ ਨਹੀਂ ਲੈ ਕੇ ਜਾਣਾ ਅਸਾਲਟਾਂ ਉੱਥੇ ਹੀ ਮਿਲ ਜਾਣਗੀਆਂ ਦਰਬਾਰ ਸਾਹਿਬ ਜਾਣ ਸਮੇਂ ਸਿਰਫ ਪਿਸਟਲ ਹੀ ਕੋਲ ਹੋਣੇ ਚਾਹੀਦੇ ਹਨ....ਹੁਣ ਸਾਰੇ ਜਣੇ ਆਪੋ ਆਪਣੇ ਟਿਕਾਣਿਆਂ 'ਤੇ ਜਾ ਕੇ ਅਰਾਮ ਕਰੋ....ਕੱਲ੍ਹ ਨੂੰ ਠੀਕ ਸਾਢੇ ਚਾਰ ਵਜੇ ਸ਼ਾਮੀ ਦਰਬਾਰ ਸਾਹਿਬ ਵਿਖੇ 'ਕੱਠੇ ਹੋਵਾਂਗੇ...ਠੀਕ ਐ...." ਸੰਘੇ ਨੇ ਸਾਰੇ ਸਾਥੀਆਂ ਵੱਲ ਵੇਖਦੇ ਹੋਏ ਥਮਜ਼ ਅੱਪ ਦਾ ਨਿਸ਼ਾਨ ਬਣਾਇਆ ।

ਦੂਸਰੇ ਦਿਨ ਦੁਪਹਿਰ ਕੁਝ ਜ਼ਿਆਦਾ ਹੀ ਗਰਮ ਸੀ । ਗਰਮੀ ਸਭ ਦਾ ਤ੍ਰਾਹ ਕੱਢ ਰਹੀ ਸੀ।

"ਯਾਰ ਸੂਰਜ ਸਾਲ਼ਾ ਨੀਵਾਂ ਹੋਣ ਦਾ ਨਾਂ ਈ ਨੀ ਲੈਂਦਾ ਭਾਈ ਸਾਹਿਬ ਨੇ ਟੈਮ ਵੀ ਤਿੱਖੜ ਦੁਪਹਿਰ ਦਾ ਰੱਖਤਾ....." ਦੀਸ਼ੇ ਨੇ ਬਜ਼ਾਰ ਵਿੱਚ ਤੁਰੇ ਜਾਂਦਿਆ ਰਛਪਾਲ ਨਾਲ ਗੱਲ ਕੀਤੀ ।

"ਕਿਉਂ ਤੇਰੇ ਤਾਂ ਮਹਿੰਦੀ ਆਲੇ ਪੈਰ ਮੱਚਦੇ ਆ, ਚੁੱਪ ਕਰਕੇ ਤੁਰਿਆ ਚੱਲ....ਹੁਣ ਤੈਨੂੰ ਏ.ਸੀ. ਨਾ ਲਵਾਦੀਏ ਸਵੀਡਨ ਦੇ ਸਹਿਜ਼ਾਦੇ ਨੂੰ...." ਰਛਪਾਲ ਦੀ ਟਕੋਰ ਨਾਲ ਉਹਨਾਂ ਦਾ ਸਾਰਾ ਟੋਲਾ ਹੱਸ ਪਿਆ ।

"ਕਿਉਂ ਸਵੀਡਨ ਆਲਾ ਸਾਲਾ ਦੂਜੀ ਵਾਰ ਜੰਮਿਆ....? ਜਾਨ ਤਾਂ ਸਾਡੇ 'ਚ ਵੀ ਉਹੋ ਜਿਹੀ ਐ...." ਦੀਸ਼ੇ ਨੇ-ਮੋੜਾ ਦਿੱਤਾ ।

"ਜਾਨ ਦੀ ਗੱਲ ਨ੍ਹੀ ਭਾਊ, ਗੱਲ ਨਸਲ ਦੀ ਐ । ਉਹ ਹੋਏ ਅੰਗ੍ਰੇਜ਼ ਨਸਲ ਦੇ ਲੋਕ...." ਕੰਤੇ ਨੇ ਟੋਟਕਾ ਛੱਡਿਆ ।

"ਨਸਲ ਤਾਂ ਸੱਜਣੋ ਇੱਕੋ ਈ ਐ ਸਾਰਿਆਂ ਦੀ ਮਨੁੱਖਤਾ, ਫ਼ਰਕ ਐ ਤਾਂ ਇਹੋ ਬਈ ਅਗਲੇ ਹੈਗੇ ਨੇ ਅਜ਼ਾਦ ਤੇ ਅਸੀਂ ਗੁਲਾਮ...ਜਦ ਤੱਕ ਭਾਰਤੀ ਗੁਲਾਮੀ ਦਾ ਸਿੜੀ ਸਿਆਪਾ ਨ੍ਹੀ ਗਲੋਂ ਲੱਥਦਾ ਉਦੋਂ ਤੱਕ ਭੁੱਲ ਜਾਓ ਐਸ਼ਾਂ....." ਛੰਦੜੇ ਨੇ ਸਾਰਿਆਂ ਨੂੰ ਸਿਆਣਿਆਂ ਵਾਂਗ ਸਮਝਾਇਆ ।

"ਭਾਊ ਉਂ ਬਾਹਮਣ ਦੇ ਘੜੇ ਵਿਧਾਨ ਨੇ ਸਦੀਆਂ ਤੋਂ ਭਾਰਤੀ ਲੋਕਾਂ ਦਾ ਲਹੂ ਚੂਸਿਆ ਪਰ ਪਤਾ ਨ੍ਹੀ ਕਿਉਂ ਸਾਲੇ ਲੋਕਾਂ ਦੇ ਕੰਨਾਂ 'ਤੇ ਜੂੰ ਨਹੀਂ ਸਰਕਦੀ ਆਹ ਦੇਖ ਲੋ ਜਦੋਂ ਵੀ ਦੰਗੇ ਹੁੰਦੇ ਆ...ਮਾਈ ਜਾਹਵਾ ਬਾਹਮਣੀ ਲਾਣਾ-ਬਾਣਾ ਵਿਚਾਰੇ ਨਿੱਕੀਆਂ ਜਾਤਾਂ ਵਾਲੇ ਦਲਿਤਾਂ ਨੂੰ ਫੇਰ ਵਰਤ ਜਾਂਦੈਂ..ਬੋਤਲ-ਬੋਤਲ ਸ਼ਰਾਬ ਦੀ ਪਿਆ ਕੇ ।" ਕਾਕੇ ਨੇ ਭਾਰਤੀ ਲੋਕਾਂ ਵਿੱਚ ਬਾਹਮਣੀ ਗੁਲਾਮੀ ਦੀਆਂ ਲੱਗੀਆਂ ਜੜ੍ਹਾਂ ਦੀ ਗੱਲ ਕੀਤੀ ।

"ਭਰਾਵਾ ਹਿੰਦੋਸਤਾਨ ਦੇ ਆਰਥਿਕ, ਸਮਾਜਿਕ ਤੇ ਧਾਰਮਿਕ ਸਿਸਟਮ ਉੱਤੇ ਉੱਚ ਕੁਲੀਨ ਵਰਗ ਦਾ ਕਬਜ਼ਾ ਐ.....ਵਿਚਾਰੇ ਦਲਿਤਾਂ ਨੇ ਸਦੀਆਂ ਦੀ ਗੁਲਾਮੀ ਭੋਗੀ ਐ....ਸਭ ਤੋਂ ਵੱਡੀ ਬਿਮਾਰੀ ਗਰੀਬੀ ਐਂ ਭਰਾਵਾ ਢਿੱਡ ਦੀ ਭੁੱਖ ਤਾਂ ਭਾਈ ਤੋਂ ਭਾਈ ਦਾ ਕਤਲ ਕਰਵਾ ਦਿੰਦੀ ਆ ਤੇ ਬਾਹਮਣ ਸਾਡੀਆਂ ਇਹਨਾਂ ਕਮਜ਼ੋਰੀਆਂ ਤੋਂ ਜਾਣੂੰ ਐ....ਬੱਸ ਇਹੋ ਕਾਰਨ ਐ ਕਿ ਅਸੀਂ ਹਮੇਸ਼ਾ ਵਰਤੇ ਜਾਂਦੇ ਰਹੇ ਆਂ...." ਛੰਦੜੇ ਨੇ ਅਸਲ ਪੁਆੜੇ ਵੱਲ ਧਿਆਨ ਦੁਆਇਆ ।

"ਪਰ ਹੁਣ ਨੀ ਚੱਲਣਾ ਇਹ ਚੱਕਰ ਬਹੁਤ ਚਿਰ, ਹੁਣ ਦਲਿਤ ਵਰਗ ਤੇ ਦੱਬੇ-ਕੁਚਲੇ ਲੋਕ ਬਗ਼ਾਵਤ 'ਤੇ ਉਤਾਰੂ ਨੇ....ਵਿੰਹਦੇ ਨਹੀਂ ਅਗਲਿਆਂ ਨੇ ਮੱਧ ਪ੍ਰਦੇਸ਼, ਕਰਨਾਟਕ, ਬੰਗਾਲ ਤੇ ਬਿਹਾਰ ਵਿੱਚ ਲਾਲ ਹਨੇਰੀ ਲਿਆਂਦੀ ਪਈ ਐ....ਤੇ ਉੱਧਰ ਕਸ਼ਮੀਰ, ਪੰਜਾਬ ਅਤੇ ਅਸਾਮ ਵਿੱਚ ਵੀ ਸੰਘੀ 'ਚ ਹੱਥ ਪਾਈ ਬੈਠੇ ਐ....ਤੇ ਉੱਤੋਂ...ਹੋਰ ਕਿੰਨਾ ਕੁ ਚਿਰ ਇਹ ਬਿਪਰਵਾਦੀ ਢਾਂਚੇ ਨੂੰ ਸਬੂਤਾ ਰੱਖ ਲੈਣਗੇ...?" ਕੰਤੇ ਨੇ ਹਿੰਦੁਸਤਾਨੀ ਧਰਤੀ ਉੱਤੇ ਚੱਲ ਰਹੀਆਂ ਲਹਿਰਾਂ ਦਾ ਖਾਕਾ ਖਿੱਚਿਆ।

"ਪਰ ਵੀਰਨੋਂ ਬਾਹਮਣ ਮੇਰਾ ਸਾਲਾ ਬੜਾ ਚਲਾਕ ਐ...ਇਹਨੇ ਹੋਰ ਕਿਸੇ ਵਿਚਾਰਧਾਰਾ ਨੂੰ ਖੜੋਣ ਨ੍ਹੀ ਦਿੱਤਾ ਇਸ ਧਰਤੀ ਉੱਤੇ । ਦਾਮ ਦੰਡ ਸ਼ਾਮ ਭੇਦ...ਇਹ ਸਭ ਚੁਤਰਾਈਆਂ ਜਾਣਦੇ ਆ....ਲੋੜ ਪੈਣ 'ਤੇ ਨੀਵੇਂ ਹੋ ਕੇ ਥੱਲੇ ਪੈਣ ਤੱਕ ਚਲੇ ਜਾਂਦੇ ਆ ਤੇ ਜਦੋਂ ਮੌਕਾ ਮਿਲੇ ਤਾਂ ਡੰਗ ਮਾਰਨੋਂ ਵੀ ਗੁਰੇਜ ਨ੍ਹੀ ਕਰਦੇ...ਮੁਗਲ ਸਲਤਨਤ ਦਾ ਭੱਠਾ ਇਹਨਾਂ ਨੇ ਕੁੜੀਆਂ ਦੇ ਡੋਲੇ ਦੇ-ਦੇ ਕੇ ਹੀ ਬਿਠਾਇਆ ਐ....ਮੋਟੀ ਬੁੱਧ ਦੇ ਮਾਲਕ ਮੁਗਲ ਕੱਚ ਦੇ ਗਲਾਸ ਵਰਗੀਆਂ ਬਾਹਮਣੀਆਂ 'ਤੇ ਡੁੱਲ ਕੇ ਰੰਗੀਨੀਆਂ ਵਿੱਚ ਪੈ ਗਏ ਅਤੇ ਐਡੇ ਵੱਡੇ ਸਾਮਰਾਜ ਦਾ ਫਾਹਾ ਵਢਾ ਕੇ ਰੱਖ ਲਿਆ...." ਦੀਸ਼ੇ ਨੇ ਬਿਪਰ ਚਤਰਾਈਆਂ ਨੂੰ ਇਤਿਹਾਸਕ ਪਰਿਪੇਖ ਵਿੱਚੋਂ ਦੇਖਣ ਦੀ ਕੋਸ਼ਿਸ਼ ਕੀਤੀ।

"ਚਲੋ ਬਈ ਮਿੱਤਰੋ ਆ ਗਿਆ ਸ੍ਰੀ ਦਰਬਾਰ ਸਾਹਿਬ....'ਕੱਲੇ-'ਕੱਲੇ ਹੋ ਜੋ ਸਾਰੇ ਜਣੇ....ਮੱਥਾ ਟੇਕ ਕੇ ਸਿੱਧੇ ਹੀ ਖੱਬੀ ਬਾਹੀ ਵਾਲੇ ਖੂੰਜੇ ਵਿਚ ਆ ਜਾਇਓ..." ਛੰਦੜੇ ਨੇ ਸਾਰਿਆਂ ਨੂੰ ਹਦਾਇਤ ਦਿੱਤੀ ਅਤੇ ਆਪ ਭੀੜ ਵਿੱਚ ਗੁਆਚ ਗਿਆ ।

ਸਾਰੇ ਜਾਣਿਆਂ ਨੇ ਇਕੱਲੇ-ਇਕੱਲੇ ਜਾ ਕੇ ਦਰਬਾਰ ਸਾਹਿਬ ਮੱਥਾ ਟੇਕਿਆ ਅਤੇ ਸਰੋਵਰ ਦੀ ਖੱਬੀ ਬਾਹੀ ਦੇ ਖੂੰਜੇ ਵਿੱਚ ਇਕੱਠੇ ਹੋ ਗਏ। ਦਰਬਾਰ ਸਾਹਿਬ ਤਰਨਤਾਰਨ ਵਿਖੇ ਸੰਗਤ ਦੀ ਹਾਜ਼ਰੀ ਨਾ ਮਾਤਰ ਹੀ ਸੀ ।ਸਰੋਵਰ ਦੀ ਖੱਬੀ ਬਾਹੀ ਦੇ ਖੂਜਿਓਂ ਭੀੜਾ ਜਿਹਾ ਦਰਵਾਜ਼ਾ ਗ੍ਰੰਥੀ- ਸਿੰਘਾਂ ਦੀਆਂ ਰਹਾਇਸ਼ਾਂ ਵੱਲ ਨੂੰ ਨਿਕਲਦਾ ਸੀ। ਸਾਰੇ ਦਾ ਸਾਰਾ ਟੋਲਾ ਦੀਸ਼ੇ ਦੇ ਇਸ਼ਾਰੇ ਨਾਲ ਦਰਵਾਜ਼ਿਓਂ ਅੰਦਰ ਹੋ ਗਿਆ । ਸਾਹਮਣੇ ਗ੍ਰੰਥੀਆਂ ਦੇ ਰਿਹਾਇਸ਼ੀ ਮਕਾਨ ਸਨ । ਰਿਹਾਇਸ਼ੀ ਕਲੋਨੀ ਦੀ ਪਿੱਠ ਨਾਲ ੩੭ ਨੰਬਰ ਕੋਠੀ ਦੀ ਗਲੀ ਲੱਗਦੀ ਸੀ ।

"ਹਾਂ ਬਈ ਆ ਗਏ ਯੋਧਿਓ ਆਹ ਲਉ ਸਮਾਨ ਸਾਭੋਂ ਇਕੇਰਾਂ ਤੇ ਮੇਰੇ ਮਗਰੇ ਆ ਜਾਓ.."ਭਾਈ ਸੰਘੇ ਨੇ ਇਕ ਦਰੱਖਤ ਦੇ ਥੱਲਿਓਂ ਘਾਹ 'ਤੇ ਪਿਆ ਡੱਬੀਦਾਰ ਸਾਫਾ ਚੁੱਕ ਦਿੱਤਾ । ਥੱਲੇ ਮੈਗਜ਼ੀਨ-ਫਿੱਟ ਰਾਈਫਲਾਂ ਦਾ ਢੇਰ ਲੱਗਾ ਪਿਆ ਸੀ । ਸਾਰੇ ਜਣਿਆਂ ਨੇ ਹਥਿਆਰ ਸਾਂਭ ਲਏ । ਭਾਈ ਸੰਘਾ ਲੰਮੇ ਕਦਮੀਂ ਅੱਗੇ ਹੋ ਤੁਰਿਆ ਤੇ ਉਹਦੇ ਮਗਰ ਹੀ ਜੁਝਾਰੂਆਂ ਦਾ ਪੂਰਾ ਟੋਲਾ ਚੁੰਘੀਆਂ ਭਰਦਾ ਤੁਰ ਪਿਆ । ਸਾਰੇ ਜਣੇ ਕਲੋਨੀ ਦੇ ਸੱਜੇ ਖੂੰਜੇ ਵਿੱਚੋਂ ਉੱਪਰ ਨੂੰ ਚੜ੍ਹਦੀਆਂ ਪੌੜੀਆਂ ਟੱਪ ਕੇ ੩੭ ਨੰਬਰ ਕੋਠੀ ਵਾਲੀ ਗਲੀ ਵਿੱਚ ਛਾਲਾਂ ਮਾਰ ਗਏ ।

"ਜਿੰਨਾ ਚਿਰ ਮੈਂ ਇਸ਼ਾਰਾ ਨਾ ਕਰਾਂ ਗੋਲੀ ਨ੍ਹੀ ਚਲਾਉਣੀ...." ਭਾਈ ਸੰਘਾ ਕੋਠੀ ਦੀ ਕੰਧ ਟੱਪ ਗਿਆ । "ਠੀਕ ਐ ਆ ਜਾਓ..." ਸੰਘੇ ਨੇ ਜਿੱਤ ਦਾ ਨਿਸ਼ਾਨ ਬਣਾਇਆ । "ਕੁੱਤਿਆਂ ਦੀ ਟੋਲੀ ਸ਼ਿਕਾਰ ਨੂੰ ਗਈ ਹੋਈ ਐ...."ਦੀਸ਼ਾ ਗਰਜਿਆ ।

ਕੁਝ ਸਮੇਂ ਬਾਅਦ ਕੋਠੀ ਉੱਪਰ ਬੀ.ਟੀ.ਐਫ. ਦਾ ਕਬਜ਼ਾ ਹੋ ਚੁੱਕਾ ਸੀ। ਕੋਠੀ ਵਿਚਲਾ ਲਾਂਗਰੀ ਚਿਤਰੂ ਨਾਂ ਦਾ ਹਿਮਾਚਲੀ ਸੀ । ਉਸ ਨੂੰ ਫੜ ਕੇ ਨੂੜ ਦਿੱਤਾ ਗਿਆ । ਕੋਠੀ ਵਾਹਵਾ ਸੋਹਣੀ ਬਣੀ ਹੋਈ ਸੀ । ਕੋਠੀ ਦੇ ਤਕਰੀਬਨ ਅੱਧੇ ਕੁ ਵਿਹੜੇ ਵਿੱਚ ਮਖਮਲੀ ਘਾਹ ਵਿਛਿਆ ਹੋਇਆ ਸੀ । ਵੱਡੇ ਗੇਟ ਨੂੰ ਖੋਹਲਣ ਤੋਂ ਬਾਅਦ ਇੱਕ ਪੱਥਰਾਂ ਦੀ ਬਣੀ ਹੋਈ ਸੜਕ ਕੋਠੀ ਤੱਕ ਆਉਂਦੀ ਸੀ । ਗੱਡੀ ਨੂੰ ਪਾਰਕ ਕਰਨ ਲਈ ਕੋਠੀ ਦੇ ਮਗਰਲੇ ਪਾਸੇ ਗੈਰਾਜ ਬਣਿਆ ਹੋਇਆ ਸੀ। "ਕੰਤੇ ਤੇਰੀ ਡਿਊਟੀ ਗੇਟ ਖੋਹਲਣ ਦੀ ਐ....ਤੂੰ ਗੇਟ ਖੋਹਲ ਕੇ ਸੱਜੇ ਪਾਸੇ ਬਣੀ ਸੰਤਰੀ ਪੋਸਟ ਵਿੱਚ ਆਪਣੇ ਸਾਥੀਆਂ ਸਮੇਤ ਪੁਜੀਸ਼ਨ ਮੱਲ ਲਵੇਂਗਾ....ਗੇਟ ਬੰਦ ਕਰਕੇ ਪਹਿਲੀ ਗੋਲੀ ਤੇਰੇ ਵੱਲੋਂ ਚਲਾਈ ਜਾਵੇਗੀ ਜੋ ਕਿ ਸਾਡੇ ਲਈ ਇਸ਼ਾਰਾ ਹੋਵੇਗਾ....ਖਿਆਲ ਰਹੇ ਗੱਡੀ ਗੈਰਾਜ ਤੱਕ ਨਾ ਪਹੁੰਚ ਸਕੇ ਵਿਹੜੇ ਦੇ ਐਨ ਵਿਚਕਾਰੇ ਹੀ ਘੋਗਾ ਨੱਪਣਾ ਐ..." ਭਾਈ ਛੰਦੜੇ ਨੇ ਸਕੀਮ ਸਮਝਾਈ। ਦੀਸ਼ੇ ਨੇ ਸਾਰੇ ਸਿੰਘਾਂ ਨੂੰ ਪੁਜੀਸ਼ਨਾਂ ਸਮਝਾ ਦਿੱਤੀਆਂ। ਕੋਠੀ ਦੇ ਲਾਅਨ ਵਿਚਲਾ ਫੁਹਾਰਾ ਫਰਲ-ਫਰਲ ਦੀ ਅਵਾਜ਼ ਕਰਦਾ ਹੋਇਆ ਵਗ ਰਿਹਾ ਸੀ । ਫੁਹਾਰੇ ਵਿੱਚੋਂ ਨਿਕਲਿਆ ਪਾਣੀ ਘਾਹ ਅਤੇ ਬੇਲ ਬੂਟਿਆਂ ਨੂੰ ਸਿੰਜ ਰਿਹਾ ਸੀ ।

"ਸਵਾ ਛੇ ਹੋਏ ਨੇ ਹਾਲੇ.....ਘੱਟੋ-ਘੱਟ ਅੱਠ ਵਜੇ ਤੋਂ ਪਹਿਲਾਂ ਤਾਂ ਨਹੀਂ ਮੁੜਦੇ....ਐਉਂ ਕਰੋ ਸਾਰੇ ਸਿੰਘ ਰਲ ਕੇ ਰਹਿਰਾਸ ਦਾ ਪਾਠ ਕਰੋ ਫਿਰ ਅਰਦਾਸ ਕੀਤੀ ਜਾਵੇਗੀ....." ਭਾਈ ਸੰਘੇ ਨੇ ਰਹਿਰਾਸ ਸ਼ੁਰੂ ਕਰ ਦਿੱਤੀ ।"ਤੁਸੀਂ ਕਾਕੇ ਛੱਤ

ਉੱਤੇ ਪੁਜੀਸ਼ਨ ਸੰਭਾਲ ਲੈਣਾ...ਮੈਂ ਤੇ ਦੀਸ਼ਾ ਵਰਾਡੇਂ ਵਿੱਚ ਹੋਵਾਂਗੇ...." ਸੰਘੇ ਨੇ ਥਾਵਾਂ ਵੰਡ ਦਿੱਤੀਆਂ ।

"ਉਹ ਤਾਂ ਠੀਕ ਐ ਬਾਬਿਓ ਪਰ ਆਪਾਂ ਤਾਂ ਪਹਿਲਾਂ ਕੁਝ ਨਾ ਕੁਝ ਡੱਫਣਾ ਜ਼ਰੂਰ ਐ, ਚੂਹੇ ਭੁੜਕਦੇ ਪਏ ਨੇ ਢਿੱਡ ਵਿਚ...." ਕਾਕੇ ਨੇ ਫਰਿੱਜ਼ ਦਾ ਦਰਵਾਜ਼ਾ ਖੋਹਲ ਲਿਆ।

"ਉਹ ਥੋਡੀ ਭੈਣ ਦੀ...ਪਤਿਉਰਿਆਂ ਨੇ ਜੱਗ ਵਿੱਚ ਖੁੱਲੀ ਈ ਪਾਈ ਪਈ ਐ....ਸ਼ੁਕਰ ਆ ਕਿਤੇ ਸ਼ਰਬਤ ਦੇ ਭੁਲੇਖੇ ਘੁੱਟ ਨੀਂ ਸੀ ਭਰ ਲਿਆ...." ਕਾਕੇ ਨੇ ਨੱਕ ਸਿਕੋੜਿਆ ।

"ਲੈ ਪੀ ਲਾ ਹੁਣ ਆਬੇ ਹਿਯਾਤ...ਤੇਰੀ ਵੀ ਆਦਤ ਨੀ ਜਾਣੀ ਖੱਲੀਂ- ਖੂੰਜੀਂ ਹੱਥ ਮਾਰਨ ਦੀ...." ਦੀਸ਼ੇ ਨੇ ਕਾਕੇ ਨੂੰ ਟੋਕਿਆ ।

"ਕਾਹਦੀ ਗੱਲ ਆ ਯਾਰ ਇਹਨਾਂ ਨਾਲ ਰਹਿ ਕੇ ਊਈਂ ਭੁੱਖੇ ਮਰਨਾ ਈ ਆ। ਨਾ ਆਪ ਕੁਝ ਖਾਣਾ ਨਾ ਕਿਸੇ ਨੂੰ ਖਾਣ ਦੇਣਾ....ਉਏ ਆਹਾ ਆਹ ਤਾਂ ਖਾਣ ਯੋਗ ਪਦਾਰਥ ਮਿਲ ਹੀ ਗਿਆ.... ਲੈ ਫੜ ਪਰਸਿੰਨੀਏ ਖਾਹ ਕੇਲਾ....." ਕਾਕੇ ਨੇ ਛਾਲ ਮਾਰ ਕੇ ਕੇਲਿਆਂ ਦਾ ਗੁੱਛਾ ਚੁੱਕ ਲਿਆ ਤੇ ਕੇਲੇ ਵਰਤਾਉਣ ਲੱਗਾ । ਭਾਈ ਸੰਘੇ ਨੂੰ ਫੜ ਪਰਸਿੰਨੀਏ ਖਾਹ ਕੇਲਾ ਕਹਿ ਕੇ ਬੁਲਾਉਣ ਤੇ ਸਾਰੇ ਟੋਲੇ ਵਿੱਚ ਹਾਸੜ ਮੱਚ ਗਈ ।

ਕੇਲੇ ਖਾਣ ਮਗਰੋਂ ਕੁਝ ਕੁ ਚਿਰ ਉਹ ਦਿਲ ਲਗੀ ਕਰਦੇ ਰਹੇ । ਉਹਨਾਂ ਨੇ ਜਿਵੇਂ-ਕਿਵੇਂ ਕਰਕੇ ਟਾਇਮ ਵੀ ਕੱਢਣਾ ਸੀ ।

"ਟੰਨ-ਟੰਨ....." ਕੋਠੀ ਦੇ ਡਰਾਇੰਗ ਰੂਮ ਵਿੱਚ ਲੱਗਿਆ ਕਲਾਕ ਘੰਟਾ ਚੀਕਿਆ।

"ਉਏ ਪਤੰਦਰੋ....ਅੱਠ ਵੱਜਗੇ ਪੂਰੇ ਦੇਖਿਓ ਕਿਤੇ ਮੇਰੇ ਸਾਲੇ ਆ ਕੇ ਹੋਰ ਈ....ਕਾਕੇ ਦੀ ਗੱਲ ਵਿੱਚੇ ਰਹਿ ਗਈ । ਉਹਨਾਂ ਸਾਰਿਆਂ ਨੇ ਪੁਜੀਸ਼ਨਾਂ ਮੱਲ ਲਈਆਂ । ਕੰਤਾ ਆਪਣੇ ਸਾਥੀਆਂ ਸਮੇਤ ਗੇਟ ਕੋਲ ਬਣੀ ਸੰਤਰੀ ਪੋਸਟ ਦੇ ਖੁੱਡੇ ਜਿਹੇ ਵਿੱਚ ਵੜ ਗਿਆ। ਜੁਝਾਰੂਆਂ ਦੀ ਸਾਰੀ ਟੋਲੀ ਹੁਣ ਇੰਤਜ਼ਾਰ ਵਿੱਚ ਸੀ। ਸਾਰੇ ਜਣੇ ਆਪਣੀ ਸੋਚ, ਆਪਣੀਆਂ ਅੱਖਾਂ ਅਤੇ ਆਪਣੇ ਦਿਮਾਗਾਂ ਨੂੰ ਗੇਟ ਉੱਤੇ ਗੱਡੀ ਬੈਠੇ ਸਨ । ਉਹਨਾਂ ਦੇ ਗੁੱਟਾਂ 'ਤੇ ਬੰਨ੍ਹੀਆਂ ਘੜੀਆਂ ਦੀ ਟਿਕ-ਟਿਕ ਪਲ-ਪਲ ਬਾਅਦ ਭਾਰੀ ਹੁੰਦੀ ਜਾ ਰਹੀ ਸੀ।

ਇੱਕ....ਦੋ....ਤਿੰਨ....ਸਾਰੇ ਜਣੇ ਮਨ ਹੀ ਮਨ ਗਿਣਤੀ ਗਿਣ ਰਹੇ ਸਨ । ਸਮਾਂ ਜਿਵੇਂ ਕੁਝ ਪਲਾਂ ਲਈ ਰੁਕ ਗਿਆ ਸੀ । ਗੁਲਾਬੀ ਬਾਗ ਕਲੋਨੀ ਸਾਰੀ ਦੀ ਸਾਰੀ ਕਿਸੇ ਅਚੇਤ ਭੈਅ ਵਿੱਚ ਕੱਕਰ ਮਾਰੀਆਂ ਕਿੱਕਰਾਂ ਵਾਂਗ ਚੁੱਪ ਖੜ੍ਹੀ ਸੀ । ਕਲੋਨੀ ਦੀਆਂ ਚੁਬਾਰਿਆਂ ਵਾਲੀਆਂ ਇਮਾਰਤਾਂ ਹਨੇਰੇ ਵਿੱਚ ਖੜ੍ਹੀਆਂ ਮੂੰਹ ਅੱਡੀ ਖੜ੍ਹੇ ਦਿਉਆਂ ਵਾਂਗ ਝਾਕ ਰਹੀਆਂ ਸਨ । ਮਾਵਾਂ ਦੀਆਂ ਗੋਦਾਂ ਵਿੱਚ ਬੱਚੇ ਸਹਿਮੇ ਹੋਏ ਬੈਠੇ ਸਨ। ਸਿੰਘਾਂ ਦਾ ਇੰਤਜ਼ਾਰ ਲੰਮਾ ਹੁੰਦਾ ਜਾ ਰਿਹਾ ਸੀ । ਕੋਈ ਡੇਢ ਕੁ ਘੰਟਾ ਬੀਤਣ ਦੇ ਬਾਅਦ ਜਿਪਸੀ ਦੀਆਂ ਤੇਜ ਲਾਈਟਾਂ ਨੇ ਗਲੀ ਦਾ ਮੋੜ ਕੱਟਿਆ । ਸਾਰੇ ਜੁਝਾਰੂ

ਸ਼ਿਕਾਰ ਕਰਨ ਗਏ ਸ਼ੇਰ ਵਾਂਗ ਥਾਂਓ-ਥਾਈਂ ਸ਼ਹਿ ਗਏ । ਗੱਡੀ ਦੀਆਂ ਲਾਈਟਾਂ ਨੇ ਰੌਸ਼ਨੀ ਨਾਲ ਕੋਠੀ ਦਾ ਮੱਥਾ ਚਮਕਾ ਦਿੱਤਾ।

"ਹੂੰਅ-ਹੂੰਅ...." ਜਿਪਸੀ ਦੇ ਐਕਸੀਲੇਟਰ ਉੱਤੇ ਪੈਰ ਦਾ ਦਬਾਅ ਪੈਣ ਨਾਲ ਜਿਪਸੀ ਨੇ ਚੰਘਿਆੜ ਮਾਰੀ ।

"ਓਇ ਚਿਤਰੂ ਭੈਣ ਦੇਣਿਆ....ਦਰਵਾਜ਼ਾ ਖੋਹਲ ਐਨੀ ਦੇਰ ਕਿਉਂ ਲਗਾਈ ਊ...." ਕੋਈ ਅਵਾਜ਼ ਬਾਹਰੋਂ ਗਰਜੀ । ਕੰਤੇ ਨੇ ਅਗਾਂਹ ਹੋ ਕੇ ਦਰਵਾਜ਼ਾ ਖੋਹਲ ਦਿੱਤਾ ।

"ਹੂੰਅ-ਹੂੰਅ .......ਗੱਡੀ ਨੇ ਦੁਬਾਰਾ ਫਿਰ ਲੇਰ ਮਾਰੀ..... ਅੰਦਰ ਕੀ....ਮਰਵਾਉਂਦਾ ਸੀ ? ਐਨਾ ਟੈਮ ਲਾ ਦਿੱਤਾ" ਗੱਡੀ ਦੀ ਛੱਤ ਉਤੇ ਐਲ.ਐਮ.ਜੀ, ਉਤੇ ਖੜ੍ਹੇ ਘੋਨੇ ਮੁੰਡੇ ਨੇ ਮੋਟੀ ਸਾਰੀ ਗਾਲ ਕੱਢੀ । ਹਵਾ ਵਿਚ ਸ਼ਰਾਬ ਦੀ ਬੋਅ ਉੱਡ ਰਹੀ ਸੀ । ਜਿਪਸੀ ਦੀਆਂ ਲਾਈਟਾਂ ਦੇ ਚਾਨਣ ਨੇ ਕੋਠੀ ਦੇ ਵਿਹੜੇ ਨੂੰ ਦੁਧੀਆ ਰੰਗ ਦੇ ਚਾਨਣ ਨਾਲ ਭਰ ਦਿੱਤਾ । ਇਸ ਤੋਂ ਪਹਿਲਾਂ ਕਿ ਜਿਪਸੀ ਗੇਅਰ ਫੜ ਕੇ ਗੈਰਾਜ਼ ਵੱਲ ਨੂੰ ਜਾਂਦੀ ਕੰਤੇ ਨੇ ਬੂਹਾ ਮਾਰ ਦਿੱਤਾ ।

"ਗਰੜ-ਰੜ-ਠਾਹ....." ਕੰਤੇ ਦੀ ਟੋਲੀ ਨੇ ਗੇਟ ਬੰਦ ਹੋਣ ਸਮੇਂ ਹੀ ਬੁਛਾੜ ਝਾੜ ਦਿੱਤੀ । ਜਿਪਸੀ ਦੀ ਛੱਤ 'ਤੇ ਮਸੀਨ ਗੰਨ ਬੀੜੀ ਖੜ੍ਹਾ ਮੁੰਡਾ ਸੱਜੇ ਪਾਸੇ ਵੱਲ ਦੀਆਂ ਪਾਈਪਾਂ ਉੱਤੋਂ ਦੀ ਵਿਹੜੇ ਵਿੱਚ ਆਣ ਡਿੱਗਾ....."

"ਓਇ ਭੈਣ ਜਾਹਵਿਆ ਮਗਰ ਨੂੰ ਮੋੜ ਮਰਵਾਏਂਗਾ...."ਕੋਈ ਅਵਾਜ਼ ਗੂੰਜੀ ਜਿਪਸੀ ਨੇ ਬਿਜਲੀ ਦੀ ਤੇਜੀ ਨਾਲ ਮੋੜ ਕੱਟਿਆ ਪਰ ਅਸਫਲ....ਵਿਹੜੇ ਵਿੱਚ ਵਰਾਂਡੇ ਵੱਲੋਂ ਸਿੱਧੀ ਪੈਂਦੀ ਮਾਰ ਨੇ ਡਰਾਇਵਰ ਨੂੰ ਖੱਖੜੀ ਵਾਂਗ ਖਿਲਾਰ ਦਿੱਤਾ, ਗੱਡੀ ਉਲਟ ਗਈ ।ਗੱਡੀ ਵਿੱਚ ਸਵਾਰ ਪੰਦ੍ਰਾਂ ਕੁ ਦੇ ਟੋਲੇ ਨੇ ਮੋੜਵੀਂ ਫਾਇਰਿੰਗ, ਗੱਡੀ ਦੀ ਓਟ ਲੈ ਕੇ ਸ਼ੁਰੂ ਕਰ ਦਿੱਤੀ । ਉਹਨਾਂ ਨੂੰ ਸੰਭਲਣ ਦਾ ਮੌਕਾ ਨਹੀਂ ਮਿਲ ਰਿਹਾ ਸੀ ।"ਧੜਾਮ....." ਇਕ ਵੱਡਾ ਖੜਕਾ ਹੋਇਆ ਛੱਤ ਉਤੇ ਬੈਠੇ ਖਾੜਕੂਆਂ ਨੇ ਗੱਡੀ ਉਤੇ ਹੈਂਡ ਗਰਨੇਡ ਮਾਰਿਆ ।

"ਹਾਏ ਓਏ ਮਾਰਤੇ......" ਕੋਈ ਚੀਕ ਉੱਭਰੀ ।

"ਕਿਉਂ ਭੈਣ ਦੇਣਿਓ....ਉਹ ਵੀ ਚੀਕਾਂ ਮਾਰਦੇ ਹੋਣਗੇ ਜਿਹੜੇ ਤੁਸੀਂ ਬੇਕਸੂਰੇ ਮਾਰੇ ਐ..... ਧੜਾਮ....." ਇੱਕ ਹੋਰ, ਵੱਡੇ ਖੜਾਕ ਨਾਲ ਕੋਠੀ ਦੀਆਂ ਬੂਹੇ ਬਾਰੀਆਂ ਕੰਬ ਗਏ । ਦੀਸ਼ੇ ਨੇ ਦੰਦ ਕਰੀਚ ਕੇ ਦੁਬਾਰਾ ਗਰਨੇਡ ਮਾਰਿਆ ਸੀ । ਪੰਜ ਕੁ ਮਿੰਟ ਬਾਅਦ ਸਭ ਕੁਝ ਸ਼ਾਂਤ ਹੋ ਗਿਆ। ਆਲਮ ਸੈਨਾ ਦਾ ਇੱਕ ਕੈਟ ਗਰੁੱਪ ਬਿਲਕੁਲ ਖਤਮ ਹੋ ਚੁੱਕਾ ਸੀ । ਕੋਠੀ ਦਾ ਲਾਅਨ ਲਾਸ਼ਾਂ ਦੇ ਟੁਕੜਿਆਂ ਨਾਲ ਭਰ ਗਿਆ। ਸਾਰੀ ਦੀ ਸਾਰੀ ਹਰੀ ਚਾਦਰ ਗੇਰੂਈ ਹੋ ਗਈ । ਕੋਠੀ ਵਿਚਲਾ ਫੁਹਾਰਾ ਫਰਲ-ਫਰਲ ਚਲਦਾ ਰਿਹਾ।

• • •

# ਕਾਂਡ-੨੦

ਘੁੱਗ ਅਬਾਦੀ ਵਾਲੇ ਥਾਂ ਉੱਤੇ ਵਰਤੇ ਕਾਂਡ ਨੇ ਪੁਲੀਸ ਅਤੇ ਸੁਰੱਖਿਆ ਏਜੰਸੀਆਂ ਦੀ ਨੀਂਦ ਹਰਾਮ ਕਰਕੇ ਰੱਖ ਦਿੱਤੀ । ਪੰਜਾਬ ਪੁਲੀਸ ਦੇ ਮੁਖੀ ਨੇ ਸਰਹੱਦੀ ਖੇਤਰ ਦੇ ਅਮਲੇ ਦੀ ਤਤਕਾਲੀ ਮੀਟਿੰਗ ਰੱਖ ਲਈ । ਚੰਡੀਗੜ੍ਹ ਤੋਂ ਘੂੰਅ-ਘੂੰਅ ਕਰਦੀਆਂ ਜਿਪਸੀਆਂ ਤਰਨਤਾਰਨ ਆ ਪਹੁੰਚੀਆਂ। ਖਾਰੇ ਪਿੰਡ ਦੀਆਂ ਪੈਲੀਆਂ 'ਤੇ ਬਣਿਆ ਫਾਰਮ ਹਾਊਸ ਮੀਟਿੰਗ ਸਥਾਨ ਹੋਣ ਕਰਕੇ ਲਿਸ਼ਕਾਇਆ ਪੋਚਿਆ ਜਾ ਰਿਹਾ ਸੀ। ਵੱਡੇ ਸਾਹਿਬ ਦੀ ਰਿਹਾਇਸ਼ ਗਾਹ ਵੀ ਅੰਗਰੇਜ਼ੀ ਜ਼ਮਾਨੇ ਦੇ ਇਸੇ ਰੈਸਟ ਹਾਊਸ ਨੇ ਬਣਨਾ ਸੀ । ਇਸ ਲਈ ਝਾੜ-ਪੂੰਝ ਦਾ ਕੰਮ ਐਸ.ਐਸ.ਪੀ ਮਨਜੀਤ ਸਿੰਘ ਸੰਧੂ ਦੀ ਆਪਣੀ ਅਗਵਾਈ ਅੰਦਰ ਹੋ ਰਿਹਾ ਸੀ ।

"ਹਾਂ ਬਈ ਹਰਜੀਤ ਕੰਮ ਹੋ ਗਿਐ ਸਾਰਾ...? ਦੇਖੀਂ ਕੱਚ ਨਾ ਰਹਿ ਜੇ ਕੋਈ..... ਐਸ.ਐਸ.ਪੀ. ਮਨਜੀਤ ਸਿੰਘ ਸੰਧੂ ਨੇ ਐਸ.ਪੀ. ਅਪਰੇਸ਼ਨ ਹਰਜੀਤ ਕੋਲੋਂ ਪੁੱਛ-ਪੜਤਾਲ ਕੀਤੀ।

"ਹਾਂ ਜੀ ਸਰ, ਸਾਰਾ ਕੰਮ ਸਿਰੇ ਚੜ੍ਹ ਚੁੱਕੈ ਜੀ, ਸਫਾਈ, ਰੰਗਾਈ ਵਗੈਰਾ ਹੋ ਗਈ ਐ....ਸਾਹਿਬ ਦੇ ਰਹਿਣ ਲਈ ਕਮਰੇ ਦੇ ਏ.ਸੀ. ਚਾਲੂ ਹਾਲਤ ਵਿਚ ਕਰ ਦਿੱਤੇ ਆ...." ਐਸ.ਪੀ. ਅਪਰੇਸ਼ਨ ਹਰਜੀਤ ਨੇ ਸੈਲੂਟ ਮਾਰਦਿਆ ਐਸ.ਐਸ.ਪੀ. ਸੰਧੂ ਨੂੰ ਹੋ ਰਹੇ ਕੰਮਾਂ ਬਾਰੇ ਜਾਣਕਾਰੀ ਦਿੱਤੀ।

"ਉਹ ਯਾਰ ਏ.ਸੀ. ਬਦਲ ਹੀ ਦੇਣੇ ਸੀ ਐਵੇਂ ਜੇ ਰੁਕਗੇ ਵਿੱਚੇ ਤਾਂ ਤੈਨੂੰ ਪਤੈ ਵੱਡੇ ਸਾਹਿਬ ਦੇ ਗੁੱਸੇ ਦਾ...." ਸੰਧੂ ਨੇ ਵਿਚਲੀ ਗੱਲ ਖੜਕਾਈ।

"ਪਰ ਸਰ ਨਵੇਂ ਏ.ਸੀ. ਦੀ ਕੀਮਤ ਘੱਟੋ-ਘੱਟ ਤੀਹ ਹਜ਼ਾਰ ਤਾਂ ਹੈ ਈ ਤੇ ਮਾਇਆ...."? ਐਸ.ਪੀ. ਅਪਰੇਸ਼ਨ ਨੇ ਪੈਸੇ ਦੀ ਘਾਟ ਦੀ ਗੱਲ ਰੜਕਾਈ ।

"ਯਾਰ ਤੈਨੂੰ ਪੁਲਸ 'ਚ ਭਰਤੀ ਹੋਏ ਨੂੰ ਧੌਲੇ ਆਉਣ ਡਹੇ ਆ....ਪੈਸਿਆਂ ਦਾ ਇੰਤਜ਼ਾਮ ਨੀ ਕਰ ਸਕਦਾ....? ਇਉਂ ਕਰੋ ਮੁੰਡਾ ਚੱਕੋ ਕੋਈ ਕਿਸੇ ਤਕੜੇ ਜਿਹੇ ਘਰ ਦਾ, ਨਾਲੇ ਸਾਹਿਬ ਦੇ ਆਉਣ ਦਾ ਖਰਚਾ ਪਾਣੀ ਨਿੱਕਲ ਜੂ, ਨਾਲੇ ਆਪਣਾ ਚਾਹ-ਪਾਣੀ ਦਾ ਪ੍ਰਬੰਧ ਹੋਜੂ....." ਸੰਧੂ, ਹਰਜੀਤ ਨੂੰ ਝਈ ਲੈ ਕੇ ਪਿਆ । ਉਸਦੇ ਸਿਰ 'ਤੇ ਬੱਧੀ ਖਾਕੀ ਪੱਗ ਵਿੱਚੋਂ ਲਾਲ ਫਿਫਟੀ ਤਿਊੜੀਆਂ ਨਾਲ ਘਿਰ ਗਈ ।

"ਠੀਕ ਐ ਸਰ....ਇੰਤਜ਼ਾਮ ਹੋਜੂਗਾ ਜੀ.....ਆਗਿਆ ਸਰ....?" ਹਰਜੀਤ ਨੇ ਪੈਰ ਜੋੜ ਕੇ ਫਿਰ ਸੈਲੂਟ ਮਾਰਿਆ ਤੇ ਜਾਣ ਦੀ ਇਜਾਜ਼ਤ ਮੰਗੀ।

"ਠੀਕ ਐ ਜਾਹ ਹੁਣ....ਨਾਲੇ ਗੱਲ ਸੁਣ ਵਿਮੈਨ ਸੈੱਲ ਦੀ ਇੰਚਾਰਜ ਸਵਰਨੀ ਨੂੰ ਭੇਜ ਮੇਰੇ ਕੋਲੇ....ਹੁਣ ਈ....." ਸੰਧੂ ਨੇ ਕਮਰੇ ਵਿੱਚੋਂ ਬਾਹਰ ਨਿਕਲਦੇ ਹਰਜੀਤ ਨੂੰ ਹੋਕਰਾ ਮਾਰ ਦਿੱਤਾ ।

"ਠੀਕ ਐ ਸਰ....ਭੇਜ ਦਿੰਨਾ ।" ਕਹਿੰਦਾ ਹੋਇਆ ਐਸ.ਪੀ. ਅਪਰੇਸ਼ਨ ਹਰਜੀਤ ਸਿੰਘ ਕਮਰੇ ਦੀਆਂ ਦਹਿਲੀਜਾਂ ਟੱਪ ਗਿਆ ।

"ਸਾਲਾ ਪੇਂਡੂ ਜਿਹਾ ਹੁਕਮ ਚਾੜ੍ਹ ਦਿੰਦੈ ਅਖੇ ਮੁੰਡਾ ਚੁੱਕ ਲਉ....ਕਿਸੇ ਤਕੜੇ ਘਰਦਾ, ਹੁਣ ਕੀਹਦਾ ਮੁੰਡਾ ਚੁੱਕ ਲਿਆਈਏ....? ਸੱਤ ਘਰ ਤਾਂ ਡੈਣ ਵੀ ਛੱਡ ਦਿੰਦੀ ਆ...ਇਥੇ ਤਾਂ ਬਚਿਆ ਈ ਕੋਈ ਨ੍ਹੀ, ਰੱਜੇ-ਪੁੱਜੇ ਜ਼ਿਮੀਦਾਰ ਤਾਂ ਪਹਿਲਾਂ ਈ ਨੰਗ ਕੀਤੇ ਪਏ ਆ....ਚਲੋ ਭੁੱਲਰਾਂ ਵਾਲੇ ਸਰਦਾਰਾਂ ਦਾ ਚੁੱਕ ਖੜ੍ਹਦੇ ਆਂ....ਪਹਿਲਾਂ ਵੀ ਤਾਂ ਲੱਖ ਦੇ ਕੇ ਛੁਡਾ ਹੀ ਲੈ ਗਏ ਸੀ, ਹੁਣ ਫਿਰ ਲੈ ਜਾਣਗੇ...." ਐਸ.ਪੀ. ਅਪਰੇਸ਼ਨ ਹਰਜੀਤ ਸੋਚਾਂ ਸੋਚਦਾ ਹੋਇਆ ਤੁਰਿਆ ਜਾ ਰਿਹਾ ਸੀ ।

"ਉਹ ਸੱਚ ਯਾਦ ਹੀ ਨਹੀਂ ਸੀ ਰਿਹਾ....ਉਹਨੂੰ ਵੀ ਸੁਨੇਹਾ ਦੇਣਾ ਸੀ...ਕਮਜਾਤ ਨੂੰ....ਭੈਣ ਦੇ ਯਾਰ ਸਾਰੇ ਹਲਕੇ ਫਿਰਦੇ ਆ । ਇੱਥੇ ਹਾਵੜਾ ਹੋਇਆ.....ਉਮਰ ਨੀ ਵੇਹਦੇਂ...." ਵੋਮੈਨ ਸੈਲ ਕੋਲੋਂ ਲੰਘਦਾ ਹੋਇਆ ਹਰਜੀਤ ਇਕ ਦਮ ਰੁਕ ਗਿਆ। ਉਸ ਨੂੰ ਖਿਆਲ ਆਇਆ ਕਿ ਸਵਰਨੀ ਠਾਣੇਦਾਰਨੀ ਨੂੰ ਸੰਧੂ ਸਾਹਿਬ ਦਾ ਮੈਸਜ ਵੀ ਪਹੁੰਚਦਾ ਕਰਨਾ ਸੀ । ਉਹ ਕੁੜ੍ਹਦਾ ਹੋਇਆ ਅੰਦਰ ਵੜ ਗਿਆ "ਸਾਲਿਆਂ ਮੋਰਿਆਂ ਨੇ ਦੱਲੇ ਬਣਾਇਆ ਪਿਐ....,ਸਾਹਬਹਾਦਰਨੀਏ....ਸਾਬਹਾਦਰ ਨੇ ਬੁਲਾਇਐ ਹੁਣੇ ਈ....ਐਖੜ ਲੱਗੀ ਐ...." ਹਰਜੀਤ ਨੇ ਕਮਰੇ ਵਿਚ ਵੜਦਿਆਂ ਹੀ ਟਕੋਰ ਮਾਰੀ। ਸਵਰਨੀ ਥਾਣੇਦਾਰਨੀ ਕੋਲ ਬੈਠੀਆਂ ਸਪੈਹਣਾਂ ਕੁੜੀਆਂ ਟਕੋਰ ਸੁਣ ਕੇ ਇੱਕ ਦੂਜੀ ਵੱਲ ਦੇਖ ਕੇ ਮਿੰਨ੍ਹਾ-ਮਿੰਨ੍ਹਾ ਮੁਸਕਰਾਈਆਂ ।

"ਆਓ ਸਰ, ਬੈਠੋ ਸਰ.....ਚਾਹ ਮੰਗਵਾਵਾਂ ਸਰ...." ਸਵਰਨੀ ਨੇ ਅਫਸਰ ਲਈ ਕੁਰਸੀ ਛੱਡ ਦਿੱਤੀ ।

"ਨਾ ਮੈ ਚੱਲਦਾਂ ਵਾਂ....ਤੂੰ ਦਫਤਰੇ ਪੇਸ਼ ਹੋ ਜਾ ਕੇ....ਸਾਹਿਬ ਨੇ ਦੁੱਧ ਪੀਣਾ....." ਹਰਜੀਤ ਨੇ ਫਿਰ ਟਕੋਰ ਮਾਰੀ ਅਤੇ ਕਮਰੇ ਤੋਂ ਬਾਹਰ ਹੋ ਗਿਆ ।

"ਹਰਾਮਜ਼ਾਦਾ ਬਕਵਾਸ ਕਿਵੇਂ ਕਰਨ ਡਿਹੈ....ਇੱਥੇ ਕੋਈ ਸ਼ਕੈਤ ਕਿਹਨੂੰ ਕਰੇ ਮਹਿਕਮਾ ਈ ਕੰਜ਼ਰਾਂ ਦਾ ਐ.... ਮਾੜੇ ਕਰਮਾਂ ਨੂੰ ਫਸਗੇ ਇਹਨਾਂ ਦੈਤਾਂ 'ਚ....ਨਾ ਸਹੇੜਨ ਵਾਲੇ ਮਰਦੇ ਤੇ ਨਾ....?" ਸਵਰਨੀ ਦੀਆਂ ਅੱਖਾਂ ਵਿਚ ਅੱਥਰੂ ਆ ਗਏ। ਸਵਰਨੀ ਦਾ ਪਤੀ ਹਰਤੇਜ ਸਿੰਘ ਡੀ.ਐਸ.ਪੀ. ਸੀ । ਜਿਸਦੀ ਖਾੜਕੂਆਂ ਨਾਲ ਲੜਦੇ ਹੋਏ ਇੱਕ ਮੁਕਾਬਲੇ ਵਿੱਚ ਮੌਤ ਹੋ ਜਾਣ 'ਤੇ ਨੌਕਰੀ ਸਵਰਨੀ ਨੂੰ ਮਿਲੀ ਸੀ। "ਮਨਜੀਤ ਮੈਂ ਜਾ ਕੇ ਹੁਣੇ ਈ ਵਾਪਸ ਆਈ ਤੂੰ ਖਿਆਲ ਰੱਖੀਂ ਜਰਾ" ਉਸਨੇ ਸਾਥਣ ਮੁਲਾਜ਼ਮਾਂ ਨੂੰ ਕਿਹਾ। ਚੁੰਨੀ ਖਿੱਚ ਕੇ ਹਿੱਕ 'ਤੇ ਕਰਦਿਆਂ ਸੰਧੂ ਦੇ ਦਫਤਰ ਵੱਲ ਨੂੰ ਹੋ ਤੁਰੀ ।

"ਦਿਨੇ ਈ ਪੇਸ਼ੀ ਪੈਗੀ....ਸਾਹਬਹਾਦਰਨੀਏ....ਸਾਹਬ ਨੇ ਦੁਪਹਿਰੇ ਈ ਪੈੱਗ ਲਾ ਲਿਆ ਹੋਣੈ....?" ਕੋਲੋਂ ਲੰਘਦਿਆਂ ਡੀ.ਐਸ.ਪੀ. ਸੀਤਾ ਰਾਮ ਨੇ ਸਵਰਨੀ ਨੂੰ ਮਖੌਲ ਕੀਤਾ।

"ਆਹੋ ਤੈਂ ਦੱਸ ਕੀ ਲੈਣਾ....ਫੁਲਿਤਰੂ....?" ਸਵਰਨੀ ਦੀ ਜਦੋਂ ਤੋਂ ਸੰਧੂ ਸਾਹਿਬ

ਨਾਲ ਗੱਲ ਖੁੱਲ੍ਹੀ ਸੀ, ਉਹ ਆਮ ਖਾਸ਼ ਦਾ ਬਹੁਤਾ ਦਬਾਅ ਨਹੀਂ ਸਹਿੰਦੀ ਸੀ।

"ਇਹ ਵੀ ਦੇ ਦਿੰਨੇ ਓਂ....?" ਸੀਤਾ ਰਾਮ ਨੇ ਫਿਰ ਮਜ਼ਾਕੀਆ ਲਹਿਜੇ ਨਾਲ ਸਵਾਲ ਕੀਤਾ।

"ਆਹੋ...."ਸਵਰਨੀ ਥਾਏਂ ਖਲੋ ਗਈ।

"ਥੋਡੇ ਕੋਲ ਹੈਗਾ....?" ਸੀਤਾ ਰਾਮ ਦੇ ਸਵਾਲਾਂ ਨਾਲ ਕੋਲ ਖੜ੍ਹੇ ਮੁਲਾਜ਼ਮਾਂ ਵਿੱਚ ਹਾਸੜ ਮੱਚ ਗਈ।

"ਨਹੀਂ.....ਸਾਹਬ ਕੋਲ੍ਹ ਹੈਗਾ ਜੇ ਤੂੰ ਬਹੁਤਾ ਈ ਤ੍ਰਾਊ ਐਂ ਤਾਂ ਲਿਆ ਦਿੰਨੀ ਆਂ।" ਸਵਰਨੀ ਦੇ ਜਵਾਬ ਨਾਲ ਕੋਲ ਖੜ੍ਹੇ ਮੁੰਡੇ ਫਿਰ ਦੁਬਾਰਾ ਉੱਚੀ ਸਾਰੀ ਹੱਸ ਪਏ।

"ਹੱਤ ਤੇਰੀ ਦੀ....ਉਈਂ ਪੂੰਝ ਕੇ ਰੱਖਗੀ....." ਸੀਤਾ ਰਾਮ ਕੱਚਾ ਜਿਹਾ ਹੋ ਗਿਆ। ਸਵਰਨੀ ਮਟਕਣੀ ਤੋਰ ਤੁਰਦੀ ਹੋਈ ਅਗਾਂਹ ਨੂੰ ਹੋ ਗਈ।

"ਸਾਹਬਹਾਦਰਨੀ ਏ....ਆਹ ਤਾਂਹ ਨੂੰ ਦੇਖੀਂ ਕੇਰਾਂ ਮਾਸ ਦੇ ਅੰਬ ਲੱਗੇ ਈ....ਯਾਰਾਂ ਦੇ ਅੰਬ ਨੂੰ...." ਸੀਤਾ ਰਾਮ ਨੇ ਵਿਹੜੇ ਵਿੱਚ ਲੱਗੇ ਅੰਬ ਦੇ ਰੁੱਖ ਨੂੰ ਨੰਗੇ ਲਟਕਦੇ ਮੁਸਤਫਿਆਂ ਵੱਲ ਨੂੰ ਇਸ਼ਾਰਾ ਕੀਤਾ।

"ਆਹ ਤੁਹਾਡੀ ਹਰਾਮੀਓ ਮਰਜੇ ਤੁਸੀਂ...." ਸਵਰਨੀ ਸ਼ਰਮ ਨਾਲ ਕਚੂਚ ਹੋ ਕੇ ਅੱਗੇ ਤੁਰ ਗਈ।

ਵਿਹੜੇ ਵਿੱਚ ਖੜ੍ਹੇ ਪੁਲਿਸ ਮੈਨਾਂ ਨੇ ਫਿਰ ਹਾਸੜ ਚੁੱਕ ਦਿੱਤੀ। ਸਵਰਨੀ ਨੀਵੀਂ ਪਾ ਕੇ ਵਿਹੜੇ ਵਿੱਚੋਂ ਦੀ ਲੰਘ ਕੇ ਐਸ.ਐਸ.ਪੀ. ਮਨਜੀਤ ਸਿੰਘ ਸੰਧੂ ਦੇ ਦਫਤਰ ਮੂਹਰੇ ਜਾ ਖੜ੍ਹੀ ਹੋਈ।

"ਅਹੁੰ.....ਮੇ ਆਈ ਕੰਮਇਨ ਸਰ....?" ਉਸਨੇ ਖਗੂੰਰਾ ਮਾਰ ਕੇ ਐਸ.ਐਸ.ਪੀ. ਦੇ ਕਮਰੇ ਵੱਲ ਅੰਦਰ ਨੂੰ ਮੂੰਹ ਕਰਕੇ ਆਉਣ ਦੀ ਇਜਾਜ਼ਤ ਮੰਗੀ।

"ਉਇ ਆ ਜਾ ਲੰਘ ਆ ਸਵਰਨ ਕੁਰੇ ਤੈਨੂੰ ਕਿੰਨੀ ਵਾਰ ਕਿਹੈ ਆਹ ਕਮਨ-ਕੁਮਨ ਜਿਹੀ ਨਾ ਪੁੱਛਿਆ ਕਰ ਬਹੁਤੀ....." ਐਸ.ਐਸ.ਪੀ. ਸੰਧੂ ਕੁਰਸੀ ਉਤੇ ਫੈਲਰਿਆ, ਬੈਠੇ ਨਾਲੋਂ ਲੰਮਾ ਪਿਆ ਹੋਇਆ ਵੱਧ ਮਹਿਸੂਸ ਹੁੰਦਾ ਸੀ। ਉਸਦਾ ਵੱਡਾ ਭਾਰਾ ਸਾਰਾ ਢਿੱਡ ਚਟੂਰੇ ਵਾਂਗ ਵਧ ਕੇ ਮੂਹਰਲੇ ਟੇਬਲ ਨੂੰ ਛੋਹ ਰਿਹਾ ਸੀ।

"ਹੁਕਮ ਸਰ, ਕਿਵੇਂ ਯਾਦ ਕੀਤਾ ਜੀ....?" ਸਵਰਨੀ ਨੇ ਰਸਮੀ ਜਿਹੀ ਗੱਲਬਾਤ ਛੇੜੀ ਅਤੇ ਮੇਜ ਦੇ ਸਾਹਮਣੇ ਪਈ ਕੁਰਸੀ ਉੱਤੇ ਬੈਠ ਗਈ।

"ਯਾਦ ਤਾਂ ਤੇਰੀ ਮੋਰਨੀਏ ਸਾਡੇ ਦਿਲ ਵਿੱਚ ਰਹਿੰਦੀ ਐ ਹਰਦਮ....." ਸੰਧੂ ਮੇਜ਼ ਉਪਰੋਂ ਹੀ ਸਵਰਨੀ ਵੱਲ ਨੂੰ ਟੇਡਾ ਹੋ ਗਿਆ।

"ਛੱਡੋ ਸਰ, ਦੱਸੋ ਕੀ ਹੁਕਮ ਹੈ...." ਸਵਰਨੀ ਥੋੜ੍ਹੀ ਜਿਹੀ ਪਿਛਾਂਹ ਨੂੰ ਖਿਸਕ ਗਈ। ਉਸ ਨੂੰ ਸੰਧੂ ਵਿੱਚੋਂ ਰਾਤੀਂ ਪੀਤੀ ਹੋਈ ਸ਼ਰਾਬ ਦੀ ਹਵਾੜ ਆਈ।

"ਹੁਕਮ ਕੀ ਕਰਨਾ ਯਾਰ, ਯੱਭ ਨੂੰ ਫੜੇ ਹੋਏ ਆਂ, ਵੱਡਾ ਸਾਹਬ ਆ ਰਿਹੈ ਚੰਡੀਗੜ੍ਹੋਂ...ਤੈਨੂੰ ਪਤਾ ਈ ਉਹਦੀਆਂ ਆਦਤਾਂ ਦਾ....ਪੱਕੇ ਮਾਸ ਦਾ ਪ੍ਰਬੰਧ ਤਾਂ ਮੈਂ

ਹਰਜੀਤ ਨੂੰ ਕਰਨ ਲਈ ਆਖ ਹੀ ਦਿੱਤੈ....ਕੱਚੇ ਮਾਸ ਦਾ....?" ਸੰਧੂ ਨੇ ਗੱਲ ਵਿਚਾਲੇ ਛੱਡ ਕੇ ਥੱਲੜਾ ਬੁੱਲ ਟੁੱਕਿਆ ਅਤੇ ਸਵਰਨੀ ਦੇ ਜਵਾਬ ਦੀ ਉਡੀਕ ਕਰਨ ਲੱਗਾ।

"ਇਹ ਧੌਲ ਦਾੜ੍ਹੀਆ ਬਾਬਾ...ਹਾਲੇ ਵੀ ਨੀ ਹੱਟਦਾ...." ਸਵਰਨੀ ਨੇ ਉਲਟੀ ਆਉਣ ਵਰਗਾ ਮੂੰਹ ਬਣਾਇਆ। ਛੇ ਕੁ ਮਹੀਨੇ ਪਹਿਲਾਂ ਵੱਡੇ ਸਾਬ ਦੀ ਫੇਰੀ ਸਮੇਂ ਸਵਰਨੀ ਨੂੰ ਜਾਣਾ ਪਿਆ ਸੀ। ਸਾਬ ਦੇ ਮੂੰਹ ਦੀ ਬਦਬੋ ਨੂੰ ਯਾਦ ਕਰਕੇ ਉਹ ਪੂਰਾ ਹਫਤਾ ਉਲਟਦੀ ਰਹੀ ਸੀ। ਪਰ ਉਸ ਤੋਂ ਬਾਅਦ ਸਵਰਨੀ ਹੌਲਦਾਰ ਤੋਂ ਸਿੱਧੀ ਥਾਣੇਦਾਰ ਬਣ ਗਈ ਸੀ।

"ਮੈਂ ਕਿੱਥੋਂ ਲਿਆਵਾਂ....?" ਸਵਰਨੀ ਨੇ ਔਖ ਮਹਿਸੂਸ ਕੀਤੀ।

"ਮਨਜੀਤ ਨੀ ਮੰਨਦੀ....? ਪਿਛਲੀ ਵਾਰ ਤਾਂ ਚਲੀ ਗਈ ਸੀ।" ਸੰਧੂ ਨੇ ਪਿਛਲੀ ਫੇਰੀ ਸਮੇਂ ਭੇਜੀ ਸਪੈਹਣ ਨੂੰ ਲਿਆਉਣ ਲਈ ਕਿਹਾ।

"ਉਹਨੇ ਨਹੀਂ ਮੰਨਣਾ.....ਪਿਛਲੀ ਵਾਰ ਚੌਰੇ ਨੇ ਉਹਦੇ ਨਾਲ ਘੱਟ ਕੀਤੀ ਆ ਕੋਈ...." ਸਵਰਨੀ ਸਿਰ ਫੇਰ ਗਈ।

"ਚੰਗਾ ਫਿਰ ਦਲਜੀਤ ਨੂੰ ਭੇਜ ਦਈਏ....ਜਿਹੜੀ ਪਿਛਲੇ ਮਹੀਨੇ ਭਰਤੀ ਕੀਤੀ ਆ ਕੁੜੀ....." ਸੰਧੂ ਨੇ ਨਵੀਂ ਭਰਤੀ ਹੋਈ ਲੜਕੀ ਦਲਜੀਤ ਬਾਰੇ ਕਿਹਾ।

"ਨਾ-ਨਾ....ਉਹ ਤਾਂ ਵਿਚਾਰੀ ਬਹੁਤ ਚੰਗੀ ਐ ਨਾਲੇ ਹਾਲੇ ਛੇ ਮਹੀਨੇ ਹੋਏ ਸੀ ਵਿਆਹੀ ਨੂੰ, ਘਰ ਵਾਲਾ ਮਾਰਿਆ ਗਿਆ ਪੁਲਸ ਮੁਕਾਬਲੇ ਵਿਚ ਖਾੜਕੂਆਂ ਦੇ ਹੱਥੋਂ...." ਸਵਰਨੀ ਨੂੰ ਤਰਸ ਆਇਆ।

"ਤਾਂ ਕੀ ਹੋ ਗਿਆ....? ਸਰਕਾਰ ਨੇ ਨੌਕਰੀ ਵੀ ਤਾਂ ਦਿੱਤੀ ਆ ਉਹਨੂੰ....ਤੂੰ ਉਹਨੂੰ ਮਨਾ ਜੇ ਨਹੀਂ ਮੰਨਦੀ ਤਾਂ ਧੱਕੇ ਨਾਲ ਭੇਜਦੀਂ....ਊਠ ਤਾਂ ਅੜਾਂਦੇ ਈ ਲੱਦੀਦੇ ਆ....ਬੱਸ ਇਹ ਹੁਕਮ ਐ ਮੇਰਾ....ਸਾਹਬ ਨੂੰ ਖੁਸ਼ ਕਰਨਾ ਜ਼ਰੂਰੀ ਐ.....ਨਾਲੇ ਸਵਰਨ ਕੁਰੇ ਤੈਨੂੰ ਡੀ.ਐਸ.ਪੀ. ਬਣਵਾ ਦੇਣੈ ਆਪਾਂ ਸਾਲ ਤੱਕ....." ਸੰਧੂ ਨੇ ਆਖਰੀ ਫੈਸਲਾ ਸੁਣਾ ਦਿੱਤਾ। ਸਵਰਨੀ ਉੱਠ ਕੇ ਦਫ਼ਤਰ ਵਿੱਚੋਂ ਬਾਹਰ ਆ ਗਈ।

◆ ◆ ◆

# ਕਾਂਡ ੨੧

ਨਹਿਰੀ ਮਹਿਕਮੇ ਦੇ ਰੈਸਟ ਹਾਊਸ ਵਿੱਚ ਵੱਡੇ ਸਾਹਬ ਦੇ ਠਹਿਰਨ ਦਾ ਖਾਸ ਇੰਤਜ਼ਾਮ ਹੋ ਚੁੱਕਾ ਸੀ। ਰੈਸਟ ਹਾਊਸ ਦੇ ਬਿਲਕੁਲ ਲਾਗ ਤੋਂ ਵਗਦੀ ਪਈ ਨਹਿਰ ਦੇ ਠੰਡੇ ਪਾਣੀ ਨੇ ਵਾਤਾਵਰਨ ਵਿੱਚ ਅਜੀਬ ਜਿਹੀ ਸ਼ੀਤਲਤਾ ਪਸਾਰੀ ਹੋਈ ਸੀ। ਰੈਸਟ ਹਾਊਸ ਨੂੰ ਜਾਂਦੀ ਪੱਕੀ ਸੜਕ ਦੇ ਕਦਮ-ਕਦਮ ਉੱਤੇ ਕਾਲੀ ਵਰਦੀ ਵਾਲੇ ਸਤਰਕ ਕਮਾਂਡੋ ਮਹਿਮਾਨਾਂ ਦਾ ਇੰਤਜ਼ਾਰ ਕਰ ਰਹੇ ਸਨ। ਰੈਸਟ ਹਾਊਸ ਦੇ ਆਲੇ-ਦੁਆਲੇ ਡੂੰਘੀ ਚੁੱਪ ਦਾ ਵਾਤਾਵਰਣ ਸੀ। ਆਦਮ ਜਾਤ ਤਾਂ ਕੀ, ਕਈ ਦਿਨਾਂ ਤੋਂ ਡਰਦੇ ਮਾਰੇ ਪਰਿੰਦੇ ਵੀ ਫੜਫੜਾਹਟ ਨਹੀਂ ਕਰ ਰਹੇ ਸਨ। ਐਸ. ਐਸ.ਪੀ. ਮਨਜੀਤ ਸੰਧੂ, ਐਸ. ਐਸ.ਪੀ. ਅਪਰੇਸ਼ਨ ਹਰਜੀਤ, ਐਸ.ਪੀ. ਖੁਸ਼ੀ ਲਾਲ, ਡੀ.ਐਸ.ਪੀ. ਸੀਤਾ ਰਾਮ ਅਤੇ ਸਰਹੱਦੀ ਇਲਾਕੇ ਦਾ ਸਾਰਾ ਅਮਲਾ-ਫੈਲਾ ਸਵੇਰ ਦਾ ਵੱਡੇ ਸਾਹਿਬ ਦਾ ਇੰਤਜ਼ਾਰ ਕਰ ਰਿਹਾ ਸੀ। ਵੱਡੇ ਸਾਹਬ ਦੇ ਇੰਤਜ਼ਾਰ ਵਿੱਚ ਨਵੀਂ ਭਰਤੀ ਹੋਈ ਲੜਕੀ ਦਲਜੀਤ ਕੌਰ ਦੇ ਦਿਲ ਦੀ ਧੜਕਣ ਘੜੀ ਦੀ ਟਿਕ-ਟਿਕ ਵਾਂਗ ਵੱਜ ਰਹੀ ਸੀ। ਥਾਣੇਦਾਰਨੀ ਸਵਰਨੀ ਉਸ ਨੂੰ ਜਿਵੇਂ-ਕਿਵੇਂ ਰਾਜ਼ੀ ਕਰਕੇ ਲੈ ਹੀ ਆਈ ਸੀ।

"ਦਲਜੀਤ ਤੂੰ ਸੂਟ ਉਤਾਰ ਕੇ ਸਾੜੀ ਪਹਿਨ ਲੈ, ਸਾਹਬ ਨੂੰ ਸਾੜੀ ਜ਼ਿਆਦਾ ਪਸੰਦ ਐ...." ਸਵਰਨੀ ਨੇ ਦਲਜੀਤ ਨੂੰ ਸਾਹਬ ਦੀ ਖਾਹਿਸ਼ ਦੱਸੀ। ਉਸ ਨੇ ਬੱਧੀ-ਰੁੱਧੀ ਨੇ ਸਾੜੀ ਪਾ ਲਈ। "ਹਾਂ ਦਲਜੀਤ ਪਾਰਟੀ ਦੇ ਖਤਮ ਹੁੰਦਿਆਂ ਮਾੜਾ-ਮੋਟਾ ਨਾਚ-ਗਾਣਾ ਹੋਵੇਗਾ, ਤੂੰ ਥੋੜਾ ਬਹੁਤ ਤੇ ਨੱਚ ਹੀ ਲੈਂਦੀ ਹੋਣੀ ਐ.....?" ਸਵਰਨੀ ਨੇ ਸਾਬ ਦੀ ਅਗਲੀ ਖਵਾਹਿਸ਼ 'ਤੇ ਚਾਨਣਾ ਪਾਇਆ। "ਪਰ ਮੈਡਮ ਮੈਂ ਤਾਂ ਕਦੇ ਨੱਚੀ ਨਹੀਂ.....ਮੈਥੋਂ ਇਹ ਸਭ ਨਹੀਂ ਹੋ ਸਕਣਾ..." ਦਲਜੀਤ ਨੇ ਹੱਥ ਜੋੜੇ।

"ਨੱਚਣ ਨੂੰ ਗਾਂਹਾਂ ਉੱਥੇ ਕਿਹੜਾ ਤੂੰ ਕੱਥਕ ਕਲੀ ਨਾਚ ਕਰਨਾ ਐ, ਬੱਸ ਮਾੜਾ-ਮੋਟਾ ਲੱਕ ਜਿਹਾ ਮਟਕਾਉਂਦੀ ਰਹੀਂ...ਉਂਝ ਨੱਚਣ ਵਾਲੀਆਂ ਕੁੜੀਆਂ ਤਾਂ ਲੁਧਿਆਣੇ ਤੋਂ ਮੰਗਵਾਈਆਂ ਹੋਈਆਂ ਈ ਆ।" ਸਵਰਨੀ ਨੇ ਅਤੀਤ ਦੇ ਅਨੁਭਵ ਵਿੱਚੋਂ ਰਮਜ਼ ਦੱਸੀ।

ਆਖ਼ਰਕਾਰ ਦੁਪਹਿਰ ਢਲਦੀ ਨੂੰ ਜਿਪਸੀਆਂ ਵਿੱਚ ਘਿਰਿਆ ਅੰਬੈਸਡਰ ਕਾਰਾਂ ਦਾ ਕਾਫਲਾ ਰੈਸਟ ਹਾਊਸ ਨੂੰ ਆਉਣ ਵਾਲੀ ਸੜਕ ਮੁੜ ਆਇਆ। ਗੱਡੀਆਂ ਦੀ ਘੂੰਅ-ਘੂੰਅ ਨੇ ਸਾਰੇ ਮੁਲਾਜ਼ਮ ਸਤਰਕ ਕਰ ਦਿੱਤੇ। ਰੈਸਟ ਹਾਊਸ ਵਿੱਚ ਮੁਲਾਜ਼ਮਾਂ ਦੀ ਚਹਿਲ ਕਦਮੀਂ ਤੇਜ਼ ਹੋ ਗਈ। ਐਸ. ਐਸ. ਪੀ ਸੰਧੂ ਦੀ ਅਗਵਾਈ ਵਿੱਚ ਸਾਰੇ ਦਾ ਸਾਰਾ ਅਮਲਾ-ਫੈਲਾ ਰੈਸਟ ਹਾਊਸ ਦੇ ਗੇਟ ਉੱਤੇ "ਵੱਡੇ ਸਾਹਿਬ" ਦਾ ਸਵਾਗਤ ਕਰਨ ਲਈ ਜਾ ਖੜ੍ਹਾ ਹੋਇਆ। ਕਾਫ਼ਲੇ ਦੇ ਬਿਲਕੁੱਲ ਵਿਚਕਾਰ ਚਾਰ ਅੰਬੈਸਡਰ ਕਾਰਾਂ ਵਿੱਚੋਂ ਇਕ ਵਿੱਚ ਵੱਡੇ ਸਾਹਿਬ ਨੇ ਪਧਾਰਨਾ ਸੀ। ਸਾਰੇ ਦਾ ਸਾਰਾ ਕਾਫਲਾ

ਹੌਲੀ ਹੁੰਦਾ-ਹੁੰਦਾ ਰੁਕ ਗਿਆ । ਕਾਫ਼ਲੇ ਦੀਆਂ ਜਿਪਸੀਆਂ ਵਿੱਚੋਂ ਮਿੱਡੀਆਂ ਨਾਸਾਂ ਤੇ ਚੁੰਨੀਆਂ ਅੱਖਾਂ ਵਾਲੇ ਰੰਗ-ਬਰੰਗੇ ਤਿੱਬਤੀ ਜਿਹੇ ਜਾਪਦੇ ਕਮਾਂਡੋਜ਼ ਕਦਮ-ਕਦਮ ਦੀ ਵਿੱਥ ਉੱਤੇ ਖੜ੍ਹ ਗਏ । ਗੱਡੀਆਂ ਦਾ ਕਾਫਲਾ ਰੁਕਣ 'ਤੇ ਪੁਲਿਸ ਬੈਂਡ ਨੇ ਧੁਨ ਚੁੱਕ ਦਿੱਤੀ । ਬਿਲਕੁਲ ਵਿਚਕਾਰ ਦੀ ਅੰਬੈਸਡਰ ਕਾਰ ਵਿੱਚੋਂ ਪੁਲੀਸ ਮੁਖੀ ਸਾਹਿਬ ਬਾਹਰ ਨਿਕਲੇ । ਉਚਾ ਲੰਮਾ ਪ੍ਰਭਾਵਸ਼ਾਲੀ ਕੱਦ, ਚੈਕਦਾਰ ਕਮੀਜ਼, ਨੇਵੀ ਬਲਿਊ ਪੈਂਟ, ਲਾਲ ਭਾਅ ਮਾਰਦੇ ਚਿਹਰੇ ਉੱਤੇ ਬੰਨੀ ਉਨਾਬੀ ਰੰਗ ਦੀ ਪੱਗ ਦੇ ਰੰਗ ਨਾਲ ਚਿਹਰੇ ਦਾ ਰੰਗ ਇਕ ਹੋਇਆ ਪਿਆ ਸੀ । ਫਿਕਸਰ ਲਗਾ ਕੇ ਟਾਇਟ ਕਰਕੇ ਬੰਨੀ ਦਾਹੜੀ ਅੱਖਾਂ ਵਿੱਚ ਪੈਣ ਨੂੰ ਕਰਦੀਆਂ ਕੁੰਢੀਆਂ ਮੁੱਛਾਂ, ਉਹ ਲੰਮੇ ਕਦਮੀਂ ਤੁਰਦੇ ਹੋਏ ਅੱਗੇ ਵੱਧਣ ਲੱਗੇ। "ਪਰੇਡ ਸਾਵਧਾਨ......" ਬੈਂਡ ਮਾਸਟਰ ਨੇ ਉੱਚੀ ਲੰਮੀ ਹੇਕ ਮਾਰੀ, ਮੁਖੀ ਸਾਹਿਬ ਇਕ ਪਲ ਲਈ ਰੁਕੇ । ਸਾਰੇ ਅਮਲੇ ਦੇ ਬੂਟਾਂ ਅਤੇ ਸੈਲੂਟਾਂ ਦੀ ਇਕੱਠੀ ਖੜਾਪ-ਖੜਾਪ ਦੀ ਅਵਾਜ਼ ਵਾਤਾਵਰਣ ਵਿੱਚ ਛਾਅ ਗਈ । ਬੈਂਡ ਮਾਸਟਰ ਨੇ ਛੜੀ ਦਾ ਇਸ਼ਾਰਾ ਕੀਤਾ ਅਤੇ ਵਾਜਿਆਂ ਨੇ ਧੁੰਨ ਚੁੱਕ ਦਿੱਤੀ "ਸਾਰੇ ਜਹਾਂ ਸੇ ਅੱਛਾ.......". ਵੱਡਾ ਸਾਹਬ ਠੁੱਕਦਾਰ ਤੋਰ ਤੁਰਦਾ ਹੋਇਆ ਅੱਗੇ ਵਧਣ ਲੱਗਾ । ਐਸ. ਐਸ. ਪੀ. ਸੰਧੂ ਆਓ-ਭਗਤ ਲਈ ਮਾਰਗ ਦਰਸ਼ਕ ਬਣ ਕੇ ਉਨ੍ਹਾਂ ਦੇ ਅੱਗੇ ਹੋ ਤੁਰਿਆ ।

"ਵਿਲ ਕਮ ਸਰ.....ਵਿਲ ਕਮ...ਜੀ ਆਇਆਂ ਨੂੰ....." ਐਸ. ਐਸ. ਪੀ. ਸੰਧੂ ਨੂੰ ਆਪਣੇ ਸ਼ਬਦ ਭੰਡਾਰੇ ਵਿੱਚੋਂ ਵੱਡੇ ਸਾਹਿਬ ਲਈ ਸ਼ਬਦਾਂ ਦੀ ਚੋਣ ਕਰਨੀ ਔਖੀ ਹੋ ਰਹੀ ਸੀ ।

"ਛੱਡ ਯਾਰ ਸੰਧੂ, ਜੱਟ ਦਾ ਪੁੱਤ ਹੋ ਕੇ ਐਵੇਂ ਹੋਰ ਕੁਝ ਕਰੀਂ ਜਾਨੈਂ.....ਉਏ ਮੁੰਡਿਓ ਆਹ ਪੀਪਣੀਆਂ ਜਿਹੀਆਂ ਵਿੱਚੋਂ ਕੋਈ ਵਧੀਆ ਜਿਹੀ ਧੁਨ ਸੁਣਾਓ ਸਾਰੀ ਦਿਹਾੜੀ ਦੇਸ਼ ਭਗਤੀ ਨੂੰ ਨਾ ਚੱਕੀ ਫਿਰਿਆ ਕਰੋ....." ਵੱਡੇ ਸਾਹਿਬ ਨੇ ਹੋਕਰਾ ਦਿੱਤਾ । ਅਫਸਰ ਦਾ ਹੁਕਮ ਪਾ ਕੇ ਧੁਨ ਬਦਲ ਦਿੱਤੀ ਗਈ "ਲੇ ਜਾਏਂਗੇ ਲੇ ਜਾਏਂਗੇ ਦਿਲ ਵਾਲੇ ਦੁਲਹਨੀਆਂ ਲੇ ਜਾਏਂਗੇ...." ਵੱਡੇ ਸਾਹਬ ਲੰਮੇ ਕਦਮੀਂ ਮੀਟਿੰਗ ਰੂਮ ਵਿੱਚ ਪਹੁੰਚ ਗਏ ।

"ਹਾਂ ਬਈ ਸੰਧੂ ਹਾਲਾਤ ਚਿੰਤਾਜਨਕ ਹੋਈ ਜਾਂਦੇ ਆਂ....ਬੀ. ਟੀ. ਐਫ. ਦੀ ਸਥਿਤੀ ਦਿਨੋਂ-ਦਿਨ ਮਜ਼ਬੂਤ ਹੁੰਦੀ ਜਾਂਦੀ ਐ...." ਵੱਡੇ ਸਾਹਬ ਨੇ ਟੇਬਲ ਉਤੇ ਪਈ ਪੀਟਰ-ਸਕਾਚ ਦੀ ਬੋਤਲ ਵਿੱਚੋਂ ਭਰਕੇ ਪੈਗ ਮੂੰਹ ਨੂੰ ਲਗਾ ਲਿਆ ।

"ਹਾਂ ਜੀ ਸਰ ਹਾਲਾਤ ਤਾਂ ਗੜਬੜ ਈ ਨੇ ....ਭਾਵੇਂ ਕਿ ਖੁਫੀਆ ਚਾਲਾਂ ਰਾਹੀਂ ਦੋ ਧੜਿਆਂ ਵਿੱਚ ਵੰਡ ਦਿੱਤੇ ਆ.....ਪਰ ਸੰਘੇ ਦੇ ਗਰੁੱਪ ਨੂੰ ਬਾਕੀ ਚਾਰ ਜਥੇਬੰਦੀਆਂ ਵੱਲੋਂ ਸਮਰਥਨ ਮਿਲਣ ਕਰਕੇ ਉਹਦੀ ਸਥਿਤੀ ਵਿੱਚ ਉਭਾਰ ਆਇਆ ਐ.....ਸੁਣਨ ਵਿਚ ਆਇਐ ਕਿ ਬਾਬੇ ਮਾਨੋਚਾਹਲ ਨੇ ਉਹਦੇ ਪ੍ਰਤੀ ਲਚਕੀਲਾ ਵਤੀਰਾ ਈ ਅਪਨਾਇਆ ਐ....." ਸੰਧੂ ਨੇ ਸਥਿਤੀ ਦੀ ਤਾਜ਼ਾ ਜਾਣਕਾਰੀ ਦਿੱਤੀ ।

"ਬਾਬਾ ਸਿਆਣਾ ਐ....ਤੇ ਬਾਕੀਆਂ ਚੋਹਾਂ ਜਥੇਬੰਦੀਆਂ ਦੀ ਨੀਤੀ ਸੁਖਦੇਵ

ਬੱਬਰ ਨਿਰਧਾਰਤ ਕਰਦਾ ਐ....ਇਹੋ ਦੋ ਜਣੇ ਤਾਂ ਮੇਰੀ ਹਿੱਕ 'ਤੇ ਬਰੋਟੇ ਬਣ ਕੇ ਉੱਗੇ ਹੋਏ ਆ......ਪਰ ਤਰਨ ਤਾਰਨ ਵਿੱਚ ਆਹ ਜਿਹੜਾ ਕੁਝ ਸੰਘਾ ਕਰ ਗਿਐ...ਇਹ ਸਭ ਬਹੁਤ ਖ਼ਤਰਨਾਕ ਐ.....ਬਹੁਤ.....ਤੁਹਾਡਾ ਮਾਈਂ ਜਹਾਵਾ ਟਾਊਟ ਨਿਟਵਰਕ ਪਿੰਡਾਂ ਵਿੱਚ ਕੀ ਥਣ ਫੜਦੈ...? ਜੇ ਕੰਮ ਨਹੀਂ ਦਿੰਦੇ ਤਾਂ ਸਾਲਿਆਂ ਦੀ......'ਤੇ ਗੋਲੀਆਂ ਮਾਰ ਕੇ ਦਰਿਆ ਵਿੱਚ ਰੋਹੜ ਛੱਡੋ ਪਰਾਂ...." ਵੱਡੇ ਸਾਹਬ ਨੇ ਗਲਾਸ ਖਾਲੀ ਕਰਕੇ ਗਿੱਲੀਆਂ ਮੁੱਛਾਂ ਸਾਫ ਕੀਤੀਆਂ ।

"ਕੰਮ ਤਾਂ ਕਰ ਰਹੇ ਆ ਸਰ....ਅੱਜ ਬੁਲਾਏ ਵੀ ਆ ਚੋਣਵੇਂ ਟਾਊਟ ਮੁਖੀ ਇਲਾਕੇ ਦੇ.....ਜੇ ਕਹੋ ਤਾਂ ਸੱਦ ਲਵਾਂ...." ਸੰਧੂ ਨੇ ਸਾਬ ਨੂੰ ਸਵਾਲ ਕੀਤਾ ।

"ਨਹੀਂ ਰਹਿਣ ਦੇ ਹਾਲੇ ਨਸ਼ਾ ਨੀ ਖਿੜਿਆ ਕਮੂਤਾਂ ਦਾ ਮੂੰਹ ਦੇਖ ਕੇ ਐਵੇਂ ਮੂਡ ਆਫ ਹੋਊਗਾ..." ਵੱਡੇ ਸਾਹਬ ਨੇ ਸੰਧੂ ਨੂੰ ਮਨ੍ਹਾਂ ਕਰ ਦਿੱਤਾ।

"ਇਹ ਕੱਲ੍ਹ ਦਾ ਛੋਕਰਾ ਸੰਘਾ ਈ ਨੀ ਮਾਣ.....ਸਾਡੇ ਬਲੈਕ ਕੈਟ ਮਾਰ ਦਿੱਤੇ ਪੂਰੇ ਦਾ ਪੂਰਾ ਗਰੁੱਪ ਈ....ਇਹਨਾਂ ਤੋਂ ਸਰਿਆ ਨੀ ਸਾਲਿਆਂ ਤੋਂ ਕੁਝ..? ਜਨਾਨੀਆਂ ਤੋਂ ਭੈੜੇ ਹੋਏ ਪਏ ਆ ਰਾਤ ਨੂੰ ਰੱਜੇ ਵਏ ਹੋਣੇ ਆ ਤੇ ਅਗਲਿਆਂ ਧੌਣਾਂ ਤੋਂ ਜਾ ਨੱਪੇ......ਥੂਹ....ਸਾਲੇ ਢਿੱਡਲ.....ਖੁਸਰੇ....ਕਿਤੋਂ ਦੇ..." ਵੱਡੇ ਸਾਹਬ ਨੇ ਮੇਜ਼ 'ਤੇ ਮੁੱਕਾ ਮਾਰਿਆ । ਲਾਲ ਪਰੀ ਹਲਕ ਤੋਂ ਥੱਲੇ ਮਿਹਦੇ ਵਿੱਚੋਂ ਦੀ ਹੁੰਦੀ ਹੋਈ ਖੂਨ ਵਿੱਚ ਘੁਲਣ ਲੱਗੀ ਸੀ ।

"ਸਾਰੇ ਦੇ ਸਾਰੇ ਗਰੁੱਪ ਨੂੰ ਮਾਰ ਗਏ ਮੇਰੇ ਸਾਲੇ ਦੇ......ਵੱਡੇ ਟਾਇਗਰ, ਭਿੰਡਰਾਂਵਾਲਾ ਟਾਇਗਰਜ਼ ਫੋਰਸ....ਮੇਰਾ ਵੱਸ ਚੱਲੇ ਤਾਂ ਕੱਲੇ-ਕੱਲੇ ਦੇ ਡੱਕਰੇ ਕਰ ਦਿਵਾਂ.....ਪਤਾ ਨੀ ਉਹਦੇ ਸ਼ਬਦਾਂ ਵਿੱਚ ਕੀ ਜਾਦੂ ਸੀ....ਸਾਰੀ ਪਨੀਰੀ ਦੇ ਹੱਥਾਂ ਵਿੱਚ ਹਥਿਆਰ ਚੁਕਾ ਗਿਆ.....ਨਾ ਸੰਧੂ ਤੁਸੀਂ ਮਾਨੋਚਾਹਲ ਕਿਵੇਂ ਫੜੋਗੇ ਆਹ ਜਵਾਕ ਜਿਹਾ ਤਾਂ ਤੁਹਾਥੋਂ ਲੋਟ ਨਹੀਂ ਆਉਂਦਾ.....ਸੰਘਾ ?" ਵੱਡੇ ਸਾਬ ਦੇ ਮਨ ਵਿੱਚ ਸ਼ਬਦਾਂ ਦਾ ਤੂਫਾਨ ਉਸਲਵੱਟੇ ਲੈ ਰਿਹਾ ਸੀ ।

"ਸਰ ਅਸੀਂ ਪੂਰੀ ਕੋਸ਼ਿਸ਼ ਵਿੱਚ ਆਂ....ਪਰ ਮੁੰਡੀਰ ਨੂੰ ਮਰਨ ਮਿੱਟੀ ਚੜ੍ਹੀ ਪਈ ਐ ਸਾਲੀ ਨੂੰ.....ਖਾਲਿਸਤਾਨ ਤੋਂ ਉਰੇ ਕੋਈ ਗੱਲ ਈ ਨੀ ਕਰਦੇ...." ਸੰਧੂ ਨੂੰ ਗੱਲ ਨਹੀਂ ਔੜ ਰਹੀ ਸੀ ।

"ਤੁਸੀਂ ਕੋਸ਼ਿਸ਼ ਕਰਦੇ ਰਹੋ ਤੇ ਅਗਲੇ ਮੇਰੀ...ਪੇਸ਼ੀ ਕਰਵਾਈ ਜਾਂਦੇ ਆ...ਤੇ ਗੋਲ ਪੱਗਾਂ ਵਾਲੇ ਤੁਹਾਡੀ.......ਮਾਰ ਕੇ ਤੁਰ ਜਾਂਦੇ ਆ.......ਕੋਸ਼ਿਸ਼ ਕਰਦੇ ਓਂ ਤੁਸੀਂ ਬੈਂਗਣ ਬਾਬੇ ਬਖਸ਼ੀ ਦਾ..... ਨਾ ਤੁਹਾਡੇ ਮੁਖਬਰ ਕੀ ਮਾਂ....ਆ ? ਉਨ੍ਹਾਂ ਨੂੰ ਮਹੀਨਾ ਕਾਹਦਾ ਦਿੰਦੀਆਂ ਆ ਸਰਕਾਰਾਂ ? ਕਿਹੜੇ-ਕਿਹੜੇ ਸੱਦੇ ਆ ਬੁਲਾਓ ਮੇਰੇ ਸਾਹਮਣੇ ਪੇਸ਼ ਕਰੋ ।" ਵੱਡਾ ਸਾਬ੍ਹ ਲੜਖੜਾਉਂਦੀ ਸਥਿਤੀ ਵਿੱਚ ਪਹੁੰਚ ਚੁੱਕਾ ਸੀ ।

"ਯੈਸ ਸਰ...." ਸੰਧੂ ਅਟੈਂਸ਼ਨ ਹੋ ਗਿਆ ।

"ਹਰਜੀਤ ਜਾਓ ਸਾਰਿਆਂ ਨੂੰ ਪੇਸ਼ ਕਰੋ....", ਸੰਧੂ ਦੇ ਹੁਕਮ 'ਤੇ ਪੰਦਰ੍ਹਾਂ-ਵੀਹ ਵਿਅਕਤੀ, ਵੱਡੇ ਸਾਹਬ ਦੇ ਮੂਹਰੇ ਖੜ੍ਹੇ ਕਰ ਦਿੱਤੇ ਗਏ ।

"ਤੁਹਾਡਾ ਚਾਰਜ ਕੀਹਦੇ ਕੋਲ ਐ ਚੌਣੇ ਦਾ...."? ਵੱਡਾ ਸਾਹਬ ਗਰਜਿਆ।

"ਸਵਰਨ ਸਿੰਘ ਐਸ.ਐਚ.ਓ ਤਰਨ ਤਾਰਨ ਵਾਲੇ ਨੇ ਮਾਈ-ਬਾਪ...." ਇਕ ਖੁੱਲ੍ਹੀ ਦਾਹੜੀ ਵਾਲਾ ਮੁੰਡਾ ਬੋਲਿਆ ।

"ਇਹ ਕਿੱਥੋਂ ਦੀ ਬਲਾ ਐ? ਲੱਗਦਾ ਤਾਂ ਖਾੜਕੂ ਜਿਹਾ ਈ ਆ....." ਵੱਡੇ ਸਾਹਬ ਨੇ ਬੋਲਣ ਵਾਲੇ ਮੁੰਡੇ ਬਾਬਤ ਸੰਧੂ ਨੂੰ ਪੁੱਛਿਆ ।

"ਇਹ ਭੁੱਲਰਾਂ ਦਾ ਈ ਜਨਾਬ.....ਪੁਰਾਣਾ ਫੈਡਰੇਸ਼ਨੀਆਂ.....ਅੱਜ ਕੱਲ੍ਹ ਆਪਣੇ ਲਈ ਕੰਮ ਕਰਦੈ...." ਐਸ.ਪੀ.ਅਪਰੇਸ਼ਨ ਹਰਜੀਤ ਨੇ ਵੱਡੇ ਸਾਹਬ ਨੂੰ ਜਾਣਕਾਰੀ ਦਿੱਤੀ ।

"ਲੰਮਾ ਪਾਓ ਸਾਲੇ ਨੂੰ.....ਜੇ ਸਾਡੇ ਕੰਮ ਕਰਦੈ ਤਾਂ ਕੰਮ ਦਿੰਦਾ ਕਿਉਂ ਨਹੀਂ...? ਖਾੜਕੂ ਕੌਣ ਫੜਾਊ ਇਹਦਾ ਪਿਓ....?" ਸਾਹਬ ਨੇ ਹੁਕਮ ਦਿੱਤਾ ਅਤੇ ਭੁੱਲਰਾਂ ਵਾਲੇ ਟਾਊਟ ਦੀ ਡੰਡਾ ਪਰੇਡ ਸ਼ੁਰੂ ਹੋ ਗਈ । ਬਾਕੀ ਦਾ ਟਾਊਟ ਟੋਲਾ ਠੱਕੇ ਮਾਰੀਆਂ ਬੱਕਰੀਆਂ ਵਾਂਗ ਇਕ ਦੂਜੇ ਵਿੱਚ ਵੜਨ ਲੱਗਾ। "ਤੁਸੀਂ ਇਕ ਦੂਜੇ 'ਚ ਵੜਨ ਡਹੇ ਓ ਕਿਉਂ ਪਾਲਾ ਲੱਗਦਾ ਈ?" ਸੰਧੂ ਨੇ ਬਾਕੀਆਂ ਨੂੰ ਵੀ ਲੰਮੇ ਲੇਟ ਕਰਵਾ ਲਿਆ। ਟਾਊਟ ਟੋਲੇ ਉੱਤੇ ਦਸ ਪੰਦਰਾਂ ਮਿੰਟ ਛਿੱਤਰ-ਪੋਲਾ ਹੁੰਦਾ ਰਿਹਾ । ਸਾਰੇ ਰੈਸਟ ਹਾਊਸ ਵਿੱਚ ਕਾਂ-ਬੂ ਪੱਸਰੀ ਪਈ ਸੀ ।

"ਜਨਾਬ ਉਹ ਆਇਆ ਈ ਨਿਹੰਗ ਟੋਲਾ ਮਿਲਣਾ ਚਾਹੁੰਦੈ.....ਲੈ ਆਵਾਂ ਜੀ..." ਸਕਿਊਰਟੀ ਇੰਨਚਾਰਜ ਅਫਸਰ ਨੇ ਸੰਧੂ ਦੇ ਕੰਨ ਵਿੱਚ ਫੂਕ ਮਾਰੀ। ਸੰਧੂ ਨੇ ਵੱਡੇ ਸਾਹਬ ਕੋਲ ਗੱਲ ਕੀਤੀ।

"ਆਉਣ ਦੇ ਯਾਰ ਉਹਨੂੰ ਸਾਡਾ ਖਾਸਮ ਖਾਸ ਐ...ਉਹਨੂੰ ਰੋਕ ਟੋਕ ਕਾਹਦੀ...? ਉਹ ਵਰਦੀਧਾਰੀ ਖੱਸੀ ਟੋਲੇ ਨਾਲੋਂ ਤਾਂ ਕਿਤੇ ਵੱਧ ਕੰਮ ਦਾ ਬੰਦਾ ਐ....ਐਵੇਂ ਤਾਂ ਨੀ ਡੀ.ਐਸ.ਪੀ. ਦਾ ਰੈਂਕ ਦਿਵਾਇਆ ਉਹਨੂੰ....।" ਵੱਡੇ ਸਾਹਬ ਨੇ ਹੱਥ ਹਿਲਾ ਦਿੱਤਾ ।

ਕੁਝ ਕੁ ਮਿੰਟਾਂ ਬਾਅਦ ਪੂਰੇ ਦਾ ਪੂਰਾ, ਡੀ. ਜੇ. ਸਾਊਂਡ ਸਿਸਟਮ 'ਤੇ ਗਾਉਣ ਵਜਾਉਣ ਵਾਲੇ ਅਮਲੇ ਸਮੇਤ ਇਕ ਹਥਿਆਰ ਬੰਦ ਨਿਹੰਗ ਟੋਲਾ ਕਮਰੇ ਵਿੱਚ ਦਾਖਲ ਹੋਇਆ । ਨਿਹੰਗਾਂ ਨੇ ਆਉਂਦਿਆਂ ਹੀ ਫਾਇਰ ਕਰਕੇ ਵੱਡੇ ਸਾਬ੍ਹ ਨੂੰ ਸਲਾਮੀ ਦਿੱਤੀ। "ਮਿੱਤਰਾਂ ਨੇ ਅੱਜ ਬਿਲੋ ਨੱਚਣਾ ਤੇਰੇ ਨਾਂ 'ਤੇ ਬੋਲੀਆਂ ਪਾ ਕੇ..." ਨਿਹੰਗਾਂ ਦੇ ਟੋਲੇ ਦੇ ਮੂਹਰੇ ਕੰਨਾਂ ਵਿੱਚ ਮੁੰਦਰਾਂ ਪਾਈ ਵਾਲਾਂ ਦੀਆਂ ਲਟਾਂ ਜਿਹੀਆਂ ਬਣਾਈ ਆਉਂਦਾ ਕਾਲੂ ਜਿਹਾ ਗਾਇਕ ਸਿਰ ਮਾਰ-ਮਾਰ ਕੇ ਗਾ ਰਿਹਾ ਸੀ । ਉਹਦੇ ਨਾਲ ਗਾਉਣ ਵਾਲੀ ਪਤਲੀ ਜਿਹੀ ਕੁੜੀ ਦਾ ਹੱਥ ਨਿਹੰਗ ਟੋਲੇ ਦੇ ਮੁਖੀ ਨੇ ਆਪਣੇ ਖੱਬੇ ਹੱਥ ਵਿੱਚ ਘੁੱਟ ਕੇ ਫੜਿਆ ਹੋਇਆ ਸੀ । ਨਿਹੰਗ ਮੁਖੀ ਦੇ ਦੂਸਰੇ ਹੱਥ ਵਿੱਚ ਗਾਡ- ਫਾਦਰ ਵਿਸਕੀ ਦੀ ਬੋਤਲ ਖੋਲ੍ਹ ਕੇ ਫੜੀ ਹੋਈ ਸੀ । ਸਾਰਾ ਟੋਲਾ ਭੰਗੜਾ ਪਾਉਂਦਾ ਆ ਰਿਹਾ ਸੀ। ਛੇ-ਫੁੱਟ ਉੱਚਾ ਨਿਹੰਗ ਮੁਖੀ ਦਾਰੂ ਨਾਲ ਪੂਰਾ ਫੁੱਲ ਤੂੜਿਆ ਪਿਆ ਸੀ। ਉਸਦੇ ਸਿਰ 'ਤੇ ਬੰਨ੍ਹਿਆ ਦੁਮਾਲਾ ਹਵਾ ਵਿੱਚ ਝੁਲਦੇ ਝੰਡੇ ਵਾਂਗ ਆਲੇ-ਦੁਆਲੇ ਨੂੰ

ਹਿੱਲ ਰਿਹਾ ਸੀ। "ਘਾਅਲ.....ਗੁਰਬਰਘਾਅਲ...." ਪੁਲਸ ਮੁਖੀ ਨੇ ਕੁਰਸੀਆਂ ਦੀ ਕਤਾਰ ਵਿੱਚੋਂ ਬਾਹਰ ਨਿਕਲਦੇ ਨਿਹੰਗ ਮੁਖੀ ਨੂੰ ਜੱਫੀ ਵਿੱਚ ਘੁੱਟ ਲਿਆ। "ਹੋਰ ਬਾਬਾ ਮਲਕੀਤ ਸਿੰਹਾਂ ਕੀ ਹਾਲ-ਚਾਲ ਐ ?"। "ਚੜ੍ਹਦੇ ਕਲੇ ਆ ਪੂਰੇ, ਫੁੱਲ ਟੌਅਰਾਂ ਆ..ਅੱਜ ਦੀ ਪਾਰਟੀ ਨੂੰ ਰੰਗੀਨ ਕਰਨ ਲਈ ਆਹ ਲੈ ਕੇ ਆਂਦੀ ਆ ਬੀਬੀ ਸਰੋਜ ਬਾਲਾ.....ਗਾਉਣ ਵਾਲੀ ਬੀਬੀ ਆਪਣੀ ਖਾਸਮਖਾਸ ਐ..." ਨਿਹੰਗ ਮੁਖੀ ਨੇ ਗਾਉਣ ਵਾਲੀ ਬੀਬੀ ਦੀ ਜਾਣ-ਪਛਾਣ ਵੱਡੇ ਸਾਬ੍ਹ ਨਾਲ ਕਰਵਾਉਂਦੇ ਹੋਏ ਬਾਹੋਂ ਫੜਕੇ ਘੜੀਸਣ ਦੇ ਅੰਦਾਜ਼ ਵਿੱਚ ਬੀਬੀ ਨੂੰ ਵੱਡੇ ਸਾਬ੍ਹ ਦੇ ਅੱਗੇ ਕੀਤਾ। "ਗਾਉਂਦੀ ਵਜਾਉਂਦੀ ਈ ਆ ਕਿ ਕਿ ਵੇਲੇ- ਕੁਵੇਲੇ...." ਵੱਡੇ ਸਾਬ੍ਹ ਦੀ ਗੱਲ ਨਾਲ ਸਾਰੇ ਜਣੇ ਹੱਸ ਪਏ। "ਉਹ ਤਾਂ ਬਾਦਸ਼ਾਹੋ ਤੁਹਾਡੀ ਮਰਜੀ....ਪਰ ਪਹਿਲਾਂ ਗੀਤ-ਸੰਗੀਤ ਤਾਂ ਹੋ ਜਾਵੇ ਮਾੜਾ-ਮੋਟਾ..." ਗਾਉਣ ਵਾਲੀ ਬੀਬੀ ਨਾਲ ਆਏ ਕਾਲੇ ਭੂੰਡ ਵਰਗੇ ਭੌਂਦੂ ਗਾਇਕ ਨੇ ਗੱਲ ਵਿੱਚੋਂ ਹੀ ਬੋਚ ਲਈ।

"ਠੀਕ ਐ ਫਿਰ ਸ਼ੁਰੂ ਕਰੋ, ਦੇਰ ਕਾਹਦੀ ਐ...ਸ਼ੁਰੂ ਕਰੋ ਪਰ ਇਕ ਮਿੰਟ ਆਹ ਲਗੌੜ ਨਾਲ ਵੀ ਤਾਂ ਨਜਿੱਠ ਲਈਏ..." ਵੱਡਾ ਸਾਬ੍ਹ ਗਾਇਕ ਪਾਰਟੀ ਨੂੰ ਵਿੱਚੇ ਛੱਡ ਕੇ ਇਕ ਖੂੰਜੇ ਕੁੰਗੜੇ ਬੈਠੇ ਟਾਊਟ ਟੋਲੇ ਵੱਲ ਨੂੰ ਹੋ ਗਿਆ।

"ਉਇ ਗੱਲ ਸੁਣ ਲੋ ਤੁਸੀਂ ਕਾਲੀਓ ਭੇਡੋ ਮੈਨੂੰ ਸੰਘਾ ਚਾਹੀਦੈ ਸੰਘਾ, ਮਹੀਨੇ ਦੇ ਅੰਦਰ-ਅੰਦਰ.....ਜਦੋਂ ਪਿੰਡ ਵਿੱਚ ਕੋਈ ਵੀ ਖਾੜਕੂ ਆਵੇ ਤਾਂ ਤੁਸੀਂ ਸਿੱਧੀ ਮਾਂ ਜੁਹਾਇਆ ਕਰੋ ਸੰਧੂ ਨੂੰ ਆ ਕੇ। ਨਹੀਂ ਤਾਂ ਕੱਲੇ-ਕੱਲੇ ਨੂੰ ਮਾਰਕੇ ਗੋਇੰਦਵਾਲ ਦੇ ਪੱਤਣ 'ਚ ਰੋੜ ਆਵਾਂਗੇ, ਸੰਧੂ ਗਾਈਆਂ ਦੇ ਵੱਗ ਨੂੰ ਦਫਾ ਕਰੋ ਪਰਾਂ....." ਵੱਡਾ ਸਾਬ੍ਹ ਗਰਜਿਆ।

"ਮਾਰੋ ਸਾਲਿਆਂ ਦੀ.....'ਤੇ ਦੋ-ਦੋ ਛਿੱਤਰ ਸਵਰਨ ਸਿੰਹਾਂ..." ਸੰਧੂ ਨੇ ਹੁਕਮ ਦਿੱਤਾ। ਹੁਕਮ ਦੀ ਤਾਮੀਲ ਹੋਈ। ਟਾਊਟ ਟੋਲਾ ਹੱਕ ਕੇ ਹਾਲ ਕਮਰੇ ਵਿੱਚੋਂ ਬਾਹਰ ਕੱਢ ਦਿੱਤਾ ਗਿਆ।

"ਹਾਂ ਬਈ ਸ਼ੁਰੂ ਕਰੋ....." ਸਾਬ੍ਹ ਦਾ ਹੁਕਮ ਪਾ ਕੇ ਗਾਉਣ-ਵਜਾਉਣ ਦਾ ਕਾਰੋਬਾਰ ਸ਼ੁਰੂ ਹੋ ਗਿਆ।

"ਸੰਧੂ ਸਾਹਬ ਆਹ ਭੈਣ ਦੇਣੇ ਚੂਹੜੇ ਨੂੰ ਕਹਿਣਾ ਸੀ ਬਈ ਨੱਚਣ ਵਾਲੀਆਂ ਦੇ ਕੱਪੜੇ ਤਾਂ ਚੱਜ ਦੇ ਪੁਆ ਲਿਆਉਂਦਾ...ਕੁਝ ਦਿਸਦਾ ਤਾਂ ਹੈ ਨੀ ਚੱਜ ਨਾਲ.." ਵੱਡੇ ਸਾਬ੍ਹ ਦੇ ਹੁਕਮ 'ਤੇ ਨੱਚਣ ਵਾਲੀਆਂ ਕੁੜੀਆਂ ਦੇ ਨੋਟ ਤੇ ਡਟਕੇ ਵਧਦੇ ਗਏ ਅਤੇ ਤਨ ਦੇ ਕੱਪੜੇ ਘਟਦੇ ਗਏ।

"ਓਏ ਮੇਰੀ ਪਸੰਦ ਦਾ ਗੀਤ ਗਾ ਉਏ ਮਰਾਸੀਆ..." ਵੱਡੇ ਸਾਹਬ ਦੇ ਦਿਓ ਵਰਗੇ ਮੂੰਹ ਵਿੱਚੋਂ ਬੋਲ ਗਰਜੇ।

"ਹੁਕਮ ਸਾਬ੍ਹ ਕਿਹੜਾ ਗਾਈਏ ਜੀ....?" ਗਾਇਕ ਨੇ ਗਿੱਚੀ ਵਿੱਚ ਵਧੀਆਂ ਹੋਈਆਂ ਬਾਵਰੀਆਂ ਘੋੜੇ ਦੀ ਪੂਛ ਵਾਂਗ ਹਿਲਾਈਆਂ।

"ਪਹਿਲੇ ਲਲਕਾਰੇ ਨਾਲ ਮੈਂ ਡਰਗੀ......." ਸਾਬ੍ਹ ਨੇ ਪਸੰਦ ਦੱਸੀ। ਵੱਡੇ ਸਾਬ੍ਹ

ਦੇ ਅੰਦਰ ਜਾ ਕੇ ਲਾਲ ਪਰੀ ਲਾਵੇ ਵਾਂਗ ਖੌਲਣ ਲੱਗੀ ਸੀ। ਦਾਰੂ ਦੇ ਨਾਲ-ਨਾਲ ਮੁਰਗ-ਮੁਸੱਲਮ ਵੀ ਢਿੱਡ ਵਿੱਚ ਜਾ ਕੇ ਕੁੜਤੂੰ-ਘੜੂੰ ਕਰਨ ਲੱਗ ਪਿਆ। ਵੱਡਾ ਸਾਬ੍ਹ ਤੇ ਨਿਹੰਗ ਮੁਖੀ ਪਿੜ ਵਿੱਚ ਆ ਕੇ ਭੂਤ-ਭੰਗੜਾ ਪਾਉਣ ਲੱਗੇ। ਵੱਡੇ ਸਾਬ੍ਹ ਦਾ ਸਾਥ ਦੇਣ ਲਈ ਬਾਕੀ ਅਮਲਾ ਵੀ ਡੱਡੂ ਟਪੂਸੀਆਂ ਮਾਰਨ ਲੱਗਾ। ਵੱਡੇ ਸਾਬ੍ਹ ਨੇ ਇਕ ਚਿਮਟਾ ਵਜਾਉਣ ਵਾਲੇ ਦੇ ਹੱਥੋਂ ਚਿਮਟਾ ਫੜ ਲਿਆ। ਉਹਨਾਂ ਦੇ ਹੱਥਾਂ ਦੀ ਮੁਹਾਰਤ ਨੂੰ ਦੇਖ ਕੇ ਸਾਜ਼ੀ ਹੈਰਾਨ ਸਨ। ਨਿਹੰਗ -ਟੋਲਾ ਗਾਉਣ ਵਾਲੀ ਕੁੜੀ ਨੂੰ ਅਮਰੂਦਾਂ ਵਾਲੀ ਰੇਹੜੀ ਵਾਂਗੂ ਧੂਹੀ ਫਿਰਦਾ ਸੀ। "ਨਿਹੰਗ ਮੁਖੀ ਕੋਲੋਂ ਸ਼ਬਦਾਂ ਤੇ ਕੰਟਰੋਲ ਨਹੀਂ ਹੋ ਰਿਹਾ ਸੀ। ਕਮਰੇ ਵਿਚ ਫਰਸ਼ ਉੱਤੇ ਤੰਦੂਰੀ ਮੁਰਗਿਆਂ ਦੀਆਂ ਹੱਡੀਆਂ ਹੱਡਾ-ਰੋੜੀ ਦੇ ਹੱਡਾਂ ਵਾਂਗ ਖਿੱਲਰੀਆਂ ਪਈਆਂ ਸਨ। ਕਮਰੇ ਦੀ ਹਵਾ ਵਿਚ ਤਿੱਖੀ ਜਿਹੀ ਸ਼ਰਾਬੀ ਗੰਧ ਫੈਲੀ ਪਈ ਸੀ। ਪੰਜ-ਸੱਤ ਨੱਚਣ ਵਾਲੀਆਂ ਕੁੜੀਆਂ ਅਰਧ ਨਗਨ ਹਾਲਤ ਵਿੱਚ ਨਾਚ ਕਰ ਰਹੀਆਂ ਸਨ।

"ਉਇ ਹਰਜੀਤ, ਸਵਰਨੀ ਨੂੰ ਕਹੋ ਲਿਆਵੇ ਹੁਣ ਉਹਨੂੰ....." ਸੰਧੂ ਨੇ ਨੱਚਦਿਆਂ ਹੀ ਹਰਜੀਤ ਨੂੰ ਹੁਕਮ ਦੇ ਦਿੱਤਾ।

"ਯੈਸ ਸਰ ਮੈਂ ਹੁਣੇ ਕਹਿਨਾਂ ਸਰ...."

ਕਹਿ ਕੇ ਐਸ. ਪੀ. ਅਪਰੇਸ਼ਨ ਹਰਜੀਤ, ਸਵਰਨੀ ਥਾਣੇਦਾਰਨੀ ਵੱਲ ਨੂੰ ਚਲਾ ਗਿਆ।

ਇਧਰ ਸਾਰੀ ਪਾਰਟੀ ਸਿਖਰ 'ਤੇ ਪਹੁੰਚੀ ਹੋਈ ਸੀ। ਉਧਰ ਵਿਚਾਰੀ ਦਲਜੀਤ ਦੀ ਹਾਲਤ ਬਦਤਰ ਹੋ ਰਹੀ ਸੀ। ਉਸਨੇ ਸੁਪਨੇ ਵਿੱਚ ਵੀ ਕਦੇ ਸੋਚਿਆ ਨਹੀਂ ਸੀ ਕਿ ਅਜਿਹੇ ਦਿਨ ਵੀ ਦੇਖਣੇ ਪੈਣਗੇ।

"ਹਾਇ ਨੀ ਮਾਂ ਮੈਨੂੰ ਤਾਂ ਜੰਮਦੀ ਨੂੰ ਹੀ ਮਾਰ ਘੱਤਦੀ....." ਉਸਨੇ ਧਾਹ ਮਾਰੀ।

"ਦਲਜੀਤ ਲੈ ਫੜ ਪੀ ਲੈ ਥੋੜੀ ਜਿਹੀ......" ਸਵਰਨੀ ਥਾਣੇਦਾਰਨੀ ਨੇ ਦਲਜੀਤ ਮੂਹਰੇ ਗਲਾਸ ਕੀਤਾ।

"ਨਹੀਂ ਮੈਡਮ....ਮੈਂ ਨਹੀਓਂ ਪੀਣੀ...." ਦਲਜੀਤ ਨੇ ਧੁੜਧੜੀ ਲਈ

"ਕੁਝ ਨਹੀਂ ਹੁੰਦਾ....ਸੰਗ ਲੱਥ ਜੂ ਗੀ ...ਤਕੜੀ ਹੋਜੇਂਗੀ ਕੌੜਾ ਘੁੱਟ ਤਾਂ ਭਰਨਾ ਪੈਣਾ ਈ ਭੈਣ ਮੇਰੀ...." ਸਵਰਨੀ ਨੇ ਮੱਲੋਜ਼ੋਰੀ ਗਲਾਸ ਦਲਜੀਤ ਦੇ ਮੂੰਹ ਨੂੰ ਲਗਾ ਦਿੱਤਾ। ਸਵਰਨੀ ਦੀਆਂ ਅੱਖਾਂ ਵਿੱਚ ਰੱਤੜੇ ਸੰਧੂਰੀ ਡੋਰੇ ਤੈਰ ਰਹੇ ਸਨ।

"ਜਲਦੀ ਕਰ ਫਿਰ ਜਾਣਾ ਵੀ ਐ...."ਸਵਰਨੀ ਨੇ ਹਿਟਕੀ ਲੈਂਦੇ ਹੋਏ ਹੱਲਾ ਸ਼ੇਰੀ ਦਿੱਤੀ। ਦਲਜੀਤ ਅੱਖਾਂ ਬੰਦ ਕਰਕੇ ਪੈੱਗ ਸੜ੍ਹਾਕ ਗਈ। ਨਾਂਹ-ਨਾਂਹ ਕਰਦਿਆਂ ਸਵਰਨੀ ਨੇ ਇਕ ਮੋਟਾ ਪੈੱਗ ਹੋਰ ਲਵਾ ਦਿੱਤਾ। ਜਾਣ ਬੁੱਝਕੇ ਸਵਰਨੀ ਦਾਰੂ ਵਿੱਚ ਪਾਣੀ ਦੀ ਮਾਤਰਾ ਘੱਟ ਪਾ ਰਹੀ ਸੀ।

"ਸ਼ਾਹ ਬਹਾਦਰਨੀਏ....ਹਾਲੇ ਇਹਦਾ ਮੇਕਅੱਪ ਨੀ ਹੋਇਆ? ਉਧਰ ਦੂਲੇ ਰਾਜਾ ਉਡੀਕ ਰਹੇ ਨੇ....ਅਹੇ ਹਾਏ ਅੱਜ ਤਾਂ ਕਤਲ ਨਾ ਕਰਵਾਦੀਂ ਕਿਤੇ...? ਫਿਰਦੀ ਐਂ ਖੁੰਬ ਵਾਂਗੂ ਨਿੱਖਰੀ, ਕਹਿਰ ਗੁਜ਼ਾਰੇਂਗੀ....." ਐਸ. ਪੀ ਅਪ੍ਰੇਸ਼ਨ ਹਰਜੀਤ ਨੇ ਸਵਰਨੀ

ਅਤੇ ਦਲਜੀਤ ਨੂੰ ਸਾਂਝਾ ਸੰਬੋਧਨ ਕੀਤਾ। ਲਾਲ ਰੰਗ ਦੀ ਸਾੜੀ ਵਿੱਚ ਲਪੇਟੀ ਦਲਜੀਤ, ਹਰਜੀਤ ਨੂੰ ਅੱਖਾਂ ਵਿੱਚ ਅੰਗਿਆਰਾਂ ਵਾਂਗ ਮੱਚਦੀ ਪ੍ਰਤੀਤ ਹੋਈ ਸੀ।

"ਚਲੋ ਹੁਣ ਜਲਦੀ ਕਰੋ.....ਚਲੋ ਵੀ....." ਹਰਜੀਤ ਨੇ ਹੁਕਮ ਦਿੱਤਾ ਅਤੇ ਆਪ ਅੱਗੇ ਲੱਗ ਤੁਰਿਆ।

ਤੁਰਨ ਵੇਲੇ ਦਲਜੀਤ ਔਕੜ ਗਈ, ਉਸਦੇ ਕਦਮ ਲੜਖੜਾ ਰਹੇ ਸਨ ਅਤੇ ਨਾਲ ਦੇ ਕਮਰੇ ਵਿੱਚ ਭੰਗੜਾ ਹਾਬੜ ਚੁੱਕਾ ਸੀ।

"ਲੇਡੀਜ਼ ਐਂਡ ਜੈਂਟਲਮੈਨ, ਹੁਣ ਤੁਹਾਡੇ ਸਾਹਮਣੇ ਸਾਡੇ ਸਟਾਫ ਦੀ ਸਭ ਤੋਂ ਖ਼ੂਬਸੂਰਤ ਕੁੜੀ ਦਲਜੀਤ ਕੌਰ ਆਪਣੇ ਅੰਦਾਜ਼ ਨਾਲ ਪੇਸ਼ ਕੀਤੀ ਜਾ ਰਹੀ ਹੈ"। ਸੰਧੂ ਨੇ ਬੈਂਡਾਂ ਦੇ ਚੀਕ ਚਿਹਾੜੇ ਨੂੰ ਰੋਕ ਕੇ ਅਟਪਟੀ ਜਿਹੀ ਸੂਚਨਾ ਸਾਰੀ ਪਾਰਟੀ ਨੂੰ ਦਿੱਤੀ। ਤਾੜੀਆਂ ਦੀ ਗੂੰਜ ਨਾਲ ਦਲਜੀਤ ਦਾ ਸਵਾਗਤ ਹੋਇਆ। ਸਵਰਨੀ ਨੇ ਕਮਰੇ ਵਿੱਚ ਪਹੁੰਚਦਿਆਂ ਹੀ ਦਲਜੀਤ ਦੇ ਸਿਰ ਉਤੇ ਲਿਆ ਸਾੜੀ ਦਾ ਪੱਲਾ ਸਿਰਕਾ ਦਿੱਤਾ ਸੀ। ਉਸਦੇ ਲੰਮੇ ਕਾਲੇ ਕੇਸ ਪਹਿਲਾਂ ਹੀ ਖੁੱਲੇ ਰੱਖੇ ਹੋਣ ਕਰਕੇ ਲਹਿਰਾ ਗਏ। ਬੈਂਡ ਮਾਸਟਰ ਨੇ ਮੌਕੇ ਦੀ ਨਜ਼ਾਕਤ ਸਮਝਦੇ ਹੋਏ ਗੀਤ ਛੋਹ ਦਿੱਤਾ, "ਜੇਹ ਰੇਸ਼ਮ ਸੀ ਜ਼ੁਲਫੇਂ ਜੇਹ ਸ਼ਰਬਤੀ ਆਖੇਂ, ਇਨਹੇਂ ਦੇਖ ਕਰ ਜੀਅ ਰਹੇਂ ਹੈ ਸਭੀ"। ਹੌਲੀ-ਹੌਲੀ ਰਾਤ ਗੂਹੜੇ ਹਨੇਰੇ ਵਿੱਚ ਪਸਰ ਗਈ। ਪਾਰਟੀ ਆਪਣੇ ਜ਼ੋਬਨ 'ਤੇ ਚਮਕ ਉੱਠੀ। ਤਰ੍ਹਾਂ-ਤਰ੍ਹਾਂ ਦੇ ਗੀਤ ਬਦਲੇ ਜਾ ਰਹੇ ਸਨ। ਵੱਡੇ ਸਾਹਬ ਹੋਰੀਂ ਪਾਰਟੀ ਖਤਮ ਹੋਣ 'ਤੇ ਵਿਸ਼ੇਸ਼ ਰੂਮ ਵਿੱਚ ਚਲੇ ਗਏ। ਨਿਹੰਗ ਮੁਖੀ ਗਾਉਣ ਵਾਲੀ ਬੀਬੀ ਨੂੰ ਲੈ ਕੇ ਆਪਣੇ ਡੇਰੇ ਨੂੰ ਰਫੂ ਚੱਕਰ ਹੋ ਗਏ। ਸੰਧੂ ਸਾਂਹਬ ਵੀ ਫਾਰਮ ਹਾਊਸ ਵੱਲ ਨਿਕਲ ਗਏ। ਬਾਕੀ ਬਚਦੇ ਅਫ਼ਸਰ ਵੀ ਆਪੋ ਆਪਣੀਆਂ ਥਾਵਾਂ 'ਤੇ ਚਲੇ ਗਏ। ਪੱਕੀ ਨਹਿਰ ਨੂੰ ਆਪਣੇ ਵਗਣ ਉੱਤੇ ਸ਼ਰਮ ਆਉਣ ਲੱਗੀ। ਦੂਰ ਤੱਕ ਪਸਰੇ ਘੁੱਪ ਹਨੇਰੇ ਵਿੱਚ ਪੰਛੀਆਂ ਦੇ ਪਰਾਂ ਦੀ ਫੜਫੜਾਹਟ ਦੀ ਅਵਾਜ਼ ਪਹਿਰੇ 'ਤੇ ਖੜ੍ਹੇ ਕਮਾਂਡੋਆਂ ਨੂੰ ਸਤਰਕ ਕਰ ਰਹੀ ਸੀ। ਸ਼ਾਇਦ ਕਿਸੇ ਉੱਚੇ ਦਰਖਤ ਦੀ ਟੀਸੀ 'ਤੇ ਬੈਠਾ ਕੋਈ ਉੱਲੂ ਕਿਸੇ ਬੁਲਬੁਲ ਦੇ ਪਰ ਨੋਚ ਰਿਹਾ ਸੀ।

◆ ◆ ◆

# ਕਾਂਡ ੨੨

"ਕਰਮਾਂ ਵਾਲਿਓ ਜਾਗੋ ਅੰਮ੍ਰਿਤ ਵੇਲਾ ਹੋ ਗਿਆ ਐ...."ਨਹਿਰੀ ਗੈਸਟ ਹਾਊਸ ਦੇ ਕੋਲ ਨਹਿਰ ਦੇ ਪਰਲੇ ਪਾਸੇ ਕਾਰ ਸੇਵਾ ਵਾਲੇ ਬਾਬਿਆਂ ਦੇ ਡੇਰੇ ਦਾ ਸਪੀਕਰ ਖੜਕ ਉਠਿਆ। ਸਵੇਰ ਦੇ ਸਾਢੇ ਚਾਰ ਵੱਜ ਚੁੱਕੇ ਸਨ। ਵੱਡੇ ਸਾਬ੍ਹ ਨੇ ਜਲਦੀ ਨਾਲ ਤ੍ਰੌਂਠ ਕੇ ਇਸ਼ਨਾਨ ਪਾਣੀ ਕੀਤਾ। ਸਿਰ 'ਤੇ ਬੰਨ੍ਹੇ ਚਿੱਟੇ ਪਰਨੇ ਨੂੰ ਕੇਸ ਵਾਹ ਕੇ ਦੁਬਾਰਾ ਬੰਨ੍ਹਿਆ। ਤੇਲ ਵਿਚ ਰਲਾਏ ਫਿਕਸਰ ਦੀ ਖਿੱਚੜੀ ਜਿਹੀ ਬਣਾ ਕੇ ਦਾਹੜੀ ਨੂੰ ਲਗਾ ਲਈ। ਠਾਠੀ ਟਾਇਟ ਕਰਕੇ ਬੰਨ੍ਹ ਲਈ ਅਤੇ ਪਾਠ ਕਰਨ ਲਈ ਗੁਟਕਾ ਚੁੱਕ ਲਿਆ।

"ਬੇਬੀ ਗਿੱਟ ਅੱਪ....ਉਠ ਕੇ ਨਹਾ ਧੋ ਲੈ ....." ਉਸਨੇ ਦਲਜੀਤ ਨੂੰ ਹਲੂਣਿਆ। ਦਲਜੀਤ ਨੇ ਚੂਰ-ਚੂਰ ਹੋਏ ਹੱਡਾਂ ਨੂੰ ਇਕੱਠੇ ਕੀਤਾ ਅਤੇ ਬਾਥਰੂਮ ਵਿੱਚ ਵੜ ਗਈ। ਜਦੋਂ ਉਹ ਨਹਾ ਧੋ ਕੇ ਡਰੈੱਸ ਬਦਲ ਕੇ ਬਾਹਰ ਨਿਕਲੀ ਤਾਂ ਵੱਡਾ ਸਾਬ੍ਹ ਪਾਠ ਕਰਨ ਵਿੱਚ ਮਸ਼ਰੂਫ ਸੀ। ਹਰ ਰੋਜ਼ ਗਿਆਰਾਂ ਪਾਠ ਜਪੁਜੀ ਸਾਹਿਬ ਦੇ ਅਤੇ ਇਕ ਪਾਠ ਸੁਖਮਨੀ ਸਾਹਿਬ ਦਾ ਕਰਨ ਦਾ ਵੱਡੇ ਸਾਬ੍ਹ ਦਾ ਨਿੱਤ-ਕਰਮ ਸੀ।

"ਹਰਾਮ...ਹੁਣ ਪਾਪ ਬਖਸ਼ਾਉਣ ਡਿਹੈ....ਆਪਣੇ ਪੁੱਤਾਂ ਵਰਗੇ ਮੁੰਡਿਆਂ ਨੂੰ ਗੋਲੀ ਮਾਰਨ ਸਮੇਂ ਅਤੇ ਗੰਦ ਖਾਣ ਵੇਲੇ ਇਹਦੀ ਧਾਰਮਿਕਤਾ ਪਤਾ ਨੀ ਕਿੱਥੇ ਗਈ ਹੁੰਦੀ ਐ..."? ਦਲਜੀਤ ਨੂੰ ਮਨ ਹੀ ਮਨ ਚਹਿੰ ਚੜ੍ਹੀ। ਉਸਦਾ ਜੀਅ ਕੀਤਾ ਕਿ ਬੈਡ ਦੇ ਸਰਾਣੇ ਪਈ ਅਸਾਲਟ ਚੁੱਕ ਕੇ ਇਹਦੇ ਚੀਥੜੇ ਉਡਾ ਦਵੇ, ਪਰ ਪਰਿਵਾਰਕ ਮਜਬੂਰੀਆਂ ਨੇ ਉਸਦੇ ਹੱਥ ਬੰਨ੍ਹ ਦਿੱਤੇ।

"ਤੂੰ ਪਾਠ ਨੀਂ ਕਰਦੀ ਹੁੰਦੀ .....?" ਸਾਬ੍ਹ ਨੇ ਨਿਤਕਰਮ ਨਿਬੇੜਨ ਪਿੱਛੋਂ ਨਾਸ਼ਤਾ ਕਰਦੇ ਸਮੇਂ ਦਲਜੀਤ ਨੂੰ ਪੁੱਛਿਆ।

"ਨਹੀਂ ਸਰ..... ਮੈਂ ਰੱਬ ਵਿੱਚ ਵਿਸ਼ਵਾਸ ਨਹੀਂ ਰੱਖਦੀ......ਮੈਂ ਨਾਸਤਿਕ ਆਂ......."ਦਲਜੀਤ ਨੇ ਰੁੱਖਾ ਜਿਹਾ ਜਵਾਬ ਦਿੱਤਾ।

"ਅੱਛਾ......ਪਰ ਕੋਈ ਨਾ ਕੋਈ ਤਾਕਤ ਤਾਂ ਜ਼ਰੂਰ ਐ ਜਿਹੜੀ ਸੰਸਾਰ ਨੂੰ ਚਲਾ ਰਹੀ ਐਂ.....ਜਿਹਦੇ ਹੁਕਮ ਵਿੱਚ ਸਭ ਕੁਛ ਨਿਯਮ ਬੱਧ ਐਂ......." ਵੱਡੇ ਸਾਬ੍ਹ ਨੇ ਵਿਖਿਆਨ ਝਾੜਿਆ।

"ਸਰ ਸਭ ਕੁਛ ਉਸੇ ਤਾਕਤ ਦੇ ਹੁਕਮ ਵਿਚ ਹੁੰਦੈ ....?" ਦਲਜੀਤ ਨੇ ਵੱਡੇ ਸਾਬ੍ਹ ਨੂੰ ਸਵਾਲ ਕਰ ਦਿੱਤਾ।

"ਕਿਉਂ ਨਹੀਂ ਉਹਦੇ ਹੁਕਮ ਬਗੈਰ ਤਾਂ ਪੱਤਾ ਵੀ ਨਹੀਂ ਹਿੱਲਦਾ....." ਵੱਡੇ ਸਾਬ੍ਹ ਨੇ ਨਿਸ਼ਚਾ ਪ੍ਰਗਟ ਕੀਤਾ।

"ਸਰ ਆਹ ਕਤਲੋ ਗਾਰਤ....ਸੱਚੇ-ਝੂਠੇ ਮੁਕਾਬਲੇ...... ਸੱਤਵਾਦ....

ਅੱਤਵਾਦ....?" ਦਲਜੀਤ ਨੇ ਫਿਰ ਸਵਾਲ ਕੀਤਾ ।

"ਹਾਂ...ਹਾਂ ਸਭ ਕੁਝ...." ਵੱਡਾ ਸਾਬ੍ਹ ਆਪਣੇ ਹੱਥਾਂ ਨੂੰ ਖੋਹਲ ਕੇ ਸੁਰਖ਼ਰੂ ਹੋਣਾ ਚਾਹੁੰਦਾ ਸੀ। "ਸਰ.....ਦਿੱਲੀ ਦੇ ਦੰਗੇ ਵੀ ......?"

"ਹੈਨ ਅੰ.....ਹੰ.ਹਾਂ ..ਹਾ ਨਾ..ਨਾ ....." ਦਲਜੀਤ ਦਾ ਸਵਾਲ ਸੁਣਕੇ ਵੱਡੇ ਸਾਬ੍ਹ ਦੇ ਹਲੂਕ ਵਿਚ ਬਰੈਡ ਆਮਲੇਟ ਦੀ ਬੁਰਕੀ ਅੜਕ ਗਈ। ਉਸਨੇ ਕਦੇ ਵੀ ਨਹੀਂ ਸੋਚਿਆ ਹੋਣਾ ਕਿ ਪੱਚੀਆਂ ਕੁ ਵਰ੍ਹਿਆਂ ਦੀ ਮੁਟਿਆਰ ਅਜਿਹਾ ਸਵਾਲ ਕਰ ਸਕਦੀ ਐ ।

"ਸਰ ਸਾਰੀ ਦੁਨੀਆਂ 'ਤੇ ਪਸਰਿਆ ਕੁੱਤੂ ਖਾਨਾ ਜੇ ਰੱਬ ਦੇ ਹੁਕਮ ਵਿਚੇ ਹੀ ਚਲਦੈ ਤਾਂ ਮੈਂ ਤਾਂ ਇਹੋ ਜਿਹੇ ਰੱਬ ਦੀ ਮਕਾਣੇ ਵੀ ਨੀਂ ਜਾਂਦੀਂ......" ਦਲਜੀਤ ਦੇ ਚਿਹਰੇ ਉੱਤੇ ਯਖ਼ ਸਖ਼ਤ ਭਾਵ ਉਭੱਰ ਆਏ ।

"ਚਲੋ ਬਈ ਆਸਤਕ ਜਾਂ ਨਾਸਤਕ ਹੋਣਾ ਤਾਂ ਆਪੋ ਆਪਣੀ ਰੁਚੀ ਤੇ ਮੁਨੱਸਰ ਐ......." ਵੱਡੇ ਸਾਬ੍ਹ ਨੇ ਕੋਈ ਹੋਰ ਗੱਲ ਬਣਦੀ ਜੁੜਦੀ ਨਾ ਦੇਖ ਕੇ ਪੱਲਾ ਛਡਾਉਣ ਵਿੱਚ ਹੀ ਬੇਹਤਰੀ ਸਮਝੀ।

"ਸੱਚ ਤੇਰਾ ਨਾ ਤਾਂ ਮੈਂ ਪੁੱਛਿਆ ਈ ਨੀ.....?" ਸਾਬ੍ਹ ਨੇ ਗੱਲ ਬਦਲੀ। "ਦਲਜੀਤ ਕੌਰ ਐ ਜੀ ......." ਦਲਜੀਤ ਚਾਹ ਪੀਦੀਂ ਹੋਈ ਜਵਾਬ ਦੇ ਰਹੀ ਸੀ। "ਕਿਹੜਾ ਰੈਂਕ ਐਂ.....?"

"ਸਿਪਾਹੀ ਐ ਸਰ....." ਇੱਕ ਵਾਰ ਤਾਂ ਦਲਜੀਤ ਦੇ ਮਨ ਵਿਚ ਆਇਆ ਕਹਿ ਦੇਵੇ.... "ਰੈਂਕ ਕਾਹਦਾ.......? ਜਨਾਨੀ ਦਾ ਸਮਾਜ ਵਿਚ ਰੈਂਕ ਕਿਹੜਾ ?"

"ਕਦੋਂ ਤੋਂ ਆਈ ਐਂ ਮਹਿਕਮੇ ਵਿੱਚ......?" ਸਾਬ੍ਹ ਨੇ ਸਵਾਲ ਕਰਕੇ ਦਲਜੀਤ ਦੇ ਚਿਹਰੇ ਨੂੰ ਨਿਹਾਰਿਆ ।

"ਛੇ ਕੁ ਮਹੀਨੇ ਹੋਏ ਨੇ....ਉਹਨਾਂ ਦੀ ਡੈੱਥ ਹੋ ਗਈ ਸੀ......ਮੰਡ ਵਿੱਚ ਅਵਤਾਰ ਬ੍ਰਹਮੇ ਗਰੁੱਪ ਨਾਲ ਹੋਏ ਮੁਕਾਬਲੇ ਵਿੱਚ.......ਉਹਨਾਂ ਦੀ ਥਾਵੇਂ ਮੈਨੂੰ ਲੈ ਲਿਆ ਗਿਆ ਸੀ......." ਦਲਜੀਤ ਦੀਆਂ ਅੱਖਾਂ ਨਮ ਹੋ ਗਈਆਂ ।

"ਓਹ ਸੱਾਰੀ, ਵੈਰੀ ਸੱਾਰੀ....ਸੋ ਸੈਡ....ਇਹਨਾਂ ਕਮੂਤਾਂ ਨੇ ਪਤਾ ਨਹੀਂ, ਮੇਰੇ ਕਿੰਨੇ ਕੁ ਜਵਾਨਾਂ ਦੀ ਬਲੀ ਲੈਣੀ ਐ......?" ਸਾਬ੍ਹ ਨੇ ਅਫਸੋਸ ਜ਼ਾਹਰ ਕਰਦੇ ਹੋਏ ਖਾੜਕੂਆਂ 'ਤੇ ਨਜ਼ਲਾ ਝਾੜਿਆ ।

"ਤੁਸੀਂ ਕਿਹੜਾ ਘੱਟ ਕਰਦੇਂ ਓ......ਉਹਨਾਂ ਨੇ ਤਾਂ ਸਿਰਫ ਸਰੀਰ ਮਾਰੇ ਐ ਤੇ ਤੁਹਾਡੀਆਂ ਹਰਕਤਾਂ ਤਾਂ ਰੂਹ ਨੂੰ ਹਲਾਲ ਕਰਦੀਆਂ ਨੇ......" ਦਲਜੀਤ ਨੇ ਮਨ ਹੀ ਮਨ ਸੋਚਿਆ ।

"ਚੰਗਾ ਦਲਜੀਤ, ਮੈਂ ਹੋਰ ਵੀ ਕੰਮ ਕਰਨੇ ਆਂ....ਮਿਟ ਮੀ ਨਿਕਸਟ ਟਾਈਮ....."ਵੱਡੇ ਸਾਬ੍ਹ ਨੇ ਅੱਗੇ ਵਧਕੇ ਦਲਜੀਤ ਦਾ ਹੱਥ ਚੁੰਮਿਆ ਅਤੇ ਡਰਾਇਵਰ ਨੂੰ ਸੱਦਕੇ ਗੱਡੀ ਮੰਗਾਈ।

"ਚੰਗਾ ਸਰ ਮੈਨੂੰ ਇਜਾਜ਼ਤ ਐ ਜੀ.....?" ਦਲਜੀਤ ਨੇ ਆਗਿਆ ਲਈ ।

ਵੱਡੇ ਸਾਬ੍ਹ ਨੇ ਮੱਲੋਮੱਲੀ ਪੰਜ ਹਜ਼ਾਰ ਦੀ ਗੁੱਟੀ ਉਸਦੇ ਪਰਸ ਵਿੱਚ ਪਾ ਦਿੱਤੀ। ਦਲਜੀਤ ਗੱਡੀ ਵਿੱਚ ਬੈਠੀ। ਗੱਡੀ ਦਲਜੀਤ ਦੇ ਘਰ ਵੱਲ ਨੂੰ ਹੋ ਤੁਰੀ। ਮੁਹੱਲੇ ਵਿੱਚ ਪਹੁੰਚਣ ਤੋਂ ਅੱਧਾ ਕਿਲੋਮੀਟਰ ਪਹਿਲਾਂ ਹੀ ਉਸ ਨੇ ਗੱਡੀ ਰੁਕਵਾ ਲਈ ਅਤੇ ਰਿਕਸ਼ਾ ਲੈ ਕੇ ਘਰ ਨੂੰ ਹੋ ਤੁਰੀ। ਪਰਸ ਵਿਚ ਪਈ ਪੰਜ ਹਜ਼ਾਰ ਦੀ ਥਹੀ ਉਸ ਨੂੰ ਹਿਮਾਲਾ ਪਰਬਤ ਤੋਂ ਭਾਰੀ ਜਾਪ ਰਹੀ ਸੀ।

ਦਲਜੀਤ ਦੇ ਜਾਣ ਬਾਅਦ ਵੱਡਾ ਸਾਬ੍ਹ, ਸੰਧੂ ਦੀ ਢਾਣੀ ਨੂੰ ਸਖ਼ਤ ਹਦਾਇਤਾਂ ਕਰ ਕੇ ਵਾਪਿਸ ਮੁੜ ਗਿਆ। ਸੰਧੂ ਨੇ ਟਾਊਟਾਂ ਦੀ ਢਿੰਬਰੀ ਹੋਰ ਟਾਇਟ ਕਰ ਦਿੱਤੀ। ਤਰਨਤਾਰਨ ਦੇ ਪਿੰਡਾਂ ਵਿੱਚ ਟਾਊਟਾਂ ਦਾ ਜਾਲ ਹਰਕਤ ਵਿੱਚ ਆ ਗਿਆ। ਸਰਹੱਦੀ ਖੇਤਰ ਦੇ ਜ਼ਰਾਇਮ ਪੇਸ਼ਾ ਲੋਕ ਜਿਨ੍ਹਾਂ ਵਿਚੋਂ ਬਹੁਤੇ ਬਲੈਕੀਆ ਕਿਸਮ ਦੇ ਅਨਸਰ ਹੁੰਦੇ ਸਨ ਪਹਿਲਾਂ-ਪਹਿਲਾਂ ਤਾਂ ਖਾੜਕੂ ਲਹਿਰ ਵੱਲ ਨੂੰ ਰੁਚਿਤ ਸਨ ਪਰ ਬਾਅਦ ਵਿੱਚ ਸਖ਼ਤੀ ਹੋਣ ਕਰਕੇ ਮੁਖਬਰੀ ਦਾ ਧੰਦਾ ਕਰਨ ਲੱਗੇ ਸਨ। ਉਹਨਾਂ ਨੂੰ ਲਹਿਰ ਨਾਲ, ਪੁਲਿਸ ਨਾਲ ਜਾਂ ਪੰਜਾਬ ਨਾਲ ਬਹੁਤਾ ਲੈਣ ਦੇਣ ਨਹੀਂ ਸੀ ਬੱਸ ਉਹਨਾਂ ਦਾ ਤੋਰੀ-ਫੁਲਕਾ ਚੱਲਦਾ ਰਹਿਣਾ ਚਾਹੀਦਾ ਸੀ। ਪਿੰਡ ਭੁੱਲਰ ਵਿਚ ਭਾਈ ਸੁਖਵਿੰਦਰ ਸਿੰਘ ਸੰਘੇ ਦੀ ਠਾਹਰ ਸੀ। ਇੱਕ ਰਾਤ ਨੂੰ ਭਾਈ ਸੰਘਾ ਆਪਣੇ ਸਾਥੀਆਂ ਸਮੇਤ ਮਾਲਵੇ ਦੇ ਪਟਿਆਲਾ ਜੋਨ ਤੋਂ ਆਏ ਭਾਈ ਰਮੇਸ਼ਪਾਲ ਸਿੰਘ ਨਾਲ ਮੀਟਿੰਗ ਵਿੱਚ ਰੁੱਝਾ ਹੋਇਆ ਸੀ ਕਿ ਭੁੱਲਰਾਂ ਵਾਲਾ ਟਾਊਟ ਸਿੱਧਾ ਐਸ. ਪੀ. ਅਪਰੇਸ਼ਨ ਹਰਜੀਤ ਕੋਲ ਜਾ ਪਿੱਟਿਆ।

"ਜਨਾਬ ਉਹ ਆਕੀ ਹੋਇਆ ਬੈਠਾ ਈ....ਆਪਣੇ ਚਾਰ ਹੋਰ ਚੋਟੀ ਦੇ ਸਾਥੀਆਂ ਸਮੇਤ ਭੁੱਲਰਾਂ ਵਿੱਚ ਲੰਬੜਦਾਰਾਂ ਦੀ ਬਹਿਕ ਉਤੇ"

"ਕੌਣ ਆਕੀ ਹੋਇਆ ਬੈਠਾ.......? ਸਾਲੇ ਆ ਜਾਂਦੇ ਆ ਬੂਥਾ ਚੁੱਕ ਕੇ ਅੱਧੀ ਰਾਤ ਨੂੰ ਸੌਣ ਵੀ ਨੀ ਦਿੰਦੇ ਚੱਜ ਨਾਲ...." ਐਸ. ਪੀ. ਅਪਰੇਸ਼ਨ ਹਰਜੀਤ ਨੇ ਭੁੱਲਰਾਂ ਵਾਲੇ ਸਾਬਕਾ ਫੈਡਰੇਸ਼ਨੀਏ ਮੁਖਬਰ ਨੂੰ ਮੋਟੀ ਸਾਰੀ ਗਾਲ੍ਹ ਕੱਢੀ।

"ਜਨਾਬ ਸੰਘਾ...ਹੋਰ..ਕੌਣ....?" ਆਪਣੇ ਚਾਰ ਹੋਰ ਸਾਥੀਆਂ ਸਮੇਤ ਭੁੱਲਰੀਂ ਬੈਠਾ ਐ.......ਮੈਂ ਆਪ ਦੇਖਕੇ ਆਇਆਂ ਵਾਂ...ਮੀਟਿੰਗ ਐ ਉਹਨਾਂ ਦੀ.....ਤੁਸੀਂ ਜਾ ਕੇ ਫੜ ਲਵੋ......" ਮੁਖਬਰ ਸਾਹੋ ਸਾਹ ਹੋਇਆ ਪਿਆ ਸੀ। ਸੰਘੇ ਦਾ ਨਾਂ ਸੁਣਕੇ ਹਰਜੀਤ ਨੂੰ ਬਿਜਲੀ ਦੇ ਕਰੰਟ ਵਰਗਾ ਝਟਕਾ ਲੱਗਿਆ।

"ਫੜ ਲਵੋ ਜਾ ਕੇ ਉਹਨਾਂ ਨੂੰ...? ਭੈਣ ਦੇਣਿਆਂ ਮੈਂ ਨਿਆਣੇ ਪਾਲਦਾ ਤੈਨੂੰ ਚੰਗਾ ਨੀਂ ਲੱਗਦਾ...? ਐਨੇ ਨ੍ਹੇਰੇ ਵਿੱਚ ਉਹਨੂੰ ਫੜਨਾ ਖਾਲਾ ਜੀ ਦਾ ਵਾੜਾ ਕੋਈ.....? ਗੁੱਲੀ ਜਿੱਡਾ ਕਾਰਤੂਸ ਪੈਂਦਾ ਅਸਾਲਟ ਵਿੱਚ, ਪਰਨਾਲੇ ਜਿੱਡੀ ਮੋਰੀ ਕਰਦੂ ਚਿੱਤੜਾਂ 'ਚ......ਤੇ ਬਗਾਨੇ ਪੁੱਤ ਨਿਸ਼ਾਨਾ ਵੀ ਪਿੱਠ 'ਤੇ ਲਗਾਉਂਦੇ ਆ ਅਗਲਿਆਂ ਨੇ ਤਾਂ ਤਲੀ 'ਤੇ ਧਰੀ ਹੋਈ ਐ...." ਹਰਜੀਤ ਮੁਖਬਰ ਨੂੰ ਟੁੱਟ ਕੇ ਪੈ ਗਿਆ। ਉਹ ਰਾਤ ਦੇ ਹਨੇਰੇ ਵਿੱਚ ਰੇਡ ਕਰਨ ਦੇ ਹੱਕ ਵਿੱਚ ਨਹੀਂ ਸੀ।

"ਐਥੇ ਬਹਿਜਾ ਰਾਮ ਦੇ ਨਾਲ ਮੈਨੂੰ ਪਤੈ ਜੇ ਤੈਨੂੰ ਜਾਣ ਦਿੱਤਾ ਤਾਂ ਤੂੰ ਸੰਧੂ

ਕੋਲ ਜ਼ਰੂਰ ਜਾਏਂਗਾ ਰੁਪਈਆ ਦੇਣ..." ਐਸ.ਪੀ.ਆਪ੍ਰੇਸ਼ਨ ਹਰਜੀਤ ਨੇ ਮੁਖਬਰ ਨੂੰ ਦਫ਼ਤਰ ਵਿੱਚ ਭੁੰਜੇ ਹੀ ਬੈਠਾ ਲਿਆ। ਰਾਤ ਨੂੰ ਸੰਧੂ ਸਾਹਿਬ ਕੋਲ ਖ਼ਬਰ ਕੀਤੀ ਗਈ। ਉਸਨੇ ਸਵੇਰੇ ਤੜਕੇ ਰੇਡ ਕਰਨ ਦਾ ਹੁਕਮ ਦੇ ਦਿੱਤਾ।

ਸਵੇਰੇ ਚਾਰ ਵੱਜਦੇ ਨਾਲ ਹੀ ਭੁੱਲਰ ਪਿੰਡ ਨੂੰ ਹਜ਼ਾਰਾਂ ਦੀ ਗਿਣਤੀ ਵਿੱਚ ਪੁਲੀਸ ਅਤੇ ਸੁਰੱਖਿਆ ਫੋਰਸਜ਼ ਨੇ ਘੇਰਾ ਪਾ ਲਿਆ। ਪਹੁ-ਫੁਟਾਲੇ ਨਾਲ ਜਦੋਂ ਲੋਕ ਜੰਗਲ ਪਾਣੀ ਜਾਣ ਲਈ ਬਾਹਰ ਨਿਕਲੇ ਤਾਂ ਉਹਨਾਂ ਨੂੰ ਥਾਓਂ-ਥਾਂਈ ਹੀ ਰੋਕ ਦਿੱਤਾ ਗਿਆ।

"ਕਿਉਂ ਬੁੜਿਆ ਕਿੱਧਰ ਨੂੰ ਮੂੰਹ ਚੁੱਕਿਐ.....?" ਜਿਹੜੇ ਘਰ ਸੰਘਾ ਆਪਣੇ ਸਾਥੀਆਂ ਸਮੇਤ ਠਹਿਰਿਆ ਹੋਇਆ ਸੀ, ਉਸ ਘਰੋਂ ਨਿਕਲੇ ਬਜ਼ੁਰਗ ਨੂੰ ਥਾਣੇਦਾਰ ਸਵਰਨ ਸਿਹੁੰ ਨੇ ਬੈਂਤ ਦਿਖਾਉਂਦਿਆਂ ਰੋਕ ਲਿਆ।

"ਜੰਗਲ ਪਾਣੀ ਚੱਲਿਆ ਸੀ.....ਸਾਊ ਜੇ ਤੁਸੀਂ ਕਹਿੰਦੇ ਓ ਤਾਂ ਨਹੀਂ ਜਾਂਦਾ...." ਬਾਬੇ ਨੇ ਪੱਤਾ ਖੇਡਿਆ। ਉਹ ਕਿਵੇਂ ਨਾ ਕਿਵੇਂ ਘਰ ਵਾਪਸ ਮੁੜ ਕੇ ਸਾਰੀ ਸਥਿਤੀ ਖਾੜਕੂਆਂ ਨੂੰ ਦੱਸਣਾ ਚਾਹੁੰਦਾ ਸੀ। ਘਰ ਪਿੰਡ ਤੋਂ ਥੋੜਾ ਜਿਹਾ ਹੱਟਕੇ ਖੇਤਾਂ ਵਿੱਚ ਸੀ।

"ਚੰਗਾ ਫਿਰ ਚਾਹ ਧਰਵਾ ਜਾ ਕੇ...." ਥਾਣੇਦਾਰ ਸਵਰਨ ਨੇ ਫਿਰ ਲਲਕਾਰਾ ਮਾਰਨ ਦੇ ਅੰਦਾਜ਼ ਵਿੱਚ ਬਾਬੇ ਨੂੰ ਹੁਕਮ ਦਿੱਤਾ।

"ਚੰਗਾ ਸਾਊ ਜਿੰਨੀ ਮਰਜੀ ਚਾਹ ਪੀਓ ਚਾਹ ਦੇ ਘਾਟੇ ਐ....." ਕਹਿੰਦਾ ਹੋਇਆ ਬਾਬਾ ਓਹਨੀਂ ਪੈਰੀਂ ਪਿੱਛੇ ਮੁੜ ਚੱਲਿਆ। ਬਾਬਾ ਆਪਣੇ ਵੱਲੋਂ ਕਾਹਲੇ ਕਦਮ ਪੁੱਟ ਰਿਹਾ ਸੀ ਪਰ ਬੁੱਢੇ ਹੱਡ ਉਸਦਾ ਸਾਥ ਨਹੀਂ ਦੇ ਰਹੇ ਸਨ।

"ਕਿਉਂ ਬਾਬਾ ਹੁਣ ਤੁਰ ਨੀ ਹੁੰਦਾ ਗੋਡਿਆਂ ਤੋਂ ? ਜਵਾਨੀ 'ਚ ਤਾਂ ਗੋਡਣੀਆਂ ਲਾ ਕੇ ਜੜੁੱਤ ਕੰਧਾਂ ਟੱਪ ਜਾਂਦਾ ਹੋਣਾ ਐ...ਕੱਚ ਦੇ ਗਿਲਾਸ ਵਿੱਚ ਪਾਈਆਂ ਡੀਟੀਆਂ, ਨਾਲੇ ਬਾਬਾ ਖੇਡੇ ਨਾਲੇ ਮਾਰੇ ਸੀਟੀਆਂ....." ਕਿਸੇ ਸਿਪਾਹੀ ਮੁੰਡੇ ਨੇ ਮਸ਼ਕਰੀ ਕੀਤੀ। ਸਵਰਨ ਥਾਣੇਦਾਰ ਸਮੇਤ ਸਾਰੇ ਮੁਲਾਜ਼ਮਾਂ ਵਿੱਚ ਹਾਸਾ ਪੱਸਰ ਗਿਆ। ਬਾਬਾ ਟਿੱਚਰ ਅਣਸੁਣੀ ਕਰਕੇ ਵਾਹੋਦਾਹੀ ਘਰ ਅੰਦਰ ਵੜ ਗਿਆ।

"ਭਊ ਜਲਦੀ ਕਰੋ ਸਮਾਨ ਸਾਂਭੋ ਆਵਦਾ.....ਪੁਲਿਸ ਨੇ ਪਿੰਡ ਘੇਰਿਆ ਹੋਇਆ ਵਾ......ਐਧਰ ਨੂੰ ਵੀ ਆਉਣ ਡਹੇ ਐ...." ਬਾਬੇ ਦਾ ਹੋਕਰਾ ਸੁਣ ਕੇ ਸਾਰੇ ਖਾੜਕੂ ਮੁੰਡੇ ਅਸਾਲਟਾਂ ਸਾਂਭਣ ਵਿੱਚ ਰੁੱਝ ਗਏ। ਬਿਕਰਮਜੀਤ ਸਿੰਘ ਨਾਰਲੇ ਨੇ ਕੋਠੇ 'ਤੇ ਚੜ੍ਹਕੇ ਆਲਾ-ਦੁਆਲਾ ਦੇਖਿਆ। ਘੇਰਾ ਬਹੁਤ ਤਕੜਾ ਸੀ।

"ਜੱਥੇਦਾਰ ਜੀ, ਤੁਸੀਂ ਤੇ ਰਮੇਸ਼ਪਾਲ ਵੀਰ ਨਿਕਲੋ....ਅਸੀਂ ਵੇਹਨੇ ਆਂ ਕੀ ਹੁੰਦਾ....?" ਉਹ ਸੰਘੇ ਅਤੇ ਪਟਿਆਲੇ ਤੋਂ ਆਏ ਯੂਨੀਵਰਸਟੀ ਦੇ ਮੁੰਡੇ ਨੂੰ ਕੱਢਣ ਦੇ ਹੱਕ ਵਿੱਚ ਸੀ। ਹਲੇ ਉਹ ਪੂਰੀ ਤਰ੍ਹਾਂ ਤਿਆਰ ਵੀ ਨਹੀਂ ਹੋਏ ਸਨ ਕਿ ਕਾਲੀਆਂ ਟਾਂਗਰੀਆਂ ਵਾਲੇ ਕਮਾਂਡੋ ਮੁੰਡਿਆਂ ਦਾ ਇਕ ਟੋਲਾ ਖੜਾਪ-ਖੜਾਪ ਕੰਧਾਂ ਟੱਪ ਆਇਆ। ਕਮਾਂਡੋਜ਼ ਦੀ ਅਗਵਾਈ ਐਸ. ਪੀ. ਆਪ੍ਰੇਸ਼ਨ ਹਰਜੀਤ ਖੁਦ ਕਰ ਰਿਹਾ ਸੀ। ਉਹਨਾਂ ਆਉਂਦਿਆਂ ਹੀ ਖਾੜਕੂ ਗਰੁੱਪ ਉਤੇ ਫਾਇਰ ਦਾਗ ਦਿੱਤਾ। ਹਰਜੀਤ ਖਾੜਕੂਆਂ

ਨੂੰ ਲੁਕਣ ਲਈ ਸਮਾਂ ਦੇਣ ਦੇ ਰੌਂਅ ਵਿੱਚ ਨਹੀਂ ਸੀ ।

ਇਧਰੋਂ ਖਾੜਕੂਆਂ ਦੀਆਂ ਰਾਈਫਲਾਂ ਨੇ ਵੀ ਜਵਾਬੀ ਫਾਇਰ ਖੋਲ੍ਹ ਦਿੱਤਾ । ਪਰਿਵਾਰਕ ਮੈਂਬਰ ਜਿੱਥੇ-ਜਿੱਥੇ ਕਿਸੇ ਨੂੰ ਥਾਂ ਮਿਲਿਆ ਉੱਥੇ ਹੀ ਸ਼ਹਿ ਗਏ । ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨੇ ਦਰੱਖਤਾਂ 'ਤੇ ਬੈਠੇ ਪੰਛੀਆਂ ਨੂੰ ਉਡਾਰੀਆਂ ਭਰਨ ਲਈ ਮਜਬੂਰ ਕਰ ਦਿੱਤਾ। ਪੁਲੀਸ ਵੱਲੋਂ ਕੀਤੀ ਪਹਿਲੀ ਬੁਛਾੜ ਵਿੱਚ ਹੀ ਬਜ਼ੁਰਗ ਢੇਰੀ ਹੋ ਗਿਆ । ਸੁਖਵਿੰਦਰ ਸਿੰਘ ਸੰਘੇ ਦੀ ਇੱਕ ਲੱਤ ਬਿਲਕੁਲ ਨਕਾਰਾ ਹੋ ਗਈ ।

"ਦੀਸ਼ੇ ਤੁਸੀਂ ਨਿਕਲੋ....ਮੈਂ ਸਾਂਭ ਲੂੰਗਾ ਆਪੇ...." ਸੰਘੇ ਨੇ ਦੀਸ਼ੇ ਤੇ ਛੰਦੜੇ ਨੂੰ ਹੁਕਮ ਦਿੱਤਾ। ਨਾਰਲੇ ਵਾਲੇ ਬਿਕਰਮਜੀਤ ਨੇ ਜੀ. ਪੀ. ਐਮ ਦਾ ਮੂੰਹ ਖੋਹਲ ਦਿੱਤਾ। ਐਸ. ਪੀ. ਅਪ੍ਰੇਸ਼ਨ ਹਰਜੀਤ ਦੀ ਅਗਵਾਈ ਵਿੱਚ ਆਇਆ ਪਹਿਲਾ ਪੰਦਰਾਂ ਕੁ ਦਾ ਟੋਲਾ ਅਕਾਸ਼ੋਂ ਉੱਡ ਦੇ ਕਬੂਤਰਾਂ ਵਾਂਗ ਧਰਤੀ 'ਤੇ ਆਣ ਡਿੱਗਾ। ਸੰਘੇ ਨੇ ਐੱਸ. ਐਲ. ਆਰ. ਨਾਲ ਦੀਸ਼ੇ ਹੋਰਾਂ ਨੂੰ ਕਰਾਸ ਫਾਇਰ ਦਿੱਤਾ, ਉਹ ਘੇਰਾ ਤੋੜਣ ਵਿੱਚ ਕਾਮਯਾਬ ਹੋ ਗਏ । ਜਦ ਤੱਕ ਹੋਰ ਫੋਰਸ ਆਉਂਦੀ ਤਦ ਤੱਕ ਪੰਜ ਬਾਕੀ ਬਚੇ ਖਾੜਕੂਆਂ ਦਾ ਟੋਲਾ ਕੋਠੇ ਉੱਤੇ ਬਣੇ ਚੁਬਾਰੇ ਵਿੱਚ ਚੜ੍ਹਣ ਵਿੱਚ ਕਾਮਯਾਬ ਹੋ ਗਿਆ । ਐਸ. ਪੀ. ਅਪ੍ਰੇਸ਼ਨ ਹਰਜੀਤ, ਸਿੰਘਾਂ ਦੇ ਹੱਥ ਦੇਖ ਕੇ ਪਿੱਛਲ ਖੁਰੀਂ ਹੋ ਤੁਰਿਆ।

"ਨਾ ਤੂੰ ਐਨੀ ਕਾਹਲੀ ਕਿਉਂ ਕੀਤੀ....? ਛੋਕਰੀ ਜਹਾਉਣ ਗਿਆ ਸੀ.....?" ਸੰਧੂ ਹਰਜੀਤ ਨੂੰ ਟੁੱਟ ਕੇ ਪੈ ਗਿਆ । ਉਹ ਪੰਦਰਾਂ ਕਮਾਂਡੋਜ਼ ਦੇ ਮਾਰੇ ਜਾਣ ਕਰਕੇ ਤੈਸ਼ ਵਿੱਚ ਆ ਗਿਆ ਸੀ ।

"ਐਸ. ਪੀ. ਓ......ਹੋਮਗਾਰਡ ਅੱਗੇ ਵਧੋ......" ਸੰਧੂ ਨੇ ਲਲਕਾਰਾ ਮਾਰਿਆ। "ਸਵਰਨ ਸਿੰਘ ਅੱਗੇ ਹੋਵੋ....." ਸੰਧੂ ਫਿਰ ਚੀਕਿਆ । "ਤਨਖਾਹਾਂ ਲੈਣ ਨੂੰ ਇਹੇ ਤੇ ਗੋਲੀਆਂ ਠੰਡੀਆਂ ਕਰਨ ਨੂੰ.....ਐਸ. ਪੀ. ਓ. ਹੋਮਗਾਰਡ...." ਇਕ ਕਾਲੇ ਰੰਗ ਦੇ ਸਿਪਾਹੀ ਨੇ ਪੈਰ ਪਿਛਾਂਹ ਨੂੰ ਖਿੱਚਦਿਆਂ ਮਨ ਹੀ ਮਨ ਗਾਲ੍ਹ ਕੱਢੀ ।

"ਜਵਾਨ ਅੱਗੇ ਆਓ....ਜਲਦੀ ਕਰੋ.....ਉਗਰਵਾਦੀ ਜਾਨੇ ਨਾ ਪਾਏਂ...." ਐਸ.ਐਚ.ਓ. ਸਵਰਨ ਸਿੰਘ ਨੇ ਕੰਧ ਟੱਪਣ ਦੀ ਕੋਸ਼ਿਸ਼ ਕਰਦਿਆਂ ਮੁੰਡਿਆਂ ਨੂੰ ਹੱਲਾ ਸ਼ੇਰੀ ਦਿੱਤੀ । ਉਹ ਫੌਜ ਵਿੱਚੋਂ ਰਿਟਾਇਰ ਹੋ ਕੇ ਪੁਲਿਸ ਵਿੱਚ ਆਇਆ ਸੀ ਜਿਸ ਕਰਕੇ ਫੌਜੀ ਭਾਸ਼ਾ ਅਤੇ ਫੌਜੀ ਆਦਤਾਂ ਤੋਂ ਮਜਬੂਰ ਸੀ ।

"ਦਰਰਤ ਤੜ......" ਭੱਜਕੇ ਕੰਧ ਟੱਪਣ ਦੀ ਕੋਸ਼ਿਸ਼ ਕਰਦੇ ਸਵਰਨ ਸਿੰਹੁ ਥਾਣੇਦਾਰ ਅਤੇ ਪੰਜ ਹੋਰ ਸਿਪਾਹੀ ਬਿਕਰਮਜੀਤ ਦੀ ਗੰਨ ਦੀ ਮਾਰ ਹੇਠ ਆ ਗਏ ਸਨ ।

ਸਤਿ ਸ੍ਰੀ ਅਕਾਲ ਦਾ ਜੈਕਾਰ ਫਿਰ ਗੂੰਜਿਆ, ਇਸ ਤੋਂ ਬਾਅਦ ਸਿੱਧੀ ਕੰਧ ਟੱਪਣ ਦੀ ਹਿੰਮਤ ਕਿਸੇ ਦੀ ਨਾ ਹੋਈ । ਮੁਕਾਬਲਾ ਸਵੇਰੇ ਪੰਜ ਵਜੇ ਸਟਾਰਟ ਹੋਇਆ ਅਤੇ ਸ਼ਾਮ ਦੇ ਚਾਰ ਵੱਜਣ ਨੂੰ ਸਨ । ਗੱਲ ਕਿਸੇ ਤਣ-ਪੱਤਣ ਨਹੀਂ ਲੱਗ ਰਹੀ

ਸੀ। ਤਿੰਨਾਂ ਜ਼ਿਲ੍ਹਿਆਂ ਦੀ ਫੋਰਸ ਭੁੱਲਰਾਂ ਵਿੱਚ ਇਕੱਠੀ ਹੋ ਚੁੱਕੀ ਸੀ । ਚੰਡੀਗੜ੍ਹ ਤੋਂ ਸਪੈਸ਼ਲ ਹੈਲੀਕਾਪਟਰ ਰਾਹੀਂ ਵੱਡੇ ਸਾਹਿਬ ਮੁਕਾਬਲੇ ਵਾਲੀ ਜਗ੍ਹਾ ਪਹੁੰਚ ਚੁੱਕੇ ਸਨ ।

"ਸੰਧੂ ਆਤਮ ਸਮਰਪਣ ਦੀ ਅਨਾਊਸਮੈਂਟ ਕੀਤੀ ਸੀ....?" ਵੱਡੇ ਸਾਬ੍ਹ ਨੇ ਸੰਧੂ ਤੋਂ ਪੁੱਛ-ਗਿੱਛ ਕੀਤੀ ।

"ਨਹੀਂ ਸਰ.....ਐਨਾ ਮੌਕਾ ਨ੍ਹੀ ਮਿਲਿਆ..... !" ਸੰਧੂ ਨੇ ਸਭ ਦੱਸ ਦਿੱਤਾ ।

"ਕਰੋ ਫਿਰ, ਹੋ ਸਕਦੈ ਆਤਮ ਸਮਰਪਣ ਕਰ ਦੇਣ..?" ਵੱਡੇ ਸਾਬ੍ਹ ਦਾ ਇਰਾਦਾ ਖਾੜਕੂਆਂ ਨੂੰ ਭੁਲੇਖੇ ਵਿੱਚ ਲੈ ਕੇ ਮਾਰ ਦੇਣ ਦਾ ਸੀ ।

"ਤੁਹਾਨੂੰ ਸਭ ਨੂੰ ਸੂਚਿਤ ਕੀਤਾ ਜਾਂਦੈ ਕਿ ਆਪੋ ਆਪਣੇ ਹਥਿਆਰ ਸੁੱਟ ਦੇਵੋ"- ਮੁਫ਼ਤ ਵਿੱਚ ਆਪਣੀ ਜਾਨ ਨਾ ਗਵਾਓ ਤੁਹਾਨੂੰ ਮੁਆਫੀ...?" ਡੀ.ਐਸ.ਪੀ. ਸੀਤਾ ਰਾਮ ਨੇ ਮੂੰਹ ਨੂੰ ਭੌਂਪ ਲਗਾ ਕੇ ਨਿੰਮ ਦੀ ਛਾਵੇਂ ਖਲੋਕੇ ਹਾਲੇ ਸ਼ਬਦ ਪੂਰੇ ਵੀ ਨਹੀਂ ਕੀਤੇ ਸਨ ਕਿ ਦਗੜ-ਦਗੜ ਕਰਦੀਆਂ ਜੀ.ਪੀ.ਐਮ ਦੀਆਂ ਚਾਰ ਪੰਜ ਗੋਲੀਆਂ ਉਸਦੇ ਮੂੰਹ ਨੂੰ ਲਗਾਏ ਭੌਂਪੂ ਨੂੰ ਪਾੜਕੇ ਸੰਘ ਵਿੱਚੀਂ ਹੁੰਦੀਆਂ ਹੋਈਆਂ ਗਿੱਚੀਓਂ ਪਾਰ ਹੋ ਗਈਆਂ ।

"ਭੈਣ ਦੇਣਾ ਮਾਫ ਕਰਦੂ ਸਾਨੂੰ ਕੁੱਤਾ ਕਰਾੜ, ਬੋਲੇ....." ਬਿਕਰਮਜੀਤ ਦਾ ਸਤਿ ਸ੍ਰੀ ਅਕਾਲ ਦਾ ਨਾਹਰਾ ਫਿਰ ਗੂੰਜ ਗਿਆ । ਅੰਤ ਦੋ ਹੈਲੀਕਾਪਟਰ ਅਤੇ ਬੁਲਟ ਪਰੂਫ ਟਰੈਕਟਰਾਂ ਦੀ ਮਦਦ ਨਾਲ ਖਾੜਕੂ ਗਰੁੱਪ ਉੱਤੇ ਕਾਬੂ ਪਾਇਆ ਗਿਆ। ਭੁੱਲਰਾਂ ਪਿੰਡ ਦੀ ਧਰਤੀ ਉੱਤੋਂ ਪੰਜਾਹ ਕੁ ਪੁਲੀਸ ਕਰਮਚਾਰੀਆਂ ਅਤੇ ਸੁਖਵਿੰਦਰ ਸੰਘਾ ਸਮੇਤ ਚਾਰ ਹੋਰ ਖਾੜਕੂ ਸੂਰਬੀਰਾਂ ਦੀਆਂ ਲਾਸ਼ਾਂ ਚੁੱਕੀਆਂ ਗਈਆਂ । ਸ਼ਾਮ ਦੀਆਂ ਖ਼ਬਰਾਂ ਵਿੱਚ ਸੰਘੇ ਦੀ ਸ਼ਹਾਦਤ ਦੀ ਖ਼ਬਰ ਨੇ ਲੋਕਾਂ ਦੇ ਹੱਥਾਂ ਵਿੱਚੋਂ ਸ਼ਾਮ ਦੀ ਰੋਟੀ ਦੀਆਂ ਬੁਰਕੀਆਂ ਛੁਡਾ ਦਿੱਤੀਆਂ ।

◆◆◆

# ਕਾਂਡ ੨੩

ਪੰਜਾਂ ਖਾੜਕੂ ਸਿੰਘਾਂ ਦੀਆਂ ਲਾਸ਼ਾਂ ਨੂੰ ਤਰਨ ਤਾਰਨ ਸਿਵਲ ਹਸਪਤਾਲ ਵਿੱਚ ਪੋਸਟ ਮਾਰਟਮ ਕਰਨ ਲਈ ਲਿਆਂਦਾ ਗਿਆ । ਵੱਡਾ ਸਾਬ੍ਹ ਸੰਧੂ ਨੂੰ ਥਾਪੀਆਂ ਦੇ ਰਿਹਾ ਸੀ । ਸੰਘਾ ਏ ਕੈਟਾਗਰੀ ਦੇ ਖਾੜਕੂਆਂ ਵਿੱਚ ਆਉਂਦਾ ਹੋਣ ਕਰਕੇ ਕੇਂਦਰ ਅਤੇ ਆਲੇ-ਦੁਆਲੇ ਦੇ ਬਾਕੀ ਸੂਬਿਆਂ ਦੀਆਂ ਸਰਕਾਰਾਂ ਨੇ ਉਸਦਾ ਇਨਾਮ ਪੱਚੀ ਲੱਖ ਰੁਪਏ ਰੱਖਿਆ ਸੀ । ਸਾਰੇ ਦਾ ਸਾਰਾ ਇਨਾਮ ਸੰਧੂ ਦੀ ਢਾਣੀ ਵਿੱਚ ਵੰਡਿਆ ਜਾਣਾ ਸੀ ।

"ਜਨਾਬ ਆਹ ਮੁੰਡਾ ਆ ਜਿਹਨੇ ਸੂਚਨਾ ਦਿੱਤੀ ਸੀ...ਉਹੀ ਪੁਰਾਣਾ ਫੈਡਰੇਸ਼ਨੀਆਂ..." ਸੰਧੂ ਨੇ ਮੁਖਬਰ ਨੂੰ ਵੱਡੇ ਸਾਬ੍ਹ ਨਾਲ ਮਿਲਾਇਆ ।

"ਗੁੱਡ....ਵੈਰੀ ਗੁੱਡ....ਗਰੇਟ ਬੁਆਏ....." ਵੱਡੇ ਸਾਬ੍ਹ ਨੇ ਮੁੰਡੇ ਨੂੰ ਥਾਪੀ ਦਿੱਤੀ।

"ਸਰ ਮੇਰੀ ਸਕਿਊਰਟੀ....?" ਉਨ੍ਹਾਂ ਮੈਨੂੰ ਜ਼ਿੰਦਿਆਂ ਨਹੀਂ ਜੇ ਛੱਡਣਾ...." ਮੁੰਡੇ ਦੀਆਂ ਅੱਖਾਂ ਵਿੱਚ ਮੌਤ ਦਾ ਡਰ ਚਮਕਿਆ ।

"ਕੋਈ ਗੱਲ ਨੀ ਤੂੰ ਫਿਕਰ ਨਾ ਕਰ, ਜੇ ਕਹੇਂ ਤਾਂ ਅਸਾਲਟ ਦੇ ਦੀਏ ਇਕ....?" ਸੰਧੂ ਨੇ ਮੁੰਡੇ ਨੂੰ ਟੋਹਿਆ ।

"ਜਨਾਬ ਅਗਲਿਆਂ ਕੋਲ ਦਸ ਗੁਣਾ ਹੋਣਗੀਆਂ ਤੁਸੀਂ ਕੋਈ ਹੋਰ ਔਹੜ ਪੌਹੜ ਕਰੋ ?" ਮੁੰਡੇ ਨੇ ਹੱਥ ਜੋੜ ਦਿੱਤੇ । ਉਸਦੀ ਕੰਬਦੀ ਅਵਾਜ਼ ਦੀ ਘਿੱਗੀ ਬੱਝੀ ਪਈ ਸੀ ।

"ਘਰੇ ਕੌਣ-ਕੌਣ ਹੁੰਦੇ ਜੇ....?" ਵੱਡੇ ਸਾਬ੍ਹ ਨੇ ਪਰਿਵਾਰਕ ਜਾਣਕਾਰੀ ਲਈ।

"ਜਨਾਬ ਪਿਤਾ ਜੀ ਤਾਂ ਚੜ੍ਹਾਈ ਕਰਗੇ ਸੀ....ਨਿੱਕੇ ਹੁੰਦਿਆਂ ਈ, ਵੱਡਾ ਭਾਊ ਕਿਤੇ-ਕਿਤੇ ਮਾੜਾ-ਮੋਟਾ ਗੇੜਾ ਮਾਰ ਛੱਡਦੈ ਪਾਰ ਦਾ । ਅਫੀਮ-ਫੂਮ ਹੁਣ ਤਾਂ ਉਹ ਵੀ ਨ੍ਹੀ ਵਿਕਦੀ । ਬੰਦ ਹੋਇਆ ਪਿਆ ਸਾਰਾ ਕਾਰੋਬਾਰ। ਅੱਤਵਾਦ ਕਰਕੇ ਸਖ਼ਤੀ ਹੋ ਗਈ ਊ ਬਾਡਰ ਤੇ...ਘਰੇ ਬਿਰਧ ਮਾਤਾ ਅਤੇ ਜਵਾਨ ਵਿਆਹੁਣ ਜੋਗੀ ਭੈਣ ਹਈ..." ਮੁੰਡੇ ਨੇ ਕੰਬਦੀ ਜੁਬਾਨ ਨਾਲ ਸਾਰੀ ਸਥਿਤੀ ਦੱਸ ਦਿੱਤੀ ।

"ਤੂੰ ਪੜ੍ਹਿਆ-ਪੁੜਿਆ ਹੈਗਾਂ ਕੁਛ..?" ਵੱਡੇ ਸਾਬ੍ਹ ਨੇ ਪੁੱਛਿਆ ।

"ਹਾਂ ਜੀ ਸਰ ਪਲੱਸ ਟੂ ਆਂ ਜੀ...." ਮੁੰਡੇ ਨੇ ਵੱਡੇ ਸਾਬ੍ਹ ਦੀਆਂ ਅੱਖਾਂ ਵਿਚ ਦੇਖਦਿਆਂ ਉੱਤਰ ਦਿੱਤਾ ।

"ਤੇ ਕੁੜੀ.....?" ਸਾਬ੍ਹ ਦਾ ਸਵਾਲ ਸੀ ਕਿ ਕੁੜੀ ਪੜ੍ਹੀ-ਲਿਖੀ ਐ। "ਹਾਂ ਜੀ ਸਰ.....ਸਟੈਨੋਗ੍ਰਾਫੀ ਦਾ ਕੋਰਸ ਕੀਤਾ ਐ..." ਮੁੰਡੇ ਨੇ ਉਤਰ ਦਿੱਤਾ। "ਠੀਕ ਐ ਸੰਧੂ.....ਇਹਨੂੰ ਐਸ.ਪੀ.ਓ. ਲੈ ਲਉ ਤੇ ਕੁੜੀ ਨੂੰ ਚੰਡੀਗੜ੍ਹ ਭੇਜ ਦੇਣਾ ਮੇਰੇ ਦਫ਼ਤਰ ਵਿੱਚ ਕਲਰਕ ਦੀ ਲੋੜ ਐ.." ਵੱਡੇ ਸਾਬ੍ਹ ਨੇ ਸੰਧੂ ਨੂੰ ਹੁਕਮ ਦਿੱਤਾ । ਵੱਡਾ ਸਾਬ੍ਹ

ਮੁੰਡੇ ਦੇ ਗੋਰੇ ਨਿਸ਼ੋਹ ਰੰਗ ਅਤੇ ਤਿੱਖੇ ਨੈਣਾਂ ਤੋਂ ਹੀ ਕੁੜੀ ਦੀ ਸ਼ਕਲ ਦਾ ਅੰਦਾਜ਼ਾ ਲਗਾ ਗਿਆ ਸੀ ।

ਸੰਘੇ ਦੀ ਮੌਤ ਨਾਲ ਸਾਰੇ ਇਲਾਕੇ ਵਿੱਚ ਸੋਗ ਦੀ ਲਹਿਰ ਪੱਸਰ ਗਈ। ਲੋਕਾਂ ਦਾ ਹਜ਼ੂਮ ਸਿਵਲ ਹਸਪਤਾਲ ਤਰਨ ਤਾਰਨ ਵੱਲ ਨੂੰ ਆਹੂਲ ਪਿਆ। ਪੁਲੀਸ ਵਾਰਸਾਂ ਨੂੰ ਲਾਸ਼ ਨਹੀਂ ਦੇਣਾ ਚਾਹੁੰਦੀ ਸੀ । ਪਰ ਲੋਕਾਂ ਨੇ ਅੰਮ੍ਰਿਤਸਰ- ਫਰੀਦਕੋਟ ਮਾਰਗ ਉੱਤੇ ਪੈਂਦੇ ਮੁੱਖ ਚੌਂਕ ਵਿੱਚ ਧਰਨਾ ਦੇ ਕੇ ਚੱਕਾ ਜਾਮ ਕਰ ਦਿੱਤਾ । ਮਾਸਟਰ ਨਿਰੰਜਣ ਸਿੰਘ ਕਾਮਰੇਡ ਅੱਗੇ ਹੋ ਕੇ ਰੋਹ ਨਾਲ ਨਾਹਰੇ ਲਗਾ ਰਿਹਾ ਸੀ । ਆਖਰ ਹੰਭ ਕੇ ਪੁਲਸ ਨੂੰ ਲੋਕਾਂ ਦੇ ਹਜ਼ੂਮ ਅੱਗੇ ਗੋਡੇ ਟੇਕਣੇ ਪਏ । ਲੋਕਾਂ ਦੇ ਰੋਹ ਨੇ ਤਰਨ ਤਾਰਨ ਤੋਂ ਲੈ ਕੇ ਸੰਘੇ ਪਿੰਡ ਤੱਕ ਇਕ ਲੰਮੇ ਜਲੂਸ ਦਾ ਰੂਪ ਧਾਰਨ ਕਰ ਲਿਆ । ਪੰਜਾਂ ਸ਼ਹੀਦਾਂ ਨੂੰ ਇੱਕੋ ਚਿਖਾ 'ਤੇ ਰੱਖਕੇ ਅੱਗ ਦਿਖਾਈ ਗਈ। ਰਮੇਸ਼ਪਾਲ ਦੇ ਪ੍ਰੋਫੈਸਰ ਮਾਤਾ- ਪਿਤਾ ਖ਼ਬਰ ਮਿਲਣ 'ਤੇ ਸਪੈਸ਼ਲ ਚੱਲ ਕੇ ਪਟਿਆਲੇ ਤੋਂ ਸੰਘੇ ਪਹੁੰਚੇ ਸਨ। ਮਾਰਕਸਵਾਦੀ ਸੁਰ ਰੱਖਣ ਵਾਲੇ ਸਿੱਖ ਪ੍ਰੋਫੈਸਰ ਨੇ ਅੱਖਾਂ ਵਿੱਚ ਲਾਲ ਹਨ੍ਹੇਰੀ ਭਰਕੇ ਇਕਲੌਤੇ ਪੁੱਤ ਦੇ ਅੰਤਮ ਦਰਸ਼ਨ ਕੀਤੇ । ਉਸਦੇ ਜਮਾਤੀ ਦੁਸ਼ਮਣਾਂ ਦੀ ਕਤਾਰ ਵਿਚ ਬਿਪਰਵਾਦ ਦਾ ਸਥਾਨ ਇੱਕ ਨੰਬਰ 'ਤੇ ਪਹੁੰਚ ਚੁੱਕਾ ਸੀ।

"ਮਾੜੀ ਗੱਲ ਹੋਈ...ਮੁੰਡਾ ਸੂਝਵਾਨ ਸੀ...." ਬਾਬੇ ਮਾਨੋਚਾਹਲ ਨੂੰ ਸੰਘੇ ਦੀ ਸ਼ਹਾਦਤ ਦਾ ਦਿਲੀ ਦੁੱਖ ਸੀ । ਬਾਬੇ ਨੇ ਸਤਨਾਮ ਸਿੰਘ ਛੀਨੇ ਨਾਲ ਮੀਟਿੰਗ ਵਿਚ ਗੱਲ ਸਾਂਝੀ ਕੀਤੀ ।

"ਪਰ ਬਾਬਿਓ ਉਹ ਤਾਂ ਆਪਾਂ ਨੂੰ ਛੱਡ ਕੇ ਅੱਡਰਾ ਹੋ ਗਿਆ ਸੀ...." ਸਤਨਾਮ ਨੇ ਸੰਘੇ ਦੇ ਅਲੱਗ ਹੋਣ ਦੀ ਗੱਲ ਕੀਤੀ । ਉਹ ਸੰਘੇ ਦੇ ਅੱਡ ਹੋਣ ਜਾਣ 'ਤੇ ਦਿਲੋਂ ਔਖਾ ਸੀ ।

"ਤਾਂ ਕੀ ਹੋ ਗਿਆ..? ਲੜਦਾ ਤਾਂ ਖਾਲਸਾ ਰਾਜ ਲਈ ਹੀ ਸੀ ? ਮਾੜੀਆਂ-ਮੋਟੀਆਂ ਗਲਤੀਆਂ ਨੂੰ ਨਹੀਂ ਗੌਲਿਆ ਕਰਦੇ....ਜੇ ਵੱਡੇ ਸੰਘਰਸ਼ਾਂ ਲਈ ਲੜਨੈ ਤਾਂ ਨਿੱਕੀਆਂ ਲੜਾਈਆਂ ਵਿਚੋਂ ਬਾਹਰ ਨਿਕਲਣਾ ਪਵੇਗਾ ।" ਬਾਬੇ ਨੇ ਛੀਨੇ ਨੂੰ ਤਾਕੀਦ ਕੀਤੀ ।

"ਠੀਕ ਐ ਬਾਬਾ ਜੀ ਜਿਵੇਂ ਆਪ ਜੀ ਦਾ ਹੁਕਮ ।" ਛੀਨਾ ਹਾਂ ਵਿੱਚ ਹਾਂ ਮਿਲਾਉਣ ਲੱਗਾ।

"ਹਾਂ ਫਿਰ ਕਿਵੇਂ ਕਰਨੈ, ਬਦਲਾ ਤਾਂ ਲੈਣਾ ਹੀ ਪੈਣੇ, ਨਹੀਂ ਤਾਂ ਇਹਨਾਂ ਦਾ ਮੂੰਹ ਪੈ ਜਾਊ....ਕੁੱਤੇ ਦੇ ਮੂੰਹ ਨੂੰ ਜਦੋਂ ਲਹੂ ਲੱਗ ਜਾਵੇ ਤਾਂ ਹੋਰ ਵੀ ਖ਼ਤਰਨਾਕ ਹੋ ਜਾਂਦੈ....ਦਿੱਲੀ ਦੇ ਪਿਆਦਿਆਂ ਦੇ ਚਿੱਤੜਾਂ ਨੂੰ ਵੀ ਸੇਕ ਤਾਂ ਲੱਗਣਾ ਹੀ ਚਾਹੀਦੈ ਮਾੜਾ-ਮੋਟਾ..."ਬਾਬੇ ਨੇ ਗੱਲ ਕਰਦਿਆਂ ਖੱਬੇ ਪਾਸੇ ਪਈ ਡਰੰਮ ਮੈਗਜ਼ੀਨ ਵਾਲੀ ਅਸਾਲਟ 'ਤੇ ਪਈ ਧੂੜ ਨੂੰ ਪਰਨੇ ਨਾਲ ਝਾੜਿਆ ।

"ਮੇਜਰ ਆਇਆ ਸੀ ਯੂ.ਪੀ. ਵਾਲਾ...ਉਹ ਵੀ ਆਖਦਾ ਸੀ ਬਈ ਮੇਰਾ ਖੂਨ ਖੌਲਦੈ.....ਪਰ ਸਮਾਨ ਨੂੰ ਕਹਿੰਦਾ ਸੀ....ਮਸਾਲਾ ਹੈ ਨੀ ਉਹਨਾਂ ਕੋਲ.." ਛੀਨੇ ਨੇ

ਮੇਜਰ ਸਿੰਘ ਯੂ.ਪੀ. ਦੇ ਆਉਣ ਬਾਰੇ ਬਾਬੇ ਨੂੰ ਦੱਸਿਆ।

"ਦੇ ਦੇਣਾ ਸੀ ਫਿਰ....ਆਪਾਂ ਕਿਹੜਾ ਰੋਟੀਆਂ ਪਕਾਉਣੀਆਂ ਮਣਾਂ ਮੂੰਹੀਂ ਤਾਂ ਪਿਐ...." ਬਾਬੇ ਨੇ ਮਸਾਲਾ ਦੇਣ ਲਈ ਹਰੀ ਝੰਡੀ ਕਰ ਦਿੱਤੀ।

"ਮੈਂ ਜਰਕ ਗਿਆ ਬਾਬਾ ਜੀ ਬਈ ਕਿਧਰੇ ਤੁਸੀਂ ਨਰਾਜ਼ ਨਾ ਹੋਵੋ....? ਉਹ ਸੰਘੇ ਨਾਲ ਚਲਾ ਗਿਆ ਸੀ ਨਾ ਤਾਂ ਕਰਕੇ....। ਬਹਿਲੇ ਭਾਊ ਨੇ ਵੀ ਮਨਾਂ ਕਰ ਦਿੱਤਾ...।"

"ਮੈਨੂੰ ਤੁਹਾਡੀਆਂ ਐਹਨਾਂ ਗੱਲਾਂ 'ਤੇ ਈ ਖਿਝ ਚੜ੍ਹਦੀ ਐ ਨਿੱਕੀਆਂ- ਨਿੱਕੀਆਂ ਗੱਲਾਂ 'ਤੇ ਸੌਂਕਣਾਂ ਵਾਂਗੂੰ ਡਹਿ ਜਾਂਦੇ ਓ......ਮੈਨੂੰ ਕਿਸੇ ਵੀ ਜਥੇਬੰਦੀ ਨਾਲ ਕੋਈ ਮਤਲਬ ਨਹੀਂ...ਸੰਘਰਸ਼ ਨਾਲ ਮਤਲਬ ਐ.....ਉਹ ਨੂੰ ਲੱਭੋ ਸ਼ਹੀਦ ਨੂੰ ਤੇ ਹਫਤੇ ਦੇ ਵਿੱਚ-ਵਿੱਚ ਸੌਦਾ-ਪੱਤਾ ਭੇਜਦਾ ਕਰੋ ਉਹਦੇ ਕੋਲ। ਮੈਨੂੰ ਐਸ.ਪੀ. ਅਪਰੇਸ਼ਨ ਹਰਜੀਤ ਦੀ ਸੁਨਾਉਣੀ ਚਾਹੀਦੈ ਐ ਹਫਤੇ ਦੇ ਵਿੱਚ ਵਿੱਚ..." ਬਾਬੇ ਨੇ ਛੀਨੇ ਨੂੰ ਹੁਕਮ ਦਿੱਤਾ। ਅਗਲੇ ਦਿਨਾਂ ਵਿੱਚ ਮੇਜਰ ਸਿੰਘ ਸ਼ਹੀਦ ਯੂ.ਪੀ. ਵਾਲੇ ਕੋਲ ਐਸ.ਪੀ. ਅਪਰੇਸ਼ਨ ਦੇ ਅਪਰੇਸ਼ਨ ਲਈ ਅਪਰੇਸ਼ਨ ਥੀਏਟਰ ਦਾ ਸਮਾਨ ਪਹੁੰਚ ਚੁੱਕਾ ਸੀ ।

"ਵਾਹ ਬਈ ਵਾਹ ਹੁਣ ਆਊ ਨਜ਼ਾਰਾ, ਹੁਣ ਬਣੂ ਗੱਲ...." ਮੇਜਰ ਸਿੰਘ ਸਮਾਨ ਨੂੰ ਦੇਖਕੇ ਬੁੜਕਿਆ । ਉਹ ਸੰਘੇ ਦੇ ਬਦਲੇ ਲਈ ਤਨੋ-ਮਨੋ ਕਾਹਲਾ ਸੀ । "ਐਸ.ਪੀ. ਅਪਰੇਸ਼ਨ ਹਰਜੀਤ.... ਉਸਨੇ ਬੁੱਲ੍ਹ ਟੁੱਕੇ ।" "ਮੁੰਡਿਓ ਟਾਊਟ ਦਾ ਪਤਾ ਚੱਲਿਆ ਕੁਝ", ਉਸ ਨੇ ਸਾਥੀਆਂ ਨੂੰ ਪੁੱਛ- ਪੜਤਾਲ ਕੀਤੀ ।

"ਹਾਂ ਪਤਾ ਲੱਗ ਗਿਐ, ਉੱਥੋਂ ਦਾ ਇਕ ਪੁਰਾਣਾ ਫੈਡਰੇਸ਼ਨੀਆ ਐ....." ਸਾਥੀਆਂ ਨੇ ਹਾਮੀ ਭਰੀ ।

"ਇਹ ਸਾਲੇ ਕੰਜਰ ਪਤਾ ਨਹੀਂ ਕੌਮ ਵਿੱਚ ਹੋਰ ਕਿੰਨਾ ਚਿਰ ਜੰਮਦੇ ਰਹਿਣਗੇ ਜਿੰਨੀ ਮਾਰਸ਼ਲ ਕੌਮ ਉੱਨੇ ਵੱਡੇ ਗ਼ਦਾਰ...." ਮੇਜਰ ਸਿੰਘ ਕੌਮ ਦੇ ਗ਼ਦਾਰਾਂ ਤੋਂ ਚਿੰਤਤ ਸੀ ।

"ਚਲੋ ਫਿਰ ਫੜੋ ਭੈਣ ਦੇਣੇ ਨੂੰ ਅੱਜ ਵੱਡੇ ਤੜਕਿਓਂ ਈਂ......ਉਹਨੂੰ ਈ ਬਨਾਉਣੇ ਆਂ ਬਲੀ ਦਾ ਬੱਕਰਾ । ਪੁੱਤ ਮੇਰਾ ਜੇ ਉਹਨਾਂ ਨੂੰ ਕੰਮ ਦੇ ਸਕਦੈ ਤਾਂ ਸਾਨੂੰ ਕਿਉਂ ਨਹੀਂ ।" ਮੇਜਰ ਦੇ ਦਿਮਾਗ ਨੇ ਸਕੀਮ ਦੌੜਾਈ। ਮੇਜਰ, ਛੀਨੇ ਅਤੇ ਬਹਿਲੇ ਦੇ ਗਰੁੱਪ ਨੇ ਵੱਡੇ ਤੜਕਿਓਂ ਹੀ ਛਾਪਾ ਮਾਰ ਕੇ ਨਵੇਂ ਭਰਤੀ ਹੋਏ ਐਸ.ਪੀ.ਓ. ਨੂੰ ਟਾਊਟੀ ਦਾ ਖਮਿਆਜ਼ਾ ਚੁਕਾਉਣ ਲਈ ਘਰੇ ਹੀ ਜਾ ਦੱਬਿਆ।

"ਤੇਰੀ ਦਾਹੜੀ ਕਿੱਧਰ ਗਈ ਉਏ, ਉਦੋਂ ਮੋਰਚੇ ਵੇਲੇ ਤਾਂ ਅੱਗੇ ਹੋ-ਹੋ ਨਾਹਰੇ ਮਾਰਦਾ ਸਉ...ਹੁਣ ਸਾਲਿਆ ਖਤ ਵੀ ਕਢਾਈ ਫਿਰਦੈਂ..." ਬਹਿਲੇ ਨੇ ਭੱਜਦੇ ਮੁੰਡੇ ਨੂੰ ਜੱਟ-ਜੱਫਾ ਮਾਰ ਲਿਆ ।

"ਉਹਨਾਂ ਲਈ ਕੰਮ ਕਰਦੈਂ ਉਹਨਾਂ ਲਈ.....ਸ਼ਰਮ ਨੀ ਆਉਂਦੀ ਮਰ ਜਾਵੇਂ ਏਦੂੰ ਤਾਂ...ਆਹ ਉਹੀ ਹੱਥ ਨੇ ਜਿਨ੍ਹਾਂ ਕਦੇ ਸੰਤ ਜਰਨੈਲ ਸਿੰਘ ਹੋਰਾਂ ਦੇ ਸਾਹਮਣੇ ਅਕਾਲ ਤਖ਼ਤ ਸਾਹਿਬ 'ਤੇ ਸਹੁੰਆਂ ਚੁੱਕੀਆਂ ਸਨ......ਮਰਜੀਵੜੇ....ਹੁਣ ਇੱਕ ਜੀਵੜੇ

ਬਣੇ ਫਿਰਦੇ ਜੇ...." ਮੇਜਰ ਨੇ ਥੱਪੜ ਮਾਰ ਕੇ ਮੁੰਡੇ ਦਾ ਮੂੰਹ ਘੁਮਾ ਦਿੱਤਾ ।

"ਚਲ ਤੁਰ, ਕਰੀਏ ਤੇਰਾ ਕਲਿਆਣ..." ਇਕ ਅਸਾਲਟ ਵਾਲੇ ਮੁੰਡੇ ਨੇ ਰਾਈਫਲ ਦੀ ਬੈਰਲ ਮੁੰਡੇ ਦੀ ਗਿੱਚੀ ਵਿੱਚ ਲਗਾ ਦਿੱਤੀ।

"ਹਾੜਾ ਪੁੱਤਰੋ ਮੇਰਾ ਮਾਤੜ ਦਾ ਬੁੱਢੇ ਵਾਰੇ ਇਕੋ-ਇਕ ਸਹਾਰਾ...ਤੁਹਾਨੂੰ ਗੁਰੂ ਦਾ ਵਾਸਤਾ...ਇਹਦੇ 'ਤੇ ਨਹੀਂ ਤਾਂ ਮੇਰੇ ਧੌਲੇ-ਝਾਟੇ 'ਤੇ ਤਰਸ ਕਰੋ...." ਪਰਿਵਾਰ ਦੀ ਬਜ਼ੁਰਗ ਮਾਤਾ ਨੇ ਖਾੜਕੂ ਟੋਲੀ ਮੂਹਰੇ ਹੱਥ ਜੋੜ ਦਿੱਤੇ।

"ਮਾਤਾ ਇਹਦੀ ਕਮੀਨਗੀ ਕਰਕੇ ਜਿਹੜੇ ਪੰਜ ਮਰੇ ਆ ਉਹਨਾਂ 'ਚੋਂ ਦੋ ਕੱਲੇ-ਕੱਲੇ ਹੀ ਸੀ ਬਿਕਰਮਜੀਤ ਅਤੇ ਰਮੇਸ਼ਪਾਲ ਉਹਨਾਂ ਦੇ ਮਾਂ-ਪਿਉ ਦਾ ਕੌਣ ਸਹਾਰਾ ਬਣੂੰ..." ਇੱਕ ਤੱਤੇ ਮੁੰਡੇ ਨੇ ਅੱਗ ਦੇ ਅੰਗਿਆਰ ਵਰਗਾ ਜਵਾਬ ਬਜ਼ੁਰਗ ਮਾਤਾ ਦੇ ਮੱਥੇ ਮਾਰਿਆ ।

"ਵੀਰ ਇਹਦੀ ਮੌਤ ਨਾਲ ਜੇ ਉਹ ਗਏ ਵਾਪਸ ਪਰਤ ਆਉਣਗੇ ਤਾਂ ਲਿਆਓ ਮੈਨੂੰ ਫੜਾਓ ਅਸਾਲਟ, ਮੈਂ ਖ਼ੁਦ ਹੀ ਇਹਨੂੰ ਖ਼ਤਮ ਕਰ ਦਿੰਨੀ ਆਂ, ਸੋਚੂਗੀਂ ਮੇਰੇ ਕੋਈ ਵੀਰ ਹੈ ਹੀ ਨਹੀਂ ਸੀ। ਪਰ ਸੋਹਣਿਓਂ ਵੀਰੋ ਜੇ ਕਤਲਾਂ ਨਾਲ ਤੁਹਾਡੀ ਲਹਿਰ ਨੂੰ ਕੋਈ ਫਾਇਦਾ ਹੁੰਦੈ ਤਾਂ ਇਕ ਹੀ ਕਿਉਂ ਸਾਨੂੰ ਤਿੰਨਾਂ ਨੂੰ ਹੀ ਕਤਲ ਕਰ ਦੇਵੋ...ਪਰ ਮੈਂ ਜਾਣਦੀ ਆਂ ਇਹਦੇ ਵਰਗੇ ਨਿੱਕੇ-ਨਿੱਕੇ ਕੀੜੇ ਇੱਕ ਨਹੀਂ ਹਜ਼ਾਰਾਂ ਮਾਰ ਕੇ ਵੀ ਕੌਮੀ ਫਸਲ ਵਿੱਚੋਂ ਕੀਟਾਂ ਦਾ ਖਾਤਮਾ ਨਹੀਂ ਹੋਣ ਲੱਗਾ, ਸਗੋਂ ਤੁਹਾਡੀ ਲਹਿਰ ਲੋਕਾਂ ਦੇ ਦਿਲਾਂ ਤੋਂ ਦੂਰ ਹੋ ਜਾਵੇਗੀ। ਤੁਸੀਂ ਨਿਸ਼ਾਨੇ ਤੋਂ ਖੁੰਝ ਜਾਵੋਗੇ....ਤੇ ਤੁਹਾਡਾ ਦੁਸ਼ਮਣ ਵੀ ਇਹੀ ਚਾਹੁੰਦੈ..." ਮੁਖਬਰ ਮੁੰਡੇ ਦੀ ਪੜ੍ਹੀ-ਲਿਖੀ ਭੈਣ ਜੋ ਹੁਣ ਤੱਕ ਸਭ ਕੁਝ ਬਹੁਤ ਸਹਿਜ ਨਾਲ ਦੇਖ ਰਹੀ ਸੀ, ਆਖਰ ਬੋਲ ਉਠੀ।

ਕੁੜੀ ਦੇ ਬੋਲਾਂ ਨੇ ਇੱਕ ਵਾਰ ਤਾਂ ਖਾੜਕੂ ਟੋਲੇ ਦੇ ਹਿਰਦੇ ਵਿੱਚ ਠੰਡ ਦਾ ਛਿੜਕਾਅ ਕਰ ਦਿੱਤਾ ਪਰ ਉਹ ਐਨੀ ਜਲਦੀ ਮੋਮ ਹੋਣ ਵਾਲੇ ਹਿਰਦਿਆਂ ਵਾਲੇ ਨਹੀਂ ਸਨ।

"ਭੈਣ ਤੂੰ ਠੀਕ ਆਹਨੀਂ ਏ ਪਰ ਸਾਡੀ ਵੀ ਮਜਬੂਰੀ ਐ ਇਹਨੂੰ ਇਕੋ ਸ਼ਰਤ 'ਤੇ ਬਖਸ਼ਿਆ ਜਾ ਸਕਦੈ.....ਜੇ ਸਾਡਾ ਕੰਮ ਕਰੇਗਾ....ਜੇ ਸਾਡੇ ਲਈ ਕੰਮ ਕਰੇਗਾ, ਨਹੀਂ ਤਾਂ ਇਹਦੀ ਜ਼ਿੰਦਗੀ ਖੋਹਣ ਲਈ ਅਸੀਂ ਤੇਰੇ ਕੋਲੋਂ ਮਾਫ਼ੀ ਮੰਗ ਲਵਾਂਗੇ...." ਛੀਨੇ ਨੇ ਗੱਲ ਆਪਣੇ ਹੱਥ ਲੈ ਲਈ।

"ਭੈਣ ਅਸੀਂ ਸਿੱਖ ਲਹਿਰ ਦੇ ਸਰੋਵਰ ਵਿੱਚ ਕੋਈ ਗੰਦੀ ਮੱਛਲੀ ਨਹੀਂ ਰਹਿਣ ਦੇਣੀ ਭਾਵੇਂ ਅਸੀਂ ਤੇਰੇ ਗੁਨਾਹਗਾਰ ਆਂ ਪਰ.....ਸਾਡੀ ਦਿਆਲਤਾ ਲਹਿਰਾਂ ਦੇ ਇਤਿਹਾਸ ਵਿੱਚ ਕਮਜ਼ੋਰ ਕੜੀ ਨਹੀਂ ਬਣੇਗੀ..." ਉਸਨੇ ਆਖਰੀ ਫੈਸਲਾ ਸੁਣਾ ਦਿੱਤਾ ।

"ਵੀਰ ਜੀਅ ਸਦਕੇ....ਇਹ ਕਿਉਂ, ਮੈਂ ਤੁਹਾਡਾ ਕੰਮ ਕਰਾਂਗੀ....ਖੋਟੇ ਸਿੱਕੇ ਨੂੰ ਵਾਰ-ਵਾਰ ਵਰਤਣਾ ਠੀਕ ਨਹੀਂ ਹੁੰਦਾ....." ਕੁੜੀ ਹਿੱਕ ਥਾਪੜ ਗਈ।

ਛੀਨੇ ਨੇ ਆਪਣੇ ਮਨ ਦੀ ਸਾਰੀ ਸ਼ਕਤੀ ਇਕੱਠੀ ਕਰਕੇ ਕੁੜੀ ਦੀਆਂ ਅੱਖਾਂ ਵਿੱਚ ਝਾਕਿਆ। ਜਿਸ ਦਲੇਰੀ ਨਾਲ ਕੁੜੀ ਨੇ ਆਪਣੇ ਆਪ ਨੂੰ ਕੌਮੀ ਕਾਜ਼ ਲਈ

ਪੇਸ਼ ਕਰ ਦਿੱਤਾ ਸੀ। ਛੀਨਾ ਹੈਰਾਨ ਹੋਏ ਬਗੈਰ ਨਹੀਂ ਰਹਿ ਸਕਿਆ। ਕੁਲ ਮਿਲਾ ਕੇ ਛੀਨਾ ਕੁੜੀ ਦੀ ਦਲੇਰੀ ਅਤੇ ਨਿਰਮਲਤਾ ਦਾ ਅੰਦਾਜ਼ਾ ਲਗਾ ਗਿਆ। ਕੁੜੀ ਅੰਦਰਲੇ ਮਨੋਂ ਭਰਾ ਦੀ ਜਾਨ ਬਖ਼ਸ਼ੀ ਅਤੇ ਕੁੱਲ 'ਤੇ ਲੱਗੇ ਗ਼ਦਾਰੀ ਦੇ ਕਲੰਕ ਨੂੰ ਧੋਣ ਲਈ ਰਾਜ਼ੀ ਸੀ।

"ਭੈਣ ਦੇਖ ਲਾ ਅਸੀਂ ਤਾਂ ਅੱਗੇ ਦੁੱਧ ਦੇ ਫੂਕੇ ਲੱਸੀ ਨੂੰ ਫੂਕਾਂ ਮਾਰ-ਮਾਰ ਪੀਨੇ ਆਂ...." ਛਿੰਦਾ ਕੁੜੀ ਨੂੰ ਹੋਰ ਟੋਹਣਾ ਚਾਹੁੰਦਾ ਸੀ।

"ਵੀਰ ਮੈਂ ਦੁੱਧ ਲੱਸੀ ਦੀ ਨਸਲ 'ਚੋਂ ਨਹੀਂ। ਜੇ ਮਾਝੇ ਦੇ ਸਿੰਘਾਂ ਦੀ ਟੁੱਟੀ ਮਾਤਾ ਭਾਗ ਕੌਰ ਗੰਢਵਾ ਸਕਦੀ ਐ ਤੇ ਮੈਂ ਵੀ ਤਾਂ ਉਸੇ ਮਾਝੇ ਦੀ ਜਾਈ ਆਂ, ਜੇ ਸਰਕਾਂ ਤਾਂ ਭਾਵੇਂ ਟੁਕੜੇ-ਟੁਕੜੇ ਕਰ ਦਿਆ ਜੇ....।" ਕੁੜੀ ਮੁੰਡਿਆਂ ਦੇ ਟੋਲੇ ਉੱਤੇ ਸ਼ੇਰਨੀ ਵਾਂਗ ਛਾਅ ਗਈ।

"ਠੀਕ ਐ....ਕਿਵੇਂ ਨਾ ਕਿਵੇਂ ਕਰਕੇ ਉਹਨੂੰ ਸਵੇਰੇ ਠੀਕ ਨੌਂ ਵਜਦੇ ਨੂੰ ਪਿੰਡ ਵੱਲ ਨੂੰ ਲੈ ਕੇ ਆਵੇਂਗੀ, ਬਾਕੀ ਅਸੀਂ ਸਾਂਭ ਲਵਾਂਗੇ।"

"ਠੀਕ ਐ....ਵੀਰਨੋ ਉਹਨੂੰ ਤਾਂ ਮੈਂ ਲੈ ਹੀ ਆਵਾਂਗੀ ਪਰ ਬਚਕੇ ਤੁਸਾਂ ਦੇ ਹੱਥੋਂ ਜਾਣਾ ਨਹੀਂ ਚਾਹੀਦਾ ਮੈਂ ਰਹਾਂ ਭਾਵੇਂ ਨਾ....." ਕੁੜੀ ਨੇ ਪੱਕੇ ਜਿੰਦਰੇ ਲਗਾ ਦਿੱਤੇ। ਉਹ ਕਾਹਲੀ ਨਾਲ ਅੰਦਰ ਗਈ ਤਿਆਰ ਹੋ ਕੇ ਸ਼ਹਿਰ ਵੱਲ ਨੂੰ ਹੋ ਤੁਰੀ। "ਇਕ ਗੱਲ ਜ਼ਰੂਰੀ। ਕੋਈ ਚਲਾਕੀ ਨਹੀਂ ਕਰਨੀ ਵਰਨਾਂ ਸਾਡੇ ਨਾਲ-ਨਾਲ ਬੇਬੇ ਤੇ ਆਹ ਜਨੌਰ ਵੀ ਸਣਦੇਹੀ ਉੱਪਰਲੀ ਦੁਨੀਆਂ ਵਿੱਚ ਪਹੁੰਚ ਜਾਵੇਗਾ..." ਛੀਨੇ ਨੇ ਲੱਕ ਨਾਲੋਂ ਖੋਹਲਕੇ ਬਾਰੂਦ ਦੀ ਬੈਲਟ ਮੁੰਡੇ ਦੇ ਗਲ ਵਿੱਚ ਬੰਨ੍ਹ ਦਿੱਤੀ।

ਕੁੜੀ ਨੇ ਹੌਂਸਲੇ ਨਾਲ ਥਮਜ਼ਅੱਪ ਦਾ ਇਸ਼ਾਰਾ ਕੀਤਾ ਅਤੇ ਸਹਿਜ ਭਾਅ ਬੱਸ ਸਟੈਂਡ ਨੂੰ ਹੋ ਤੁਰੀ।

"ਹਾਂ ਬਈ ਮੇਜਰ ਸਿੰਹਾਂ ਪਹੁੰਚ ਜਾਹ ਸੇਮ ਨਾਲੇ ਕੋਲ, ਮਾਲ-ਪੱਤਾ ਤਿਆਰ ਹੋ ਕੇ ਉੱਥੇ ਪਹੁੰਚ ਗਿਆ ਹੋਣੈ..." ਛੀਨੇ ਨੇ ਮੇਜਰ ਨੂੰ ਕੂਚ ਦਾ ਹੁਕਮ ਦੇ ਦਿੱਤਾ। ਮੇਜਰ ਸਿੰਘ ਨੇ ਆਪਣੇ ਅਮਲੇ-ਫੈਲੇ ਸਮੇਤ ਸੇਮ ਨਾਲੇ ਦੇ ਪੁੱਲ ਕੋਲ ਨਾਕਾ ਲਗਾ ਲਿਆ। ਕੋਈ ਦੋ ਘੰਟੇ ਬੀਤਣ ਮਗਰੋਂ ਐਸ.ਪੀ.ਅਪਰੇਸ਼ਨ ਹਰਜੀਤ ਦੀਆਂ ਗੱਡੀਆਂ ਧੂੜ ਉਡਾਉਂਦੀਆਂ ਪਿੰਡ ਵੱਲ ਨੂੰ ਤੇਜ਼ ਰਫ਼ਤਾਰੀ ਨਾਲ ਵਧਦੀਆਂ ਆ ਰਹੀਆਂ ਸਨ। ਐਸ.ਪੀ. ਅਪਰੇਸ਼ਨ ਦੀ ਸੁਰੱਖਿਆ ਗਾਰਡ ਵਿਚਲੀਆਂ ਦੋ ਗੱਡੀਆਂ ਸਿੰਘਾਂ ਨੇ ਲੰਘ ਜਾਣ ਦਿੱਤੀਆਂ ਜਿਨ੍ਹਾਂ ਵਿਚੋਂ ਇੱਕ ਗੱਡੀ ਵਿੱਚ ਕੁੜੀ ਬੈਠੀ ਹੋਈ ਸੀ। ਕੁੜੀ ਨੇ ਪਿੰਡ ਵਿਚ ਲੁਕੇ ਖਾੜਕੂਆਂ ਨੂੰ ਫੜ੍ਹਣ ਲਈ ਪ੍ਰੇਰਕੇ ਹਰਜੀਤ ਨੂੰ ਰੇਡ ਲਈ ਤਿਆਰ ਕਰ ਲਿਆ ਸੀ। ਸਿਆਣਿਆਂ ਦਾ ਕਥਨ ਹੈ ਜਦੋਂ ਗਿੱਦੜ ਦੀ ਮੌਤ ਆਉਂਦੀ ਹੈ ਤਾਂ ਉਹ ਬੋਰੀਆਂ ਦੀ ਮੁੰਨੀ ਨਾਲ ਖਹਿੰਦਾ ਹੈ। ਅੱਜ ਇਹ ਭਾਣਾ ਐਸ. ਪੀ. ਅਪਰੇਸ਼ਨ ਹਰਜੀਤ ਉੱਤੇ ਵਰਤਣ ਜਾ ਰਿਹਾ ਸੀ। 'ਜਿਸ ਕੋ ਰਾਖੈ ਸਾਈਆਂ ਮਾਰ ਨਾ ਸਾਕੈ ਕੋਇ' ਦੀ ਕਹਾਵਤ ਸੱਚ ਹੋ ਗਈ। ਕੁੜੀ ਨੂੰ ਸੱਚੇ ਸਾਹਬ ਨੇ ਹੱਥ ਦੇ ਕੇ ਰੱਖ ਲਿਆ। ਹਰਜੀਤ ਦੀ ਗੱਡੀ ਪੁਲ ਉਤੇ ਚੜ੍ਹਦਿਆਂ ਮੇਜਰ ਸਿੰਘ ਨੇ ਰਿਮੋਟ ਕੰਟਰੋਲ

ਦਾ ਬਟਨ ਦੱਬ ਦਿੱਤਾ । ਮਣਾਂ ਮੂੰਹੀਂ ਗਰਦ ਉੱਡ ਕੇ ਅਸਮਾਨ ਨੂੰ ਚੜ੍ਹ ਗਈ । ਕਈ ਕਿਲੋਮੀਟਰਾਂ ਤੱਕ ਦਰਖਤਾਂ 'ਤੇ ਪੰਛੀਆਂ ਨੇ ਦਹਿਲ ਕੇ ਪ੍ਰਵਾਜ਼ ਭਰ ਲਈ.। ਲੋਕਾਂ ਨੇ ਦਿਨ- ਦਿਹਾੜੇ ਬੂਹੇ ਬੰਦ ਕਰ ਲਏ। ਅੱਧਾ ਕਿਲੋਮੀਟਰ ਦੇ ਇਲਾਕੇ ਵਿਚ ਐਸ.ਪੀ. ਆਪਰੇਸ਼ਨ ਦੇ ਸਰੀਰ ਦੇ ਹੋ ਚੁੱਕੇ ਟੁੱਕੜੇ ਬਿਖਰ ਗਏ । ਸੜਕ 'ਤੇ ਖੂਨ ਦਾ ਛੱਪੜ ਲੱਗ ਗਿਆ। ਹਰਜੀਤ ਦੀ ਗੱਡੀ ਦਾ ਇੰਜਣ ਧਮਾਕੇ ਨਾਲ ਬੁੜਕ ਕੇ ਪਿੰਡ ਦੀ ਸੱਥ ਵਿਚਕਾਰ ਜਾ ਡਿੱਗਾ । ਬਚ ਕੇ ਨਿਕਲੀਆਂ ਜਿਪਸੀਆਂ ਵਾਲਿਆਂ ਨੂੰ ਜਾਨ ਦੇ ਲਾਲੇ ਪੈ ਗਏ । ਛਾਏ ਹੋਏ ਗਰਦਾਗੋਰ ਦਾ ਫਾਇਦਾ ਉਠਾਉਂਦੀ ਕੁੜੀ ਬਟਨ ਦਬਾਉਣ ਵਾਲਿਆਂ ਦੇ ਟੋਲੇ ਨਾਲ ਜਾ ਰਲੀ । ਮੇਜਰ ਸਿੰਘ ਨੇ ਕਾਰਜ ਦੀ ਸਫ਼ਲਤਾ ਪਿਛੋਂ ਜੈਕਾਰੇ ਗਜਾਕੇ ਗੁਰੂ ਦਾ ਧੰਨਵਾਦ ਕੀਤਾ।

• • •

# ਕਾਂਡ ੨੪

ਐਸ.ਪੀ. ਅਪਰੇਸ਼ਨ ਹਰਜੀਤ ਦਾ ਅਪ੍ਰੇਸ਼ਨ ਕਰਨ ਤੋਂ ਬਾਅਦ ਮੇਜਰ ਸਿੰਘ ਸ਼ਹੀਦ ਆਪਣੇ ਗਰੁੱਪ ਸਮੇਤ ਯੂ.ਪੀ.ਵੱਲ ਨੂੰ ਨਿੱਕਲ ਗਿਆ । ਸਤਨਾਮ ਸਿੰਘ ਛੀਨੇ ਗਰੁੱਪ ਦੀ ਡਿਊਟੀ ਬਾਬੇ ਨੇ ਬਟਾਲਾ ਇਲਾਕੇ ਦੀ ਲਗਾ ਦਿੱਤੀ। ਛੀਨਾ ਬਾਬੇ ਦੀ ਜੱਥੇਬੰਦੀ ਵਿੱਚ ਬਹਿਲੇ ਤੋਂ ਬਾਅਦ ਬਾਬੇ ਦਾ ਸਭ ਤੋਂ ਨਜ਼ਦੀਕ ਸਮਝਿਆ ਜਾਣ ਵਾਲਾ ਯੋਧਾ ਸੀ। ਉਸਦਾ ਇਕ ਭਰਾ ਸੰਤ ਜਰਨੈਲ ਸਿੰਘ ਹੋਰਾਂ ਸਮੇਂ ਦਰਬਾਰ ਸਾਹਿਬ ਵਿੱਚ ਜੂਝਦਿਆਂ ਜ਼ਾਮ-ਏ- ਸ਼ਹਾਦਤ ਪੀ ਗਿਆ ਸੀ। ਉਹ ਟਕਸਾਲ ਦਾ ਪੜ੍ਹਿਆ ਹੋਇਆ, ਵਧੀਆ ਕਥਾਵਾਚਕ ਸੀ । ਐਸ.ਪੀ.ਅਪ੍ਰੇਸ਼ਨ ਹਰਜੀਤ ਦੀ ਧਮਾਕਾ ਖੇਜ਼ ਮੌਤ ਨੇ ਵੱਡੇ ਸਾਹਬ ਦੀਆਂ ਚੰਡੀਗੜ੍ਹ ਤੋਂ ਫਿਰ ਦੌੜਾਂ ਲਗਵਾ ਦਿੱਤੀਆਂ । ਛੀਨੇ ਦੀ ਇਸ ਕਾਂਡ ਵਿੱਚ ਮੁੱਖ ਭੂਮਿਕਾ ਹੋਣ ਕਰਕੇ ਛੀਨਾ ਸਰਕਾਰ ਦੀਆਂ ਅੱਖਾਂ ਵਿਚ ਸੰਘੇ ਵਾਂਗ ਰੜਕਣ ਲੱਗਾ । ਖਾੜਕੂਆਂ ਨਾਲ ਸਿੱਧੀ ਟੱਕਰ ਸਰਕਾਰ ਨੂੰ ਮਹਿੰਗੀ ਪੈ ਰਹੀ ਸੀ । ਦਿੱਲੀ ਦਰਬਾਰ ਵੱਲੋਂ ਵੱਡੇ ਸਾਹਿਬ ਦੀ ਖਿੱਚ-ਖਿਚਾਈ ਵੀ ਹੋਈ । ਵੱਡਾ ਸਾਹਬ ਤੇ ਉਹਦਾ ਜੋਟੀਦਾਰ ਸਫੈਦ ਪੋਸ਼ ਨਵਾਂ ਬਣਿਆ ਮੁੱਖ ਮੰਤਰੀ ਖੁੱਭੀ ਕੱਢਣ ਲਈ ਦਿੱਲੀ ਦਰਬਾਰ ਦੇ ਖਾਸ ਖਿਦਮਤਦਾਰ ਬਣ ਕੇ ਸਿੱਖ ਜਵਾਨੀ ਦਾ ਲਹੂ ਪੀਣ ਲਈ ਉਤਰੇ ਸਨ । ਭਾਵੇਂ ਕਿ ਇਹ ਦੋਵੇਂ ਮੋਹਰੇ ਰਬੜ ਸਟੈਂਪ ਹੀ ਸਨ ; ਅਸਲ ਰਿਮੋਟ ਤਾਂ ਕੇਂਦਰ ਵਿੱਚ ਬੈਠੇ ਬਾਹਮਣਵਾਦੀਆਂ ਦੀ ਬਿਊਰੋ-ਕਰੇਸੀ ਉੱਤੇ ਛਾਏ ਇਕ ਖਾਸ ਅਫ਼ਸਰ ਓ.ਪੀ.ਸ਼ਰਮਾ ਅਤੇ ਭਾਰਤੀ ਜਨਸੰਘੀਆਂ ਦੇ ਤਿੱਖੇ ਬਾਜ ਜਿਹੀਆਂ ਅੱਖਾਂ ਵਾਲੇ ਸਿੰਧੀ ਰਾਜਨੀਤੀਵਾਨ ਐਸ. ਕੇ. ਹਲਦਾਨੀ ਸਾਹਿਬ ਦੇ ਹੱਥ ਸੀ । ਹਲਦਾਨੀ ਦੀ ਰਾਇ 'ਤੇ ਸ਼ਰਮਾ ਨੇ ਪੰਜਾਬ ਪੁਲਿਸ ਦੇ ਵਿਸ਼ੇਸ਼ ਸਕੁਐਡ ਇਜ਼ਰਾਈਲ ਭੇਜੇ ਸਨ ਕਿ ਉੱਥੋਂ ਅੱਤਵਾਦ ਕੰਟਰੋਲ ਕਰਨ ਲਈ ਸਿੱਖਿਆ ਲੈਣ। ਕੇਂਦਰ ਵਿਚ ਬੈਠੀਆਂ ਸਾਰੀਆਂ ਹਿੰਦੂ ਪਾਰਟੀਆਂ ਕਿਸੇ ਵੀ ਕੀਮਤ ਉੱਤੇ ਪੰਜਾਬ ਨੂੰ ਹਿੰਦੋਸਤਾਨ ਨਾਲੋਂ ਵੱਖ ਨਹੀਂ ਹੋਣ ਦੇਣਾ ਚਾਹੁੰਦੀਆਂ ਸਨ। ਹਿੰਦੂ ਘਾਗ ਦਾਮ,ਦੰਡ, ਸਾਮ, ਭੇਦ ਦੀਆਂ ਨੀਤੀਆਂ ਪੰਜਾਬ ਵਿੱਚ ਵਰਤ ਰਿਹਾ ਸੀ । ਪੰਜਾਂ ਪਾਣੀਆਂ ਦੀ ਧਰਤੀ 'ਤੇ ਜਿਥੇ ਖਾਕੀ ਵਰਦੀ ਆਪਣਾ ਕਹਿਰ ਵਰਤਾਅ ਰਹੀ ਸੀ, ਉਥੇ ਇਜ਼ਰਾਈਲ ਤੋਂ ਸਿੱਖਿਅਤ ਕੈਟ ਟੋਲੇ ਰਾਤਾਂ ਨੂੰ ਗੋਲ ਪੱਗਾਂ ਸਿਰਾਂ ਉੱਤੇ ਬੰਨ੍ਹ ਕੇ ਲੋਕਾਈ ਅਤੇ ਪੰਜਾਂ ਪਾਣੀਆਂ ਦੀ ਧਰਤੀ 'ਤੇ ਰਾਤਾਂ ਨੂੰ ਲੁੱਟ-ਮਾਰ ਅਤੇ ਜ਼ਲੀਲ ਕਰ ਰਹੇ ਸੀ । ਥਾਂ- ਥਾਂ 'ਤੇ ਲੁੱਟ-ਮਾਰ ਕਰਕੇ ਖਾੜਕੂ ਧਿਰਾਂ ਨੂੰ ਬਦਨਾਮ ਕੀਤਾ ਜਾ ਰਿਹਾ ਸੀ। ਵੱਡਾ ਸਾਹਬ ਅਤੇ ਉਸਦਾ ਸਫੈਦ ਪੋਸ਼ ਸਾਥੀ ਮੁੱਖ ਮੰਤਰੀ, ਘਾਗ ਬਾਣੀਆਂ ਅਤੇ ਸ਼ਾਤਰ ਬਿਪਰ ਦੇ ਹੱਥੀਂ ਵਿਕ ਕੇ ਕੌਮ ਨਾਲ ਧ੍ਰੋਹ ਕਮਾਉਣ ਦੇ ਨਾਲ ਨਾਲ ਹਨੂੰਮਾਨ ਅਤੇ ਭਵੀਸ਼ਨ ਵਾਲੀ ਭੂਮਿਕਾ ਨਿਭਾ ਰਹੇ ਸਨ । ਦੋਹਾਂ ਦਾ ਅੜਬ ਜੱਟ ਸੁਭਾਅ ਦੁਸ਼ਮਣਾਂ ਨੂੰ ਬਹੁਤ

ਰਾਸ ਆਇਆ ਸੀ । ਕਹਾਵਤ ਸੱਚ ਹੋ ਰਹੀ ਸੀ… "ਕੁੱਕੜ, ਕਾਂ, ਕੰਬੋ ਕਬੀਲਾ ਪਾਲ ਦੇ, ਸਾਨ, ਜੱਟ, ਸੰਸਾਰ ਕਬੀਲਾ ਗਾਲਦੇ....." । ਜਦੋਂ ਕਿਸੇ ਵੀ ਕੌਮ ਵਿਚ ਡੋਗਰਿਆਂ ਦੀ ਆਮਦ ਹੋ ਜਾਵੇ ਤਾਂ ਉਸ ਵਿੱਚ ਡੋਗਰਿਆਂ ਦੇ ਡੋਗਰੇ ਵੀ ਜੰਮ ਪਿਆ ਕਰਦੇ ਹਨ। ਸਿੱਖ ਕੌਮ ਦੀ ਇਹ ਬਦਕਿਸਮਤੀ ਕਹੀ ਜਾ ਸਕਦੀ ਹੈ ਕਿ ਜਿਥੇ ਇਸ ਵਿੱਚ ਬਹਾਦਰਾਂ ਨੇ ਜਨਮ ਲਿਆ ਉਥੇ ਇਤਿਹਾਸ ਦੀਆਂ ਅੱਖਾਂ ਨੇ ਇਸ ਅੰਦਰ ਜੰਮਦੇ ਵੱਡੇ-ਵੱਡੇ ਗ਼ਦਾਰ ਵੀ ਦੇਖੇ ਹਨ । ਗ਼ਦਾਰੀ ਦੀ ਬਿਮਾਰੀ ਜਦੋਂ ਕਦੇ ਫੈਲਦੀ ਹੈ ਤਾਂ ਛੂਤ ਦੀ ਹਵਾ ਵਾਂਗ ਕੌਮਾਂ ਨੂੰ ਖਾ ਜਾਂਦੀ ਹੈ ਕਿਉਂਕਿ ਗ਼ਦਾਰ ਹਮੇਸ਼ਾ ਆਪਣੇ ਵਰਗੇ ਹੋਰ ਗ਼ਦਾਰਾਂ ਦੀ ਭਾਲ ਵਿਚ ਰਿਹਾ ਕਰਦੇ ਹਨ ਤਾਂ ਕਿ ਉਹ ਇਕੱਲੇ ਹੀ ਇਤਿਹਾਸ ਵਿੱਚ ਗ਼ਦਾਰ ਨਾ ਅਖਵਾਉਣ ਵੱਜਣ ਸਗੋਂ ਵੱਡਾ ਚਮਚਾ ਉਹਦਾ ਅੱਗੇ ਹੋਰ ਛੋਟਾ ਚਮਚਾ, ਇਸ ਤਰ੍ਹਾਂ ਕਰਕੇ ਚਮਚਿਆਂ ਦੀ ਇਕ ਲੜੀਬੱਧ ਕਤਾਰ ਖੜ੍ਹੀ ਕਰਨਾ ਉਹਨਾਂ ਦੀ ਮਜਬੂਰੀ ਵੀ ਹੋਇਆ ਕਰਦੀ ਹੈ ਅਤੇ ਲੋੜ ਵੀ, ਉਹਨਾਂ ਅਮਲੀਆਂ ਵਾਂਗ ਜਿਨ੍ਹਾਂ ਨੂੰ ਨਵੇਂ ਚੇਲੇ ਪੁੱਟਣ ਦਾ ਭੁਸ ਪੈ ਜਾਂਦਾ ਹੈ । ਅੱਜ ਇਹ ਭੁਸ ਸਫੈਦ ਪੋਸ਼ ਮੁੱਖ ਮੰਤਰੀ ਅਤੇ ਉਸਦੇ ਸਾਥੀ ਵੱਡੇ ਸਾਹਬ ਨੂੰ ਪੈ ਚੁੱਕਾ ਸੀ । ਉਸ ਨੂੰ ਚਮਚਿਆਂ ਦੀ ਲੋੜ ਸੀ, ਚਮਚੇ ਜਿਹੜੇ ਕੇਂਦਰ ਦੀ ਖ਼ੂਨੀ ਸਰਕਾਰ ਦੇ ਸਹਾਇਕ ਹੋ ਸਕਣ, ਪੰਜਾਬ ਦੀ ਬਾਗ਼ੀ ਜਵਾਨੀ ਦਾ ਖ਼ੂਨ ਪੀਣ ਲਈ । ਸਮੇਂ ਦੇ ਹਾਲਾਤਾਂ ਨੇ ਦਿਮਾਗ ਨਾਲੋਂ ਢਿੱਡ ਦੀ ਭੁੱਖ ਲਈ ਜਿਉਣ ਵਾਲੇ ਲੋਕਾਂ ਨੂੰ ਵੱਡੇ ਸਾਬ੍ਹ ਅਤੇ ਸਫੈਦ ਪੋਸ਼ ਮੁੱਖ ਮੰਤਰੀ ਦੀ ਚਮਚਾ ਗਿਰੀ ਲਈ ਪੈਦਾ ਕਰ ਦਿੱਤਾ ਸੀ । ਅਜਿਹੇ ਚਮਚਿਆਂ ਵਿੱਚੋਂ ਇਕ ਸੀ ਬਟਾਲੇ ਖ਼ੇਤਰ ਦੇ ਚੂਹੜਪੁਰ ਪਿੰਡ ਵਿਚ ਰਹਿੰਦਾ ਕਾਮਰੇਡ ਅਖਵਾਉਂਦਾ ਇਕ ਸ਼ਖ਼ਸ ਦਰਸ਼ਨ ਸਿੰਘ। ਦਰਸ਼ਨ ਮਾਰਕਸਵਾਦੀ ਸਿਧਾਂਤ ਨੂੰ ਭਾਵੇਂ ਕਿ ਪੂਰੀ ਤਰ੍ਹਾਂ ਨਹੀਂ ਸਮਝ ਸਕਿਆ ਸੀ ਪਰ ਕਾਲਜ ਦੇ ਦਿਨਾਂ ਵਿੱਚ ਚੱਲੀ ਨਕਸਲੀ ਲਹਿਰ ਦੇ ਅਸਰ ਹੇਠ ਨਾਸਤਿਕ ਜ਼ਰੂਰ ਹੋ ਗਿਆ ਸੀ । ਜਿਵੇਂ ਕਿ ਹਰ ਲਹਿਰ ਨਾਲ ਹੁੰਦਾ ਹੈ ਕਿ ਸਿਧਾਂਤਾਂ ਨੂੰ ਪ੍ਰਣਾਏ ਹੋਏ, ਲਹਿਰ ਵਿਚਲੇ ਤੱਤ ਸ਼ਹਾਦਤਾਂ ਪ੍ਰਾਪਤ ਕਰ ਜਾਂਦੇ ਹਨ ਪਰ ਜਿਹੜੇ ਸਿਧਾਂਤਾਂ ਨਾਲੋਂ ਸਰੀਰਕ ਸੁਖਾਂ ਵਿਚ ਵੱਧ ਫਸੇ ਹੋਣ ਉਹ ਸਾਹਮਣੇ ਮੌਤ ਖੜ੍ਹੀ ਦੇਖ ਸਿਧਾਂਤਾਂ ਨੂੰ ਤਿਲਾਂਜਲੀ ਦੇ ਆਉਂਦੇ ਹਨ। ਦਰਸ਼ਨ ਦੇ ਸਾਥੀਆਂ ਨੇ ਜਿੱਥੇ ਭਾਰਤੀ ਸਰਮਾਏਦਾਰੀ ਨਾਲ ਲੋਹਾ ਲੈਂਦਿਆਂ ਆਪਾ ਘੋਲ ਘੁਮਾਇਆ ਸੀ ਉਥੇ ਦਰਸ਼ਨ ਦੀਆਂ ਲੱਤਾਂ ਪਿੱਤਲ ਦੇ ਇਕ ਸਿੱਕੇ ਦਾ ਭਾਰ ਝੱਲਣ ਤੋਂ ਅਸਮਰੱਥ ਹੋ ਗਈਆਂ ਸਨ। ਉਹ ਆਪਣੇ ਸਾਥੀਆਂ ਦੇ ਮਿਸ਼ਨ, ਡੁੱਲ੍ਹੇ ਲਹੂ ਅਤੇ ਦਰਿਆਵਾਂ ਦੀ ਭੇਂਟ ਚੜ੍ਹੀਆਂ ਉਨ੍ਹਾਂ ਦੀਆਂ ਸ਼ਹੀਦੀਆਂ, ਅਰਥੀਆਂ ਨੂੰ ਪਿੱਠ ਦੇ ਕੇ ਸਰਕਾਰੇ-ਦਰਬਾਰੇ ਪੇਸ਼ ਹੋ ਗਿਆ ਸੀ । ਦਰਸ਼ਨ ਦੀਆਂ ਦੋ ਕਮਜ਼ੋਰੀਆਂ ਦਾਰੂ ਅਤੇ ਔਰਤ ਨੇ ਉਸ ਨੂੰ ਬਦ ਤੋਂ ਬਦਤਰ ਜ਼ਿੰਦਗੀ ਜੀਉਣ ਲਈ, ਜਿਉਂਦੇ ਰਹਿਣ ਲਈ ਮਜਬੂਰ ਕਰ ਦਿੱਤਾ ਸੀ । ਪਰ ਉਹ ਆਪਣੀ ਜੱਟਵੈੜ ਅੜੀ ਵੀ ਨਹੀਂ ਛੱਡਣੀ ਚਾਹੁੰਦਾ ਸੀ । ਨਕਸਲੀ ਲਹਿਰ ਨਾਲ ਗ਼ਦਾਰੀ ਕਰਕੇ ਉਸ ਨੇ ਆਪਣੀ ਜਾਨ ਬਚਾ ਲਈ ਅਤੇ ਅਫੀਮ ਦਾ ਬਿਜਨੈੱਸ ਸ਼ੁਰੂ ਕਰ ਲਿਆ । ਅਫੀਮ ਨੇ ਰੰਗ ਦਿਖਾਇਆ, ਲੋਕਾਂ

ਲਈ ਲੜਣ ਵਾਲਾ ਦਰਸ਼ਨ ਖੁਦ ਛਾਲ ਮਾਰ ਕੇ ਲੋਕ ਵਿਰੋਧੀ ਧਿਰਾਂ ਨਾਲ ਜਾ ਖੜੋਤਾ। ਹੇਰਾ-ਫੇਰੀਆਂ ਕਰਕੇ ਉਸ ਨੇ ਚੰਗੀ ਜ਼ਮੀਨ, ਦੋ ਸ਼ੈੱਲਰ ਅਤੇ ਚਾਰ ਟਰੱਕ ਪਾ ਲਏ ਸਨ। ਸਰਮਾਏਦਾਰੀ ਜਮਾਤ ਵਿਰੁੱਧ ਲੜਣ ਵਾਲਾ ਲੜਾਕੂ ਖੁਦ ਸਰਮਾਏਦਾਰੀ ਰੁਚੀਆਂ ਦਾ ਸ਼ਿਕਾਰ ਹੋ ਗਿਆ। ਪਰ ਕਾਮਰੇਡ ਦੀ ਅੱਲ ਉਸਦਾ ਪਿੱਛਾ ਨਹੀਂ ਛੱਡ ਰਹੀ ਸੀ। ਉਹ ਸਾਰੇ ਇਲਾਕੇ ਵਿਚ ਚੂਹੜਪੁਰੀਆ ਕਾਮਰੇਡ ਕਰਕੇ ਮਸ਼ਹੂਰ ਸੀ। ਇਧਰ ਨਵੀਂ ਚੱਲੀ ਖਾਲਸਾਈ ਲਹਿਰ ਨੂੰ ਦਬਾਉਣ ਲਈ ਸਰਕਾਰੇ-ਦਰਬਾਰੇ ਵਿਕਾਊਆਂ ਦੀ ਚੰਗੀ ਮੰਗ ਸੀ। ਸੰਧੂ ਨੇ ਕਾਮਰੇਡ ਨਾਲ ਯਾਰੀ ਗੰਢ ਲਈ। ਕਾਮਰੇਡ ਦੇ ਪਿੰਡ ਚੂਹੜਪੁਰ ਦਾ ਇਕ ਮੁੰਡਾ ਛੀਨੇ ਦੇ ਗਰੁੱਪ ਵਿੱਚ ਸੀ। ਛੀਨਾ ਕਦੇ-ਕਦਾਈਂ ਉਹਦੇ ਨਾਲ ਪਿੰਡ ਵਿੱਚੋਂ ਲੰਘਦਾ ਕਰਦਾ ਗੇੜਾ ਮਾਰਿਆ ਕਰਦਾ ਸੀ। ਇਕ ਦਿਨ ਛੀਨਾ, ਉਸ ਮੁੰਡੇ ਕੁਲਜੀਤ ਨਾਲ ਉਸ ਦੇ ਪਿੰਡ ਉਸ ਦੇ ਘਰ ਗਿਆ। ਅਸਲ ਵਿਚ ਮੁੰਡਾ ਕਈ ਦਿਨਾਂ ਦਾ ਬਿਮਾਰ ਸੀ। ਛੀਨੇ ਦੇ ਪੁੱਛਣ 'ਤੇ ਉਸ ਮੁੰਡੇ ਨੇ ਦੱਸਿਆ "ਭਾਊ ਘਰ ਦੀ ਬੜੀ ਯਾਦ ਆਉਣ ਡਹੀ ਹੈ..... ਨਿੱਕੀ ਨੂੰ ਮਿਲਣ ਨੂੰ ਮਨ ਕਾਹਲਾ ਪੈਂਦਾ"।

"ਤਾਂ ਕੀ ਹੋਇਆ ਯਾਰ ਆਪਾਂ ਪਿੰਡ ਜਾ ਆਉਂਨੇ ਆ ਤੇਰੇ, ਲੰਘਦੇ- ਕਰਦੇ, ਦਿਲ ਕਿਉ ਹੌਲਾ ਕਰਦੈਂ......?" ਛੀਨੇ ਨੇ ਮੁੰਡੇ ਨੂੰ ਹੌਂਸਲਾ ਦਿਵਾਇਆ।

ਅਗਲੇ ਦਿਨ ਅੰਮ੍ਰਿਤਸਰ ਗਿਆ ਛੀਨਾ ਨਿੱਕੀ ਲਈ ਦੋ ਰੇਡੀਮੇਡ ਫਰਾਕਾਂ ਖਰੀਦ ਲਿਆਇਆ।

"ਚੱਲ ਭਈ ਮਿੱਤਰਾ ਅੱਜ ਵੱਟ ਦੇ ਸੂਟਾਂ ਪਿੰਡ ਵੱਲ ਨੂੰ......." ਛੀਨੇ ਨੇ ਕੁਲਜੀਤ ਨੂੰ ਪਿੰਡ ਜਾਣ ਦੀ ਖੁਸ਼ਖਬਰੀ ਸੁਣਾਈ। ਉਹ ਦੋਵੇਂ ਜਣੇ ਉਸੇ ਸ਼ਾਮ ਨੂੰ ਪਿੰਡ ਨੂੰ ਤੁਰ ਪਏ। ਰਸਤੇ ਵਿਚ ਇਕ ਠਾਹਰ ਉੱਤੇ ਰੁਕੇ ਉਸ ਦੇ ਗਰੁੱਪ ਦੇ ਤਿੰਨ ਕੁ ਮੁੰਡੇ ਹੋਰ ਮਿਲ ਗਏ। ਪੰਜਾਂ ਜਣਿਆਂ ਦਾ ਟੋਲਾ ਦਿਨ ਢਲਦੇ ਨੂੰ ਚੂਹੜਪੁਰ ਪਹੁੰਚ ਗਿਆ। ਕਾਮਰੇਡ ਨੇ ਆਪਣੇ ਬੰਦੇ ਪਹਿਲਾਂ ਹੀ ਨਿਗ੍ਹਾ ਰੱਖਣ ਲਈ ਕੁਲਜੀਤ ਘਰ ਦੁਆਲੇ ਤਾਇਨਾਤ ਕੀਤੇ ਹੋਏ ਸਨ। ਕੁਲਜੀਤ ਦੀ ਦਸਾਂ ਕੁ ਵਰ੍ਹਿਆਂ ਦੀ ਭੈਣ ਨੂੰ ਮਣਾਂ-ਮੂੰਹੀਂ ਚਾਅ ਚੜ੍ਹ ਗਿਆ।

"ਬੇਬੇ ਭਾਊ ਆਇਆ ਈ ਨਾਲ ਹੋਰ ਭਾਊ ਵੀ ਹੈਗੇ..." ਉਸ ਨੇ ਚੁੱਲ੍ਹੇ ਚੌਂਕੇ ਵਿੱਚ ਰੋਟੀ ਟੁੱਕ ਦਾ ਆਹਰ ਕਰ ਰਹੀ ਆਪਣੀ ਮਾਂ ਨੂੰ ਜਾ ਦੱਸਿਆ। ਮਾਂ ਨੇ ਉਠ ਕੇ ਵਾਰੀ-ਵਾਰੀ ਸਾਰਿਆਂ ਸਿੰਘਾਂ ਦੇ ਸਿਰ ਪਿਆਰ ਦਿੱਤਾ।

"ਵਾਰੀ ਸਦਕੇ ਮੈਂ ਵਾਰੀ ਸ਼ੇਰ ਪੁੱਤਰਾਂ ਦੇ......" ਮਾਂ ਦੀਆਂ ਅੱਖਾਂ ਦੀ ਜੋਤ ਸ਼ਾਇਦ ਸਮੇਂ ਤੋਂ ਪਹਿਲਾਂ ਹੀ ਧੁੰਦਲੀ ਹੁੰਦੀ ਜਾ ਰਹੀ ਸੀ।

"ਵੇ ਪੁੱਤਾ ! ਸਾਡੇ ਰੋਕਿਆਂ ਤੁਸੀਂ ਹਟਣਾ ਤਾਂ ਨਹੀਂ ਪਰ ਆਪਣੀ ਬੁੱਢੜੀ ਮਾਂ ਨੂੰ ਲੰਘਦੇ-ਕਰਦੇ ਮਿਲਦੇ ਜਾਇਆ ਕਰੋ......ਹਾਂ ਪੁੱਤ ਤੁਹਾਡੇ ਵਿੱਚੋਂ ਛੀਨਿਆਂ ਵਾਲਾ ਸਤਨਾਮ ਕੌਣ ਐ....? ਬੜੀ ਚਰਚਾ ਸੁਣੀ ਦੀ ਐ ਉਹਦੇ ਨਾਂ ਦੀ....." ਮਾਤਾ ਦੇ ਸ਼ਬਦਾਂ ਵਿਚੋਂ ਮੋਹ ਪਿਆਰ ਉੱਛਲ-ਉੱਛਲ ਕੇ ਪੈ ਰਿਹਾ ਸੀ।

"ਮਾਤਾ ਜੀ ਮੈਂ ਆ...." ਛੀਨੇ ਨੇ ਅੱਗੇ ਹੋ ਕੇ ਸਿਰ ਨਿਵਾਇਆ।

"ਜਿਉਂਦਾ ਰਹੁ ਪੁੱਤ, ਜਵਾਨੀਆਂ ਮਾਣ । ਰੱਬ ਮੇਰੀ ਉਮਰ ਵੀ ਤੈਨੂੰ ਲਗਾ ਦੇਵੇ....." ਮਾਂ ਨੇ ਅਸੀਸਾਂ ਦੀ ਝੜੀ ਲਗਾ ਦਿੱਤੀ ।

"ਬੇਬੇ.....ਬਾਪੂ ਜੀ ਕਿੱਥੇ ਨੇ.....?" ਕੁਲਜੀਤ ਨੇ ਬਾਪੂ ਨੂੰ ਵਿਹੜੇ ਵਿੱਚ ਨਾ ਦੇਖ ਕੇ ਮਾਂ ਨੂੰ ਸਵਾਲ ਕੀਤਾ ।

"ਪੁੱਤ ਉਹ ਅੰਮ੍ਰਿਤਸਰ ਨੂੰ ਗਿਆ ਹੋਇਐ ਤੇਰੀ ਭੂਆ ਕੋਲ । ਮੈਂ ਆਪ ਹੀ ਬਹੁਤਾ ਆਸੇ-ਪਾਸੇ ਕਰ ਦਿੰਨੀ ਆਂ ਉਹਨੂੰ । ਜੇ ਘਰ ਹੋਵੇ ਤਾਂ ਐਵੇਂ ਪੁਲਸ ਵਾਲੇ ਤੰਗ ਕਰਦੇ ਰਹਿੰਦੇ ਆ ਤੇਰੀ ਬਾਬਤ ਪੁੱਛ-ਪੜਤਾਲ ਕਰਨ ਦੇ ਬਹਾਨੇ....." ਬੇਬੇ ਨੇ ਬਾਪੂ ਦੇ ਨਾ ਦਿਖਾਈ ਦੇਣ ਦੀ ਅਸਲੀ ਗੱਲ ਸਮਝਾਈ। ਕੁਲਜੀਤ ਛੀਨੇ ਦੇ ਗਰੁੱਪ ਵਿਚ ਸਭ ਤੋਂ ਛੋਟਾ ਅਣਦਾਹੜੀਆ ਮੁੰਡਾ ਸੀ । ਮਾਪਿਆਂ ਦੇ ਘਰ ਇਕਲੌਤਾ ਹੋਣ ਕਰਕੇ ਪਹਿਲਾਂ-ਪਹਿਲ ਮਾਤਾ-ਪਿਤਾ ਨੇ ਉਸ ਨੂੰ ਇਹਨਾਂ ਕੰਮਾਂ ਤੋਂ ਵਰਜਿਆ ਵੀ ਪਰ ਜਦੋਂ ਉਸਨੇ ਆਪਣੀ ਅਕਾਲ ਤਖ਼ਤ ਸਾਹਿਬ 'ਤੇ ਕੀਤੀ ਅਰਦਾਸ ਨੂੰ ਘਰੇ ਦੱਸਿਆ ਸੀ ਉਦੋਂ ਤੋਂ ਪਰਿਵਾਰ ਵਾਲੇ ਚੁੱਪ ਹੋ ਗਏ ਸਨ । ਨਿੱਕੀ ਸਾਰੇ ਵੀਰਾਂ ਦੇ ਆਲੇ- ਦੁਆਲੇ ਭਮੀਰੀ ਵਾਂਗੂੰ ਘੁੰਮਦੀ ਫਿਰ ਰਹੀ ਸੀ ।

"ਨਿੱਕੀਏ ਐਧਰ ਆ ਤੂੰ.... ਕਿਹੜੀ ਜਮਾਤ ਵਿਚ ਹੋ ਗੀ ਹੁਣ"? ਛੀਨੇ ਨੇ ਨਿੱਕੀ ਨੂੰ ਕੋਲ ਬੁਲਾ ਲਿਆ ।

"ਚੌਥੀ 'ਚ ਹੋਈ ਵਾਂ ਭਾਉ । ਐਸ ਵਰ੍ਹੇ ਫਸਟ ਆਈ ਆਂ ਸਾਰੀ ਜਮਾਤ 'ਚੋਂ ।" ਨਿੱਕੀ ਨੇ ਛੀਨੇ ਕੋਲ ਆਉਂਦਿਆਂ ਨਿੱਕੇ-ਨਿੱਕੇ ਹੱਥਾਂ ਨਾਲ ਤਾੜੀ ਮਾਰ ਦਿੱਤੀ ।

"ਹੱਛਾ ਫੇਰ ਤਾਂ ਤੈਨੂੰ ਇਨਾਮ ਮਿਲਣਾ ਚਾਹੀਦੈ ਬਈ, ਆਹ ਫੜ ਦੋ ਫਰਾਕਾਂ ਤੇਰੇ ਲਈ ਤੇ ਆਹ ਇਕ ਸਕੂਲੀ ਬੈਗ......" ਛੀਨੇ ਨੇ ਆਪਣੀ ਕਿੱਟ ਵਿਚੋਂ ਸਮਾਨ ਕੱਢਕੇ ਨਿੱਕੀ ਦੇ ਹਵਾਲੇ ਕਰ ਦਿੱਤਾ । ਉਹ ਮਾਂ ਨੂੰ ਵੀਰਾਂ ਵਲੋਂ ਦਿੱਤਾ ਸਾਮਾਨ ਦਿਖਾਉਣ ਚਲੀ ਗਈ । ਛੀਨੇ ਦਾ ਸਾਰਾ ਟੋਲਾ ਰਾਤ ਦਾ ਪ੍ਰਸ਼ਾਦਾ ਛਕ ਕੇ ਅਰਾਮ ਕਰਨ ਲੱਗਾ । ਉਧਰ ਦੂਜੇ ਪਾਸੇ ਕੁਲਜੀਤ ਦੇ ਘਰ ਕੋਲ ਰਹਿੰਦੇ ਕਾਮਰੇਡ ਦੇ ਖ਼ਬਰੀ ਨੇ ਸੂਹ ਮਿਲਣ ਸਾਰ ਹੀ ਕਾਮਰੇਡ ਦੇ ਫਾਰਮ ਹਾਊਸ ਵੱਲ ਨੂੰ ਦੌੜ ਲਗਾ ਦਿੱਤੀ ।

"ਸਰਦਾਰਾ ਸਰਦਾਰਾ.....ਸਰਦਾਰ ਸਾਬ੍ਹ....." ਕਾਮਰੇਡ ਦਾ ਖ਼ਬਰੀ ਧੁੱਤਾ ਸਾਹੋ-ਸਾਹ ਹੋਇਆ ਫਾਰਮ ਹਾਊਸ ਦੇ ਗੇਟ ਖੋਹਲ ਕੇ ਵਿਹੜੇ ਵਿੱਚ ਧੁੱਸ ਦੇਣੇ ਵੜ ਗਿਆ । ਅੱਗੇ ਜਾਂਦੇ ਨੂੰ ਵਿਹੜੇ ਵਿੱਚ ਕਿਨੂੰਆਂ ਦੇ ਬੂਟੇ ਕੋਲ ਮਖਮਲੀ ਘਾਹ 'ਤੇ ਕੁਰਸੀ ਡਾਹੀ ਬੈਠਾ ਕਾਮਰੇਡ ਪੈਗ ਪਾਈ ਬੈਠਾ ਸੀ। ਕਾਮਰੇਡ ਦੇ ਐਲਸੀਸ਼ਨ ਕੁੱਤੇ ਦਰਵਾਜ਼ਾ ਖੁੱਲ੍ਹਦੇ ਸਾਰ ਧੁੱਤੇ ਨੂੰ ਅਲੀ-ਅਲੀ ਕਰਕੇ ਪੈ ਗਏ । "ਸ.ਸ.ਸ.ਸਰਦਾਰ ਐਹਨਾਂ ਨੂੰ ਬੰਨ੍ਹ ਹੋਰ ਨਾ ਗਰੀਬ ਦੀ ਧੋਤੀ ਪਾੜ ਸੁਟਣ, ਗਰੀਬ ਦੀ ਧੋਤੀ ਨਾ ਪਾਟੇ ਹੋਰ ਭਾਵੇਂ......" ਧੁੱਤੇ ਨੇ ਵਿਹੜੇ ਵੜਦਿਆਂ ਹੀ ਵੱਡੀ ਸਾਰੀ ਲੇਰ ਮਾਰੀ ।

"ਪੂਚ..ਪੂਚ..ਯੈਂਕੀ..ਸਿਲਕੀ ...ਸਟਾਪ..ਸਟਾਪ..." ਕਾਮਰੇਡ ਨੇ ਕੁੱਤਿਆਂ ਨੂੰ ਪੁਚਕਾਰ ਕੇ ਚੁੱਪ ਕਰਾਇਆ । ਕੁੱਤੇ ਮਾਲਕ ਦਾ ਹੁਕਮ ਮੰਨ ਕੇ ਪੂਛ ਹਿਲਾਉਣ ਲੱਗੇ ।

"ਨਾ ਤੂੰ ਧੁੱਤਿਆ ਮਾੜਾ-ਮੋਟਾ ਬੂਹਾ ਨੀ ਖੜਕਾ ਸਕਦਾ, ਉਏ ਸਿੱਧਾ ਈ ਤੁਰਿਆ ਆਉਨਾ ਸੱਤਮਾਹੇ ਕੱਟਰੂ ਵਾਂਗੂੰ, ਬੈਹ ਜਾ ਐਥੇ..ਕੀ ਖ਼ਬਰ ਆ ? ਲੈ ਫੜ ਡੱਫ ਪਹਿਲਾਂ...ਸਾਲੇ ਦੀਆਂ ਲਾਲ਼ਾਂ ਕਿਵੇਂ ਡਿੱਗਣ ਡਹੀਆਂ ਨੇ ਦਾਰੂ ਨੂੰ ਦੇਖ ਕੇ ...." ਕਾਮਰੇਡ ਧੁੱਤੇ ਦੀ ਚੰਦਰੀ ਨੀਤ ਤੋਂ ਚੰਗੀ ਤਰ੍ਹਾਂ ਵਾਕਿਫ਼ ਸੀ । ਉਸਨੇ ਮੋਟਾ ਪੈੱਗ ਖੱਦਰ ਦੇ ਗਿਲਾਸ ਵਿੱਚ ਪਾ ਕੇ ਧੁੱਤੇ ਨੂੰ ਫੜਾ ਦਿੱਤਾ। ਧੁੱਤਾ ਉਸ ਦੀ ਕੁਰਸੀ ਦੇ ਬਿਲਕੁਲ ਲਾਗੇ ਹੋ ਕੇ ਬੈਠ ਗਿਆ।

"ਸ....ਸ ਸਰਦਾਰਾ ਉਹ ਆਏ ਈ ਕੁਲਜੀਤ ਦੇ ਘਰੇ ਅੱਜ...ਪੰਜ- ਸੱਤ ਜਾਣੇ ਹੈਂਗੇ ਐ ਸੱਤਾ ਵੀ ਲੱਗਿਆ ਮੈਨੂੰ ਉਹਨਾਂ ਵਿੱਚ ਛੀਨਿਆਂ ਵਾਲਾ...." ਧੁੱਤੇ ਨੇ ਇਕੋ ਸੜ੍ਹਾਕੇ ਸਾਰਾ ਗਿਲਾਸ ਸੜ੍ਹਾਕ ਕੇ ਟਿੱਡੀ ਮੁੱਛਾਂ ਨੂੰ ਸਾਫ ਕੀਤਾ।

"ਚੰਗੀ ਤਰ੍ਹਾਂ ਨਾਲ ਦੇਖੇ ਵੀ ਐ ਕਿ ਐਵੇਂ ਨਸ਼ੇ ਦੀ ਵਾਧ ਘਾਟ ਵਿਚ ਈ ਬੋਲੀ ਜਾਨੈਂ-ਨਾਲੇ ਤੂੰ ਕਿਵੇਂ ਜਾਣਦੈ ਸੱਤੇ ਨੂੰ...?" ਭਾਵੇਂ ਕਿ ਕਾਮਰੇਡ ਨੂੰ ਯਕੀਨ ਸੀ ਕਿ ਧੁੱਤਾ ਕਦੇ ਗਲਤ ਖ਼ਬਰ ਨਹੀਂ ਦਿੰਦਾ ਪਰ ਫਿਰ ਵੀ ਉਹ ਪੱਕੇ ਪੈਰੀਂ ਹੀ ਕੁਝ ਕਰਨਾ ਚਾਹੁੰਦਾ ਸੀ ।

"ਆਹੋ ਮੈਂ ਜਾਣਦਾ ਵਾਂ ਮਹਿਤੇ ਦੇਖਿਆ ਕਈ ਵਾਰੀ ਉਹਨੂੰ ਕਥਾ ਕਰਦਿਆਂ, ਠੋਡੀ ਤੇ ਖੋਦੀ ਜਿਹੀ ਦਾਹੜੀ ਐ ਉਹਦੇ....." ਧੁੱਤੇ ਨੇ ਛੀਨੇ ਦਾ ਹੁਲੀਆ ਬਿਆਨ ਕੀਤਾ ।

"ਚੰਗਾ ਫੇਰ ਲੈ ਆਹ ਫੜ ਅੱਧੀ ਬੋਤਲ ਡੱਫ ਕੇ ਐਥੇ ਨੀਰੇ ਆਲੇ ਅੰਦਰੇ ਈ ਸੌਂ ਜਾਹ ਭਈਏ ਕੋਲ ਬਹੁਤਾ ਬਕਵਾਸ ਕਰਨ ਦੀ ਕੋਈ ਲੋੜ ਨੀ....ਉਏ ਬਹਾਦਰ ਆਹ ਧੁੱਤੇ ਨੂੰ ਵੀ ਇੱਕ ਕੌਲੀ ਵਿਚ ਮਾਲ-ਮੱਤਾ ਪਾ ਕੇ ਤੇ ਪੰਜ ਸੱਤ ਰੋਟੀਆਂ 'ਕੱਠੀਆਂ ਹੀ ਫੜਾ ਦਿਓ....." ਕਾਮਰੇਡ ਨੇ ਟੇਬਲ 'ਤੇ ਪਈ ਬੋਤਲ ਧੁੱਤੇ ਨੂੰ ਫੜਾਉਂਦਿਆਂ ਰਸੋਈਏ ਨਿਪਾਲੀ ਨੂੰ ਅਵਾਜ਼ ਮਾਰ ਦਿੱਤੀ । ਰਸੋਈਏ ਨੇ ਚੀਨੀ ਦੀ ਕੌਲੀ ਵਿਚ ਮੀਟ ਪਾ ਕੇ ਸੱਤ-ਅੱਠ ਰੋਟੀਆਂ ਇਕੱਠੀਆਂ ਹੀ ਧੁੱਤੇ ਦੇ ਹੱਥ 'ਤੇ ਧਰ ਦਿੱਤੀਆਂ। ਧੁੱਤਾ ਬੈਠਾ-ਬੈਠਾ ਬੋਤਲ ਮੂੰਹ ਨੂੰ ਲਾ ਕੇ ਇਕੋ ਸਾਹ ਸਾਰੀ ਨਿਬੇੜ ਗਿਆ ।

"ਸਰ....ਸਰ...ਸਰਦਾਰਾ ਮੀਟ ਕਾਹਦੈ..?" ਲਾਲ ਪਰੀ ਨੇ ਧੁੱਤੇ ਦੇ ਅੰਦਰ ਪਹੁੰਚਦਿਆਂ ਜਲਵਾ ਦਿਖਾਇਆ ।

"ਬੱਕਰੇ ਦਾ ਹੋਰ ਤੇਰੀ ਮਾਂ ਦੀ....? ਦੋ ਮਾਰੂੰਗਾ ਸਾਲੇ ਦੇ ਖੌਂਸੜੇ, ਟਿਕ ਕੇ ਰੋਟੀ ਨਹੀਂ ਖਾ ਹੁੰਦੀ.......ਸਾਲੀ ਝੜੰਮ ਜਾਤ..." ਕਾਮਰੇਡ ਵਿਚਲਾ ਜੱਟਵਾਦ ਸਿਖਰ 'ਤੇ ਪਹੁੰਚਿਆ ਹੋਇਆ ਸੀ।

"ਸਰਦਾਰਾਂ ਦੀ ਜੈ, ਵੱਡੇ ਸਰਦਾਰਾਂ ਦੀ ਜੈ....ਜਿਵੇਂ ਮਰਜੀ ਕਹੋ ਅਸੀਂ ਮਾਲਕੋ ਤਿਹਾਡੇ ਤਾਬਿਆਦਾਰ ਜੇ...." ਧੁੱਤਾ ਰੋਟੀ ਪਾਣੀ ਨਿਬੇੜਕੇ ਭਈਏ ਕੋਲ ਹੀ ਲੰਮਲੇਟ ਹੋ ਗਿਆ । ਕਾਮਰੇਡ ਨੇ ਨੌਕਰ ਨੂੰ ਆਖ ਕੇ ਪੀਟਰ ਸਕਾਚ ਦਾ ਅਧੀਆ ਹੋਰ ਮੰਗਵਾ ਲਿਆ ।

"ਹੈਲੋ....ਸਰਦਾਰ ਸਾਹਿਬ ਮੈਂ ਕਾਮਰੇਡ ਬੋਲ ਰਿਹਾਂ ਆਂ ਚੂਹੜਪੁਰੀਆ ਉਹ

ਆਏ ਆ ਜੀ, ਛੀਨਾ ਵੀ ਨਾਲੇ ਈ ਐ.....ਹੈਲੋ....ਕਿਵੇਂ ਕਰਨਾ ਜੀ.....ਸਵੇਰੇ ਆਓਗੇ...ਜਿਵੇਂ ਸ਼ਾਹ ਬਹਾਦਰ ਦੀ ਮਰਜੀ...." ਕਾਮਰੇਡ ਨੇ ਸੰਧੂ ਨੂੰ ਫੋਨ ਕੀਤਾ ਪਰ ਸੰਧੂ ਨੂੰ ਰਾਤ ਨੂੰ ਰੇਡ ਕਰਨਾ ਖ਼ਤਰੇ ਤੋਂ ਖਾਲੀ ਨਾ ਜਾਪਿਆ ਤੇ ਉਸਨੇ ਵੱਡੇ ਤੜਕੇ ਰੇਡ ਕਰਨ ਲਈ ਆਖ ਦਿੱਤਾ ਤਾਂ ਕਾਮਰੇਡ ਨੇ ਠਤਾਕ ਕਰਦਾ ਫੋਨ ਦਾ ਰਿਸੀਵਰ ਥੱਲੇ ਰੱਖ ਦਿੱਤਾ।

"ਭੈਣ ਦੇਣੇ ਡਰਪੋਕ....ਸਵੇਰੇ ਆਉਣਗੇ....ਸਵੇਰ ਤੱਕ ਉਹਨਾਂ ਤੇਰੀ ਕੁੜੀ ਨਾਲ ਨੰਦ ਲੈਣੇ ਆ..." ਕਾਮਰੇਡ ਨੇ ਮੋਟੀ ਸਾਰੀ ਗਾਲ੍ਹ ਕੱਢੀ ਤੇ ਇਕ ਪੈੱਗ ਹੋਰ ਲਾ ਕੇ ਸੌਂ ਗਿਆ।

◆ ◆ ◆

# ਕਾਂਡ ੨੫

ਦੂਸਰੇ ਦਿਨ ਸਵੇਰੇ ਪਹੁ-ਫੁੱਟਦੀ ਨਾਲ ਹੀ ਪਿੰਡ ਨੂੰ ਅੰਮ੍ਰਿਤਸਰ, ਤਰਨ ਤਾਰਨ ਅਤੇ ਬਟਾਲੇ ਦੀ ਪੁਲਿਸ ਨੇ ਘੇਰਾ ਆ ਪਾਇਆ । ਸਾਰੇ ਪਿੰਡ ਦੇ ਲੋਕ ਸਕੂਲ ਵਿੱਚ ਇਕੱਠੇ ਕਰ ਲਏ ਗਏ। ਖਾੜਕੂ ਟੋਲੀ ਨਿੱਕੇ ਦੇ ਘਰੋਂ ਨਿਕਲ ਕੇ ਨਿਆਈਂ ਵੱਲ ਹੋ ਤੁਰੀ । "ਸਤਨਾਮ ਸਿੰਘ ਛੀਨਾ ਅਤੇ ਉਸ ਦੇ ਸਾਥੀਓ ਤੁਹਾਨੂੰ ਚਾਰੇ ਪਾਸਿਆਂ ਤੋਂ ਘੇਰ ਲਿਆ ਗਿਆ ਹੈ, ਤੁਹਾਨੂੰ ਜਾਨ ਬਖਸ਼ੀ ਦਾ ਮੌਕਾ ਦਿੱਤਾ ਜਾ ਸਕਦਾ ਹੈ। ਆਪਣੇ ਹਥਿਆਰ ਸੁੱਟ ਕੇ ਆਤਮ ਸਮਰਪਣ ਕਰ ਦੇਵੋ...." ਪਿੰਡ ਦੇ ਗੁਰਦੁਆਰਾ ਸਾਹਿਬ ਦਾ ਸਪੀਕਰ ਵਾਰ-ਵਾਰ ਦਹਾੜ ਰਿਹਾ ਸੀ ।

"ਆਤਮ ਸਮਰਪਣ....ਹੁੰਅ.......ਥੂਹ......" ਛੀਨੇ ਨੇ ਮੂੰਹ ਕਰਕੇ ਧੁੱਦਲ ਵਿੱਚ ਥੁੱਕਿਆ । ਉਹ ਪੇਸ਼ ਹੋਣ ਨਾਲੋਂ ਮਰਨਾ ਮੰਨੀ ਬੈਠਾ ਸੀ ।

"ਸੱਜਣੋਂ! ਲੱਗਦੇ ਸ਼ਹਾਦਤਾਂ ਦਾ ਸਮਾਂ ਨੇੜੇ ਆ ਚੁੱਕੈ....ਗੁਰੂ ਗੋਬਿੰਦ ਸਿੰਘ ਦੇ ਸੂਰਬੀਰ ਪੁੱਤਰੋ...ਅਜੇ ਇਹ ਵੀ ਕੀ ਜਾਨਣ ਕਿ ਖਾਲਸੇ ਨੂੰ ਹੱਥ ਪਾਇਐ, ਕੀੜੀ ਦਾ ਭੌਣ ਦਿਖਾ ਦਿਓ ਸਰਕਾਰੀ ਕੁੱਤਿਆਂ...ਨੂੰ..." ਛੀਨੇ ਨੇ ਸਾਥੀ ਸਿੰਘਾਂ ਵਿੱਚ ਜੋਸ਼ ਭਰਿਆ ।

"ਨਹੀਂ ਭਾਈ ਸਾਹਿਬ, ਤੁਸੀਂ ਨਿਕਲੋ ਮੈਂ ਇਥੇ ਰਹਾਂਗਾਂ...." ਕੁਲਜੀਤ ਅੜ ਗਿਆ । ਬਾਕੀ ਸਿੰਘਾਂ ਦੀ ਵੀ ਇਹੋ ਰਾਇ ਸੀ । ਸੋ ਪਹਿਲਾਂ ਘੇਰਾ ਤੋੜ ਕਾਰਵਾਈ ਕਰਨ ਦਾ ਫੈਸਲਾ ਹੋ ਗਿਆ । ਇਕ ਬੱਟ ਦਾ ਢਾਸਣਾ ਲਗਾ ਕੇ ਕੁਲਜੀਤ ਨੇ ਜੀ.ਪੀ.ਐਮ. ਦਾ ਮੂੰਹ ਖੋਹਲ ਦਿੱਤਾ। ਮਸ਼ੀਨਗੰਨ ਨੇ ਚੜ੍ਹਦੇ ਸੂਰਜ ਦੀ ਮੱਧਮ ਲੋਅ ਵਿੱਚ ਦਗਦੇ ਕੋਲਿਆਂ ਵਰਗੇ ਚੰਗਿਆੜੇ ਹਵਾ ਵਿੱਚ ਛੱਡੇ "ਅਰੇ ਮਾਰ ਡਾਲੇਂਗੇ ਸਰਦਾਰ ਲੋਗ.....ਭਾਗੋ ਲੰਮੀ ਦੂਰੀ ਕੀ ਗੰਨ ਹੈ.." ਭਾਨੂਪ੍ਰਤਾਪ ਡੀ.ਆਈ.ਜੀ. ਬਾਰਡਰ ਰੇਂਜ ਦੀ ਅਗਵਾਈ ਵਿੱਚ ਅੱਗੇ ਵਧ ਰਿਹਾ ਬੀ.ਐਸ.ਐਫ. ਦੇ ਬਿਹਾਰੀਆਂ ਦਾ ਟੋਲਾ ਪੱਤੇ ਤੋੜ ਹੋ ਗਿਆ।

"ਉਇ ਤੁਹਾਡੀ ਮਾਂ ਦੀ...... ਭੱਜੋ ਨਾ ਅੱਗੇ ਵਧੋ......ਸਾਲੀ ਚਾਵਲ ਖਾਣੀ ਜਾਤ..." ਸੰਧੂ ਨੇ ਭੱਜੀ ਜਾ ਰਹੀ ਫੋਰਸ ਨੂੰ ਗਾਲ-ਦੁੱਪੜ ਕਰਕੇ ਰੋਕਿਆ ।

"ਸਰਦਾਰ ਸਾਹਿਬ ਬੁਲਿਟ ਪਰੂਫ ਟਰੈਕਟਰ ਮੰਗਵਾਓ....ਨਹੀਂ ਇਹਨਾਂ ਨੇ ਤਾਂ ਐਥੇ ਈ ਦਹੇੜੂ ਬਣਾ ਦੇਣੈਂ...." ਡੀ.ਐਸ.ਪੀ. ਖੁਸ਼ੀ ਰਾਮ ਨੂੰ ਬੱਬਰਾਂ ਵੱਲੋਂ ਦਹੇੜੂ ਵਿੱਚ ਅੱਡੀਆਂ ਨੂੰ ਲਵਾਇਆ ਥੁੱਕ ਯਾਦ ਆ ਗਿਆ ।

"ਭਾਊ ਖੱਬੇ ਪਾਸੇ ਨੂੰ ਨਿਕਲੋ ਕਾਮਰੇਡਾਂ ਦੀ ਨਿਆਈਂ ਵੱਲੀਂ....ਮੈ ਕਰਾਸ ਫਾਇਰ ਦਿੰਨਾਂ.." ਕੁਲਜੀਤ ਨੇ ਨਿਆਈਂ ਵਾਲਾ ਪਾਸਾ ਕਮਜ਼ੋਰ ਦੇਖ ਕੇ ਰਾਇ ਦਿੱਤੀ । ਸਾਰਾ ਟੋਲਾ ਨਿਆਈਂ ਵਾਲੇ ਪਾਸੇ ਨੂੰ ਹੋ ਤੁਰਿਆ। ਗੋਲੀਆਂ ਦੀ ਪਟਾਕ-ਪਟਾਕ ਤੇ ਕਾੜ-ਕਾੜ ਨੇ ਅਸਮਾਨ ਵਿੱਚ ਚੀਰ ਪੈਣ ਵਾਲੇ ਕੀਤੇ ਹੋਏ ਸਨ।

"ਉਏ ਰੋਕੋ ਉਹਨਾਂ ਆਵਦੇ.....ਨੂੰ....ਖੱਬੇ ਪਾਸੇ ਨੂੰ ਮਰੋ ਸਾਰੇ" ਸੰਧੂ ਚੀਕ ਰਿਹਾ ਸੀ। ਪਰ ਪੁਲਿਸ ਮੁਲਾਜ਼ਮ, ਭੁੱਲਰੀਂ ਹੋਏ ਸੰਘੇ ਦੇ ਮੁਕਾਬਲੇ ਵਿਚ ਹੱਥ ਲੱਗੇ ਹੋਣ ਕਰਕੇ, ਅੱਗੇ ਵਧਣ ਤੋਂ ਗੁਰੇਜ਼ ਕਰ ਰਹੇ ਸਨ । ਸਿੰਘ ਕਾਮਰੇਡ ਦੇ ਫਾਰਮ ਹਾਊਸ ਦੇ ਪਿਛਵਾੜੇ ਪਹੁੰਚ ਗਏ। ਇਧਰ ਕਾਮਰੇਡ ਪਾਲਤੂਆਂ ਰਾਹੀਂ ਮੁਕਾਬਲੇ ਨੂੰ ਦੇਖ ਰਿਹਾ ਸੀ । "ਇਹ ਭੈਣ...ਚੋ...ਸਾਲੀ ਖੁਸਰਿਆਂ ਦੀ ਫੌਜ 'ਕੱਠੀ ਕੀਤੀ ਵਈ ਐ ਸਾਰੀ ਸਰਕਾਰ ਨੇ....ਡਰਨ ਕਿਵੇਂ ਡਹੇ ਐ..... ਜਿਵੇਂ ਮੂੰਹ 'ਚ ਪਾਉਂਦੇ ਆ ਇਹਨਾਂ ਨੂੰ ਉਹ....।"ਕੋਠੇ 'ਤੇ ਖੜ੍ਹਾ ਕਾਮਰੇਡ ਤਰਲੋਮੱਛੀ ਹੋ ਰਿਹਾ ਸੀ।

"ਸਰਦਾਰਾ ਪੈੱਗ ਬਣਾਵਾਂ....." ਧੁੱਤੇ ਨੇ ਬਲਦੀ 'ਤੇ ਤੇਲ ਪਾਇਆ।

ਆਹੋ ਤੇਰੀ ਲੁਤਰੋ ਤਾਂ ਮੂਤਦੀ ਊਈ ਰਹਿੰਦੀ ਐ ਮੂਤ ਪੀਣ ਨੂੰ...ਉਇ ਬਹਾਦਰ ਆਹ ਫੜਾਈ ਕੇਰਾਂ ਅੰਦਰੋਂ.....।" ਕਾਮਰੇਡ ਨੇ ਧੁੱਤੇ ਅਤੇ ਨਿਪਾਲੀ ਨੌਕਰ ਨੂੰ ਇੱਕਠਿਆਂ ਸੰਬੋਧਨ ਕੀਤਾ। ਨਿਪਾਲੀ ਨੌਕਰ ਅਲਮਾਰੀ ਵਿਚੋਂ "ਜਿੰਨ " ਦੀ ਬੋਤਲ ਕੱਢ ਲਿਆਇਆ ।

"ਸਾਬ ਪਾਨੀ ਦੂੰ ਕਿਆ.......?" ਬਹਾਦਰ ਨੇ ਪੁੱਛ-ਗਿੱਛ ਕੀਤੀ

"ਕਿਉਂ ਟੱਟੀ ਵਾਲੇ ਹੱਥ ਧੋਣੇ ਆਂ.....? ਪਾਣੀ ਨੂੰ ਮਾਰ ਗੋਲੀ ਅੱਗ ਲੱਗੀ ਤੋਂ ਮਸ਼ਕਾਂ ਦੇ ਭਾਅ ਪੁੱਛਦਾ....."ਧੁੱਤੇ ਨੇ ਬੋਤਲ ਦਾ ਕਾਕ ਪੁੱਟ ਲਿਆ। ਜੂਸ ਵਾਲੇ ਵੱਡੇ ਗਲਾਸ ਵਿੱਚ ਕੰਗਣੀ ਤੀਕ ਦੁਧੀਆ ਰੰਗ ਦਾ ਪਾਣੀ ਤੈਰਨ ਲੱਗਾ । ਧੁੱਤੇ ਨੇ ਗਲਾਸ ਕਾਮਰੇਡ ਦੇ ਹੱਥ ਵਿੱਚ ਫੜਾਇਆ "ਜੈ ਭੈਰੋਂ ਦੀ.......ਸਰਦਾਰਾ ਖਿਚ ਜਾਹ......" ਧੁੱਤੇ ਨੇ ਬੋਤਲ ਨੂੰ ਮੂੰਹ ਲਗਾ ਲਿਆ। ਅੱਧੋ-ਅੱਧ ਦਾਰੂ ਦੋਹਾਂ ਜਾਣਿਆਂ ਕੋਲ ਸੀ । ਕਾਮਰੇਡ ਨੇ ਇਕੋ ਸਾਹੇ ਸਾਰਾ ਗਲਾਸ ਅੰਦਰ ਸੁੱਟ ਧੁੜਧੁੜੀ ਲਈ । "ਅੱਗ ਲਾਉਂਦੀ ਜਾਂਦੀ ਐ ਸਾਲੀ ਅੰਦਰ ਲੂਹਤਾ ਸਾਰਾ.......ਉਏ ਬਹਾਦਰ ਅੰਦਰੋਂ ਕੱਢ ਬੰਦੇ ਖਾਣੀ ਕੇਰਾਂ....." ਕਾਮਰੇਡ ਦੀਆਂ ਅੱਖਾਂ ਵਿੱਚ ਲਾਲ ਡੋਰੇ ਤੈਰਨ ਲੱਗੇ।

"ਅੱਜ ਨੀ ਬਚ ਕੇ ਜਾਂਦੇ ਵੱਡੇ ਖਾਲਿਸਤਾਨੀ......" ਕਾਮਰੇਡ ਦੇ ਕਦਮ ਅਤੇ ਸ਼ਬਦ ਲੜਖੜਾ ਰਹੇ ਸਨ ।

"ਉਏ ਧੁੱਤਿਆ ਭੈਣ ਦਿਆ ਯਾਰਾ, ਰੌਂਦ ਫੜਾ ਪਟੇ 'ਚੋਂ ਕੱਢਕੇ.....ਛੇ ਫੜਾਈਂ ਪੂਰੇ ਛੇ...." ਕਾਮਰੇਡ ਨੇ ਕੰਬਦੇ ਹੱਥਾਂ ਨਾਲ ਗੰਨ ਲੋਡ ਕਰਕੇ ਦੂਰਬੀਨ ਸੈੱਟ ਕਰ ਲਈ। ਸਪਰਿੰਗ ਫੀਲਡ ਸੈੱਲਫ ਲੋਡਿਡ ਰਾਈਫਲ ਕਾਮਰੇਡ ਦੇ ਜੋਸ਼ ਨੂੰ ਦੂਣਾ ਕਰ ਰਹੀ ਸੀ। ਉੱਧਰ ਛੀਨਾ ਅਤੇ ਉਸਦੇ ਸਾਥੀ ਲੜਦੇ- ਲੜਾਉਂਦੇ ਕਾਮਰੇਡ ਦੇ ਫਾਰਮ ਹਾਊਸ ਦੇ ਬਿਲਕੁਲ ਪਿਛਵਾੜੇ ਪਹੁੰਚ ਚੁੱਕੇ ਸਨ।

"ਸਾਡੀ ਤੁਹਾਡੇ ਨਾਲ ਕੋਈ ਦੁਸ਼ਮਣੀ ਨਹੀਂ ਭਰਾਓ ਸਾਡੀ ਟੱਕਰ ਸੈਂਟਰ ਵਿੱਚ ਬੈਠੇ ਬਿਪਰਵਾਦੀਆਂ ਨਾਲ ਐ .....ਸਾਨੂੰ ਲਾਂਘਾ ਦੇ ਦੇਵੋ......"ਛੀਨਾ ਸਿੱਖ ਕਮਾਂਡੋਜ਼ ਮੁੰਡਿਆਂ ਨੂੰ ਸੰਬੋਧਨ ਹੋਇਆ ।

"ਲੰਘ ਜਾਣ ਦਿਓ ਉਇ ਮੁੰਡਿਓ....ਮਾਵਾਂ ਦੇ ਪੁੱਤ ਮਾਰ ਕੇ ਆਪਾਂ ਨਰਕਾਂ 'ਚ ਥਾਂ ਪੱਕਾ ਕਿਉਂ ਕਰਨੈ...." ਇਕ ਅੰਮ੍ਰਿਤਧਾਰੀ ਏ. ਐਸ. ਆਈ. ਨੇ ਕਮਾਂਡੋ **ਮੁੰਡਿਆਂ**

ਨੂੰ ਪਾਸੇ ਹਟਣ ਨੂੰ ਕਹਿ ਦਿੱਤਾ। "ਬਾਈ ਔਹ ਬਾਗ ਦੇ ਪਿੱਛਿਓਂ ਕੱਚਾ ਪਹਾ ਜਾਂਦੈ, ਜਿਹੜਾ ਤੁਹਾਨੂੰ ਸਿੱਧਾ ਬਟਾਲੇ ਨੂੰ ਲੈ ਜੂ, ਉਧਰ ਹੋ ਤੁਰ....." ਇਕ ਹੋਰ ਕਮਾਂਡੋ ਮੁੰਡੇ ਨੇ ਕਾਮਰੇਡ ਦੇ ਘਰ ਦੇ ਪਿੱਛੇ ਕਿੱਲੇ ਕੁ ਦੀ ਵਿੱਥ ਉੱਤੇ ਲੱਗੇ ਕਿਨੂੰਆਂ ਦੇ ਬਾਗ ਵੱਲ ਨੂੰ ਹੱਥ ਕਰ ਦਿੱਤਾ।

"ਹੈਂ ਇਹਨਾਂ ਨੇ ਲਾਘਾਂ ਕਿਵੇਂ ਦੇ ਦਿੱਤਾ ਆਵਦੀ ਭੈਣ ਦੇ ਧਗੜਿਆਂ ਨੂੰ......"? ਕਾਮਰੇਡ ਕੋਠੇ 'ਤੇ ਖੜ੍ਹਾ ਸਾਰਾ ਨਜ਼ਾਰਾ ਦੇਖ ਕੇ ਡਿਡਿਆ ਉੱਠਿਆ। ਇਸ ਤੋਂ ਪਹਿਲਾਂ ਕਿ ਛੀਨਾ ਤੇ ਉਹਦੇ ਸਾਥੀ ਕਿਨੂੰਆਂ ਦੇ ਬੂਟਿਆਂ ਦੇ ਉਹਲੇ ਹੁੰਦੇ ਕਾਮਰੇਡ ਨੇ ਸਿਸ਼ਤ ਲੈ ਕੇ ਸਪਰਿੰਗ ਫੀਲਡ ਦਾ ਘੋੜਾ ਦਬਾ ਦਿੱਤਾ। ਗੋਲੀ ਛੀਨੇ ਦੇ ਸਾਥੀ, ਇੱਕ ਅਲੂੰਏ ਮੁੰਡੇ ਦੀ ਕੰਡ ਵਿੱਚੋਂ ਵੜ ਕੇ ਛਾਤੀ ਰਾਹੀਂ ਪਾਰ ਹੋ ਗਈ।

"ਬਾ ਅ ਈ......" ਮੁੰਡੇ ਤੋਂ ਸ਼ਬਦ ਪੂਰੇ ਨਾ ਹੋ ਸਕੇ ਤੇ ਉਹ ਧਰਤੀ ਉੱਤੇ ਲੜਖੜਾਉਂਦਾ ਹੋਇਆ ਡਿੱਗ ਪਿਆ।

"ਛਿੰਦੇ ਮੇਰੇ ਵੀਰ....." ਛੀਨਾ ਮੁੰਡੇ 'ਤੇ ਝੁਕਿਆ ਤਾਂ ਉਸਨੇ ਹੱਥ ਜੋੜ ਕੇ ਆਖਰੀ ਫਤੇ ਗਜਾ ਦਿੱਤੀ।

"ਖੜ੍ਹ ਤੇਰੀ ਕੁੜੀ...ਦੀ ਦੁਸ਼ਟਾ।" ਛੀਨੇ ਨੇ ਕਾਮਰੇਡ ਦੇ ਕੋਠੇ ਵੱਲ ਨੂੰ ਮੂੰਹ ਕਰਕੇ ਗਾਲ੍ਹ ਕੱਢੀ ਅਤੇ ਅਸਾਲਟ ਦਾ ਬਰਸਟ ਉੱਪਰ ਨੂੰ ਕੱਢ ਦਿੱਤਾ।

"ਬਾਬਾ ਤੁਸੀਂ ਨਿਕਲੋ ਅਸੀਂ ਵੇਹਨੇ ਆਂ ਇਹਨੂੰ...." ਸਿੱਖ ਕਮਾਂਡੋਆਂ ਨੇ ਐਸ. ਐਲ. ਆਰਾਂ ਦੇ ਫਾਇਰ ਕੋਠੇ ਵੱਲ ਨੂੰ ਕਰ ਦਿੱਤੇ। ਛੀਨਾ ਦੰਦ ਪੀਹ ਕੇ ਰਹਿ ਗਿਆ ਪਰ ਉਸ ਸਮੇਂ ਉਸਨੇ ਉੱਥੋਂ ਨਿਕਲਣ ਵਿੱਚ ਹੀ ਭਲਾਈ ਸਮਝੀ। ਕਮਾਂਡੋ ਏ. ਐਸ.ਆਈ ਨੇ ਕਾਮਰੇਡ ਨੂੰ ਉਲਝਾਈ ਰੱਖਿਆ। ਉਧਰ ਭਾਨੂੰ ਪ੍ਰਤਾਪ, ਸੰਧੂ ਤੇ ਖੁਸ਼ੀ ਲਾਲ ਦੀ ਚੌਕੜੀ ਨੇ ਕੁਲਜੀਤ ਦਾ ਸਿਰ੍ਹਾਣਾ ਮੱਲ ਲਿਆ। ਉਹ ਸ਼ਾਮ ਤੱਕ ਲੜਦਾ ਰਿਹਾ। ਜਦ ਅਸਲਾ ਖ਼ਤਮ ਹੋਣ ਕਰਕੇ ਉਸਦੀ ਜੀ.ਪੀ.ਐਮ ਜਵਾਬ ਦੇ ਗਈ ਤਾਂ ਉਸਨੇ ਜੇਬ ਵਿਚ ਹੱਥ ਮਾਰਿਆ ਤਾਂ ਕਿ ਸਾਇਨਡ ਖਾ ਸਕੇ, ਪਰ ਸਾਇਨਡ ਕੈਪਸੂਲ ਲੜਾਈ ਵਿਚ ਕਿੱਧਰੇ ਗੁੰਮ ਹੋ ਗਿਆ ਸੀ। ਸੋ ਉਸ ਨੂੰ ਸਖ਼ਤ ਜ਼ਖਮੀ ਹਾਲਤ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ। ਕੁਲਜੀਤ ਦੀ ਲੱਤ ਅਤੇ ਖੱਬੀ ਬਾਂਹ ਵਿੱਚੋਂ ਖ਼ੂਨ ਦੇ ਪ੍ਰਨਾਲੇ ਚੱਲ ਰਹੇ ਸਨ। ਨਿੱਸਲ ਪਏ ਕੁਲਜੀਤ ਉੱਤੇ ਸੰਧੂ ਦੇ ਸਿਪਾਹੀ ਭੁੱਖੇ ਭੇੜੀਆਂ ਵਾਂਗ ਟੁੱਟ ਪਏ। ਐਸ. ਐਲ. ਆਰਾਂ. ਦੇ ਅੱਗੇ ਲੱਗੀਆਂ ਸੰਗੀਨਾਂ ਨੇ ਮੁੰਡੇ ਦਾ ਰਹਿੰਦਾ-ਖੂੰਹਦਾ ਖ਼ੂਨ ਵੀ ਨਿਚੋੜ ਸੁੱਟਿਆ। ਛਿੰਦੇ ਦੀ ਲਾਸ਼ ਵੀ ਕਾਮਰੇਡ ਦੇ ਖੇਤ ਵਿੱਚੋਂ ਚੁੱਕ ਲਈ ਗਈ। ਸੰਧੂ ਦੀ ਢਾਣੀ ਜ਼ਖਮੀ ਮੁੰਡੇ ਨੂੰ ਪਿੰਡ ਦੀ ਸੱਥ ਵਿਚਕਾਰ ਲੈ ਆਈ। ਉਹ ਮੁੰਡੇ ਦੀ ਮਰਨਊ ਹਾਲਤ ਦਿਖਾ ਕੇ ਲੋਕਾਂ **ਵਿਚ** ਦਹਿਸ਼ਤ ਪਾਉਣਾ ਚਾਹੁੰਦਾ ਸੀ। ਕਾਮਰੇਡ ਵੀ ਸੱਥ ਵਿੱਚ ਪਹੁੰਚ ਗਿਆ, ਉਸਨੇ **ਸਿੱਖ** ਏ.ਐਸ.ਆਈ ਵੱਲ ਇਸ਼ਾਰਾ ਕਰਕੇ ਖੇਤ ਵਿੱਚ ਹੋਈ ਸਾਰੀ ਘਟਨਾ ਸੰਧੂ ਮੂਹਰੇ ਬਿਆਨ ਕਰ ਦਿੱਤੀ। ਸੰਧੂ ਅੰਮ੍ਰਿਤਧਾਰੀ ਏ.ਐਸ.ਆਈ 'ਤੇ ਪਹਿਲਾਂ ਹੀ ਲੱਗਦਾ ਸੀ। ਉਸਨੇ ਝਟਪੱਟ ਸਰਦਾਰ ਦੀ ਪੇਟੀ ਲਾਹ ਲਈ ਅਤੇ ਉਸਨੂੰ ਹੱਥ ਕੜੀ ਮਾਰ ਲਈ।

"ਆਹ ਦੇਖ ਲੋ ਲੋਕੋ ਜਿਹੜੇ ਖਾੜਕੂ ਬਨਣਗੇ ਉਹਨਾਂ ਦਾ ਆਹ ਹਸ਼ਰ ਕੀਤਾ

ਜਾਵੇਗਾ....” ਸੰਧੂ ਨੇ ਸਾਰੇ ਪਿੰਡ ਦੇ ਸਾਹਮਣੇ ਮੁੰਡੇ ਨੂੰ ਸੱਥ ਵਿਚਕਾਰ ਖੜ੍ਹੇ ਬਰੋਟੇ ਨਾਲ ਫੜਕੇ ਲਟਕਾ ਦਿੱਤਾ।

"ਕਿਉਂ ਬਈ ਭਿੰਡਰਾਂਵਾਲੇ ਦਿਆ ਟਾਇਗਰਾ ਕਿਵੇਂ ਐਂ....."? ਉਸਨੇ ਨੇੜੇ ਹੋ ਕੇ ਮੁੰਡੇ ਨੂੰ ਤਾਹਨਾ ਮਾਰਿਆ ।

"ਟਾਇਗਰ ਹਮੇਸ਼ਾ ਚੜ੍ਹਦੀ ਕਲਾ ਵਿੱਚ ਹੀ ਰ..ਹਿੰ..ਦੈ...." ਸੰਧੂ ਨੂੰ ਮੁੰਡੇ ਤੋਂ ਅਜਿਹੇ ਜਵਾਬ ਦੀ ਆਸ ਨਹੀਂ ਸੀ । ਉਹ ਚਿੜ ਗਿਆ ।

"ਕੱਢੋ ਕੰਜਰ ਦੇ ਪਿਉ ਨੂੰ ਪੰਚੈਤ 'ਚ ਬਿਠਾਲ ਕੇ ਉਹਦੇ ਸਿਰ ਵਿਚ ਛਿੱਤਰ ਮਾਰੀਏ....." ਸੰਧੂ ਨੇ ਪਿੰਡ ਵਾਸੀਆਂ ਦੇ ਇਕੱਠ ਨੂੰ ਸੰਬੋਧਨ ਕੀਤਾ।

"ਜਨਾਬ ਉਹ ਤਾਂ ਕਿਤੇ ਵਾਢੇਂ ਗਿਐ ਜੀ......" ਸਰਪੰਚ ਨੇ ਹੱਥ ਜੋੜੇ । "ਹਰਾਮ ਦੇ ਦੀ ਮਾਂ ਨੂੰ ਲੈ ਕੇ ਆਓ......" ਸੰਧੂ ਨੇ ਕੁੱਤਾ ਹੁਕਮ ਚਾੜ੍ਹਿਆ ।ਪਰ ਜਦ ਤੱਕ ਕੁਲਜੀਤ ਦੀ ਮਾਂ ਨੂੰ ਸੱਥ ਵਿੱਚ ਲਿਆਂਦਾ ਗਿਆ ਉਦੋਂ ਤੱਕ ਦਰਖਤ ਨਾਲ ਲਟਕਦਾ ਮੁੰਡਾ ਖੂਨ ਵਗਣ ਕਰਕੇ ਸਾਹ ਤੋੜ ਗਿਆ।

"ਹਾਏ ਵੇ ਪੁੱਤਾ ਤੂੰ ਕਸਾਈਆਂ ਦੇ ਵੱਸ ਕਿਉਂ ਪਿਓਂ.....?" ਮਾਂ ਦਾ ਹਿਰਦਾ ਕੂਕ ਉੱਠਿਆ। ਨਿੱਕੀ ਦੀਆਂ ਚਾਂਗਰਾਂ ਨੇ ਰੱਬ ਦੀ ਛਾਤੀ ਵਿੱਚ ਵੀ ਗਲੀਆਂ ਕੱਢ ਦਿੱਤੀਆਂ । ਵੀਰ ਦੀ ਸੱਥ ਵਿਚਕਾਰੇ ਲਟਕਦੀ ਲਾਸ਼ ਨਾਲੋਂ ਉਸ ਨੂੰ ਤੋੜ ਕੇ ਖਿੱਚਿਆ ਗਿਆ। ਮੁੰਡੇ ਨੂੰ ਥੱਲੇ ਲਾਹ ਕੇ ਸੰਧੂ ਕਮਾਂਡੋ ਏ.ਐਸ. ਆਈ ਵੱਲ ਨੂੰ ਸਿੱਧਾ ਹੋਇਆ।

"ਤੂੰ ਭੈਣ ਜਹਾਵਿਆ ਗ਼ਦਾਰਾ ਜਿੱਥੇ ਖਾਨੈਂ ਉੱਥੇ ਈ ਗ਼ਦਾਰੀ ਕਰਦੈਂ....?" ਉਸਨੇ ਸਿੱਖ ਏ. ਐਸ. ਆਈ ਨੂੰ ਬੈਂਤ ਨਾਲ ਝੰਬਣਾ ਸ਼ੁਰੂ ਕਰ ਦਿੱਤਾ ।

"ਗ਼ਦਾਰੀ ਮੈਂ ਨਹੀਂ ਤੁਸੀਂ ਕਰਦੇ ਓ ਕੌਮ ਨਾਲ, ਗੰਗੂਆਂ ਦੇ ਹੱਥ ਠੋਕੇ ਬਣਕੇ....ਹਿੰਦੋਸਤਾਨ ਸਾਰੇ ਪੰਜਾਬ ਦਾ ਖਾਦੈਂ ਤੇ ਨਸਲ ਕੁਸ਼ੀ ਵੀ ਪੰਜਾਬ ਦੀ ਕਰਨ ਡਿਹੈ ਕਿ ਇਹ ਗ਼ਦਾਰੀ ਨਹੀਂ ....? ਅਸੀ ੯੬% ਕੁਰਬਾਨੀਆਂ ਦਿੱਤੀਆਂ ਦੇਸ਼ ਨੂੰ ਅਜ਼ਾਦ ਕਰਵਾਉਣ ਲਈ......ਉਸ ਅਜਾਦੀ ਦਾ ਸਿਲਾ ਸਾਨੂੰ ਆਹ ਮਿਲਿਐ ਸਾਡੇ ਬਲੂਰਾਂ ਵਰਗੇ ਬੱਚਿਆਂ ਦੀਆਂ ਲਾਸ਼ਾਂ.... ਫੋੜੇ ਤੇ ਨ੍ਹੀ ਰਗੜਕੇ ਲਾਉਣਾ ਐਹੋ ਜਿਹੇ ਦੇਸ ਨੂੰ......." ਸਿੱਖ ਏ. ਐਸ. ਆਈ ਦੇ ਬੋਲਾਂ ਨੇ ਹਿਰਦੇ ਦੀ ਸਾਰੀ ਭੜਾਸ ਸੰਧੂ ਦੇ ਮੂੰਹ ਉੱਤੇ ਚਪੇੜ ਵਾਂਗ ਜੜ ਦਿੱਤੀ ।

"ਤੈਨੂੰ ਮੌਤ ਤੋਂ ਡਰ ਨੀਂ ਆਉਂਦਾ ਕੁੱਤੇ ਦਿਆ ਪੁੱਤਾ....? ਲਗਦੈ ਤੈਨੂੰ ਵੀ ਇਹਨਾਂ ਨਾਲ ਈ ਤੋਰਨਾ ਪੈਣੇ ਭਣਵਈਆਂ ਨਾਲ....." ਸੰਧੂ ਨੇ ੪੫੫ ਬੋਰ ਦਾ ਰਿਲਾਲਵਰ ਕੇਸ ਵਿੱਚੋਂ ਕੱਢ ਲਿਆ । ਸ਼ਰਾਬ ਉਸਦੀ ਜ਼ੁਬਾਨ ਅਤੇ ਦਿਮਾਗ ਵਿੱਚ ਖੌਰੂ ਪਾ ਰਹੀ ਸੀ । ਧੜਕ-ਧੜਕ ਵੱਜ ਰਹੇ ਦਿਲ ਨੂੰ ਸਹਾਰਾ ਦੇਣ ਲਈ ਸਾਰੇ ਪੁਲਸ ਵਾਲਿਆਂ ਨੇ ਚੂਹੜਪੁਰ ਦਾ ਠੇਕਾ ਖਾਲੀ ਕਰ ਦਿੱਤਾ ਸੀ ।

"ਮਰਨ ਤੋਂ ਡਰਦਾ ਕਿਹੜਾ ਕੰਜਰ ਐ......? ਏਥੇ ਕੀਹਦੇ ਕਿੱਲੇ ਗੱਡੇ ਐ.....ਤੁਰ ਤਾਂ ਇਕ ਦਿਨ ਸਾਰਿਆਂ ਨੇ ਜਾਣੈ....ਪਰ ਯਾਦ ਰੱਖੀਂ ਇਤਿਹਾਸ ਨੇ ਸਾਨੂੰ ਸ਼ਹੀਦ ਆਖਣੈ ਤੇ ਤੂੰ ਕੁੱਤੇ ਦੀ ਮੌਤ ਮਰਨੈ", ਏ.ਐਸ.ਆਈ ਨੇ ਆਪਣੀ ਕਮੀਜ਼ ਦੇ ਬਟਣ

ਖੋਲ੍ਹ ਕੇ ਹਿੱਕ 'ਤੇ ਹੱਥ ਮਾਰਿਆ । ਸੰਧੂ ਨੇ ਕਚੀਚੀ ਵੱਟ ਕੇ ਘੋੜਾ ਦੱਬ ਦਿੱਤਾ। ਸਿੱਖ ਏ.ਐਸ.ਆਈ. ਖਾਲਿਸਤਾਨ ਜ਼ਿੰਦਾਬਾਦ ਦਾ ਨਾਹਰਾ ਮਾਰ ਕੇ ਧਰਤੀ ਉੱਤੇ ਡਿੱਗ ਪਿਆ। ਸੰਧੂ ਸਾਰੇ ਪਿੰਡ ਨੂੰ ਗਾਲ੍ਹਾਂ ਕੱਢਦਾ ਹੋਇਆ ਤਿੰਨ ਲਾਸ਼ਾ ਚੁੱਕ ਕੇ ਚੂਹੜਪੁਰ ਵਿਚੋਂ ਰਵਾਨਾ ਹੋ ਗਿਆ।



# ਕਾਂਡ ੨੬

ਚੂਹੜਪੁਰ ਵਿੱਚ ਹੋਏ ਮੁਕਾਬਲੇ ਵਿੱਚੋਂ ਛੀਨੇ ਦਾ ਨਿਕਲ ਜਾਣਾ ਸੰਧੂ ਲਈ ਸਭ ਤੋਂ ਦੁਖਦਾਈ ਤੱਤ ਸੀ। ਪਰ ਫਿਰ ਵੀ ਦੋ ਖਾੜਕੂ ਮੁੰਡਿਆਂ ਨੂੰ ਮਾਰ ਲੈਣਾ ਉਸ ਨੂੰ ਬਹੁਤ ਵੱਡੀ ਬਹਾਦਰੀ ਜਾਪ ਰਿਹਾ ਸੀ। ਕਾਮਰੇਡ ਦੀ ਯਾਰੀ ਸੰਧੂ ਨੂੰ ਚੋਰਾਂ ਨਾਲ ਰਲੀ ਕੁੱਤੀ ਵਾਂਗ ਬਹੁਤ ਰਾਸ ਆਈ ਸੀ। ਸਿੱਖ ਏ. ਐਸ. ਆਈ. ਨੂੰ ਉਸਨੇ ਖਾੜਕੂਆਂ ਦੀ ਗੋਲੀ ਨਾਲ ਮਰਿਆ ਦਿਖਾ ਦਿੱਤਾ। ਕਾਮਰੇਡ ਨੂੰ ਹੀਰੋ ਬਣਾਕੇ ਪੇਸ਼ ਕੀਤਾ ਜਾ ਰਿਹਾ ਸੀ। ਤਿੜੇ ਹੋਏ ਕਾਮਰੇਡ ਨੇ ਮਾਰੇ ਗਏ ਮੁੰਡੇ ਦੀ ਹਿੱਕ 'ਤੇ ਲੱਤ ਰੱਖ ਕੇ ਫੋਟੋ ਖਿਚਵਾਈਆਂ। ਪੁਲਿਸ ਵੱਲੋਂ ਕਾਮਰੇਡ ਨੂੰ ਹਵਾ ਦੇ ਕੇ ਦੂਹਰਾ ਪੱਤਾ ਖੇਡਿਆ ਜਾ ਰਿਹਾ ਸੀ। ਇਕ ਪਾਸੇ ਪੁਲਿਸ ਲੋਕਾਂ ਨੂੰ ਖਾੜਕੂਆਂ ਵਿਰੁੱਧ ਖੜ੍ਹਾ ਕਰਨਾ ਚਾਹੁੰਦੀ ਸੀ, ਦੂਜੇ ਪਾਸੇ ਖਾਲਿਸਤਾਨੀ ਅਤੇ ਨਕਸਲੀ ਧਿਰਾਂ ਨੂੰ ਇਕ ਦੂਜੇ ਦੇ ਵਿਰੋਧ ਵਿੱਚ ਵਰਤਣਾ ਚਾਹੁੰਦੀ ਸੀ। ਆਪਣੇ ਇਸ ਮਿਸ਼ਨ ਵਿੱਚ ਉਹ ਕਿਸੇ ਹੱਦ ਤੱਕ ਕਾਮਯਾਬ ਵੀ ਰਹੀ ਕਿਉਂਕਿ ਦੋਨਾਂ ਸੰਘਰਸ਼ੀਲ ਧਿਰਾਂ ਵਿੱਚੋਂ ਮੰਦਬੁਧੀ ਅਨਸਰਾਂ ਨੇ ਰੱਜ ਕੇ ਇਕ ਦੂਜੇ ਦਾ ਨੁਕਸਾਨ ਕੀਤਾ। ਬਹੁਤੇ ਅਗਾਂਹ ਵਧੂ ਅਖਵਾਉਂਦੇ ਨਾਸਤਿਕ ਨਕਸਲੀਆਂ ਨੂੰ ਖਾਲਸਾਈ ਲਹਿਰ ਜਿੱਥੇ ਰੂੜ੍ਹੀਵਾਦੀ ਜਾਂ ਫਾਸਿਸ਼ਟ ਦਿਖਾਈ ਦਿੰਦੀ ਸੀ, ਉਥੇ ਖਾੜਕੂ ਧਿਰਾਂ ਨੂੰ ਮਾਰਕਸੀ ਸਿਧਾਂਤ ਸ਼ੈਤਾਨ ਦੀਆਂ ਆਇਤਾਂ ਤੋਂ ਘੱਟ ਦਿਖਾਈ ਨਹੀਂ ਦੇ ਰਿਹਾ ਸੀ। ਉਤੋਂ ਕੱਚ-ਘਰੜ ਖਾੜਕੂਆਂ ਅਤੇ ਕਾਮਰੇਡ ਦਰਸ਼ਨ ਵਰਗੇ ਵਿਕਾਊ ਮਾਲਾਂ ਨੇ ਸਰਕਾਰੀ ਕੰਮ ਖ਼ੁਦ ਕਰਨ ਦਾ ਬੀੜਾ ਚੁੱਕਿਆ ਹੋਇਆ ਸੀ। ਚਤੁਰ ਬਿਪਰ ਜਗਤ ਦੇ ਹੱਥ ਵਧੀਆ ਗੋਟੀਆਂ ਲੱਗੀਆਂ ਸਨ ਜਿਨ੍ਹਾਂ ਨਾਲ ਉਹ ਪੰਜਾਂ ਪਾਣੀਆਂ ਦੀ ਧਰਤੀ ਦਾ ਚੀਰ ਹਰਨ ਕਰ ਰਿਹਾ ਸੀ।

"ਕਾਮਰੇਡਾ ਕਮਾਲ ਕਰਤੀ....ਨਿਸ਼ਾਨਾ ਬੜਾ ਫੁੰਡਿਆ....ਮੈਂ ਰਾਸ਼ਟਰਪਤੀ ਨੂੰ ਸਿਫਾਰਸ਼ ਕਰਾਂਗਾ ....ਤੈਨੂੰ ਬਹਾਦਰੀ ਪੁਰਸਕਾਰ ਨਾਲ ਸਨਮਾਨਤ ਕਰਵਾਵਾਂਗੇ...." ਸੰਧੂ ਨੇ ਕਾਮਰੇਡ ਨੂੰ ਥਾਪੀ ਦਿੱਤੀ।

"ਪੁਰਸਕਾਰ ਮੈਂ....'ਚ ਨਹੀਂ ਲੈਣਾ, ਅਗਲਿਆਂ ਨੇ ਗੋਲਡ ਮੈਡਲ ਜ਼ਰੂਰ ਪਾ ਦੇਣੈ....ਮੇਰੀ ਸੁਰੱਖਿਆ ਦਾ ਇੰਤਜ਼ਾਮ ਕਰੋ ....?" ਕਾਮਰੇਡ ਨੂੰ ਖਾੜਕੂਆਂ ਦੇ ਊਠ ਵਰਗੇ ਖੋਰ ਦਾ ਪਤਾ ਸੀ। ਨਕਸਲੀ ਲਹਿਰ ਸਮੇਂ ਉਹ ਖੁਦ ਬਦਲਾ ਲਊ ਮਾਨਸਿਕਤਾ ਦਾ ਸ਼ਿਕਾਰ ਰਿਹਾ ਸੀ।

"ਇਹ ਵੀ ਕਿਹੜੀ ਗੱਲ ਹੋਈ....ਆਹ ਫੜ ਦੋ ਐਸ. ਐਲ. ਆਰਾਂ., ਲੈਸੰਸ ਤੇਰੇ ਕੋਲ ਹੈਗਾ ਈ ਐ....ਆਹ ਉੱਤੇ ਚੜ੍ਹਵਾ ਲਈਂ, ਮੈਂ ਡੀਸੀ ਨੂੰ ਸਿਫਾਰਸ਼ ਕਰ ਦਿੰਨਾਂ ਆਂ ...." ਸੰਧੂ ਨੇ ਮਾਲ-ਖਾਨੇ ਵਿੱਚੋਂ ਮੁਨਸ਼ੀ ਨੂੰ ਕਹਿਕੇ ਇਕ ੪੫੫ ਬੋਰ ਦਾ ਰਿਵਾਲਵਰ ਕਾਮਰੇਡ ਦੇ ਹੱਥ ਫੜਾ ਦਿੱਤਾ।

"ਸਮਾਨ ਤਾਂ ਠੀਕ ਐ ਪਰ ਚਲਾਊ ਕਿਹੜਾ....? ਤੁਸੀਂ ਇਉਂ ਕਰੋ ਦੋ ਮੁੰਡੇ ਹੋਰ ਦਿਉ ਦੋ ਅਸਾਲਟਾਂ ਵਾਲੇ...." ਕਾਮਰੇਡ ਚੰਗੀ ਤਰ੍ਹਾਂ ਜਾਣਦਾ ਸੀ ਕਿ ਸਿਰਾਂ ਬਿਨਾਂ ਹਥਿਆਰਾਂ ਦੀ ਗਿਣਤੀ ਦਾ ਕੋਈ ਫਾਇਦਾ ਨਹੀਂ।

"ਚੰਗਾ ਠੀਕ ਐ....ਜੀਤੇ ਤੇ ਕਾਲੇ ਨੂੰ ਭੇਜਦੋ ...." ਐਸ. ਐਸ. ਪੀ ਸੰਧੂ ਨੇ ਆਪਣੇ ਨਿੱਜੀ ਬਾਡੀਗਾਰਡਾਂ ਵਿੱਚੋਂ ਦੋ ਮੁੰਡਿਆਂ ਦੀ ਡਿਊਟੀ ਕਾਮਰੇਡ ਨਾਲ ਲਗਾ ਦਿੱਤੀ। ਰਿਵਾਲਵਰ ਕਾਮਰੇਡ ਨੇ ਡੱਬ ਵਿੱਚ ਤੁੰਨ ਲਿਆ। ਇਕ ਸੈਲਫ ਲੋਡਿੰਗ ਰਾਈਫਲ ਹੱਥ ਵਿੱਚ ਫੜ ਲਈ ਅਤੇ ਦੂਸਰੀ ਧੁੱਤੇ ਨੇ ਮੋਢੇ ਵਿੱਚ ਪਾ ਲਈ। ਦੋ ਅਸਾਲਟਾਂ ਵਾਲੇ ਮੁੰਡੇ ਲੈ ਕੇ ਕਾਮਰੇਡ ਨੇ ਲੰਡੀ ਜੀਪ ਸਟਾਰਟ ਕੀਤੀ ਅਤੇ ਪਿੰਡ ਆਣ ਵੜਿਆ। ਕਾਮਰੇਡ ਦਰਸ਼ਨ ਦੀਆਂ ਰੁਚੀਆਂ ਪਹਿਲਾਂ ਵੀ ਚੰਗੀਆਂ ਨਹੀਂ ਸਨ ਪਰ ਸਰਕਾਰੀ ਹਥਿਆਰਾਂ ਦੇ ਹੱਥ ਵਿੱਚ ਆ ਜਾਣ ਨਾਲ ਉਹ ਹੋਰ ਵੀ ਆਫਰ ਗਿਆ। ਇਧਰ ਛੀਨੇ ਅਤੇ ਉਸਦੇ ਸਾਥੀਆਂ ਦੀਆਂ ਅੱਖਾਂ ਵਿੱਚ ਕਾਮਰੇਡ ਭੱਖੜੇ ਦੇ ਕੰਡੇ ਵਾਂਗ ਚੁਭਣ ਲੱਗਾ ਸੀ। ਇਕ ਦਿਨ ਆਥਣੇ ਸੂਰਜ ਢਲਦਿਆਂ ਕਾਮਰੇਡ ਦਾ ਦਰਵਾਜ਼ਾ ਖੜਕਿਆ।

"ਕਾਮਰੇਡ ਸਾਹਬ ...." ਬਾਹਰੋਂ ਭਾਰੀ ਸਾਰੀ ਅਵਾਜ਼ ਉੱਭਰੀ।

"ਕਿਹੜਾ ਕੰਜਰ, ਆਹ ਵੇਲੇ....?" ਕਾਮਰੇਡ ਨੇ ਰਿਵਾਲਵਰ ਹੱਥ ਵਿਚ ਫੜ ਲਿਆ। ਕਾਮਰੇਡ ਨਸ਼ੇ ਨਾਲ ਡੱਕਿਆ ਚੁਬਾਰੇ ਵਿੱਚੋਂ ਹੀ ਬੋਲਿਆ।

"ਦਰਵਾਜ਼ਾ ਖੋਹਲੋ...." ਆਵਾਜ਼ ਦੁਬਾਰਾ ਗੂੰਜੀ।

"ਮੈਂ ਦੇਖਦਾਂ ਸਰਦਾਰਾ...." ਧੁੱਤੇ ਨੇ ਐਸ. ਐਲ. ਆਰ. ਲੋਡ ਕਰ ਲਈ। ਕਾਮਰੇਡ ਦੇ ਅਲਸੀਸ਼ਨ ਕੁੱਤਿਆਂ ਨੇ ਵਿਹੜੇ ਵਿੱਚ ਭੜਥੂ ਪਾਇਆ ਪਿਆ ਸੀ।

"ਨਾ ਦਰਵਾਜ਼ਾ ਨ੍ਹੀ ਖੋਲ੍ਹਣਾ....ਰੁਕੋ...." ਧੁੱਤੇ ਨੇ ਨਾਂਹ ਵਿਚ ਸਾਗ ਵਾਲੀ ਤੌੜੀ ਜਿੱਡਾ ਸਿਰ ਫੇਰ ਦਿੱਤਾ ਜਿਸਨੂੰ ਉਹ ਚੜ੍ਹੇ ਐਤਵਾਰ ਸਿਰ੍ਹੀਏ ਨਾਈ ਕੋਲੋਂ ਮੁਹੰਮਦੀ ਪੋਲੇ ਨਾਲ ਮੁਨਵਾ ਕੇ ਉੱਤੇ ਅੱਠ ਮੀਟਰ ਦੀ ਹਰੀ ਪੱਗ ਬੰਨ੍ਹ ਛੱਡਦਾ ਸੀ।

"ਉਹਨਾਂ ਕੋਲ....ਹਥਿਆਰ ਐ ਮੈਂ ਦਰਵਾਜ਼ੇ ਦੀ ਜਾਲੀ ਥਾਣੀ ਦੀ ਨਾਲੀ ਦੇਖੀ ਐ ਸ਼ਾਰਟ ਦੀ, ਉਹਦੇ ਸਿਰੇ ਤੇ ਵੱਡੀ ਸਾਰੀ ਮੱਖੀ ਲੱਗੀ ਸੀ ਟਿਕਾਨਾ ਲਗਾਉਣ ਵਾਲੀ...." ਧੁੱਤੇ ਨੇ ਅਸਾਲਟ ਨੂੰ ਆਪਣੀ ਭਾਸ਼ਾ ਵਿੱਚ ਅਨੁਵਾਦ ਕਰਕੇ ਦੱਸਿਆ।

"ਕੀ ਕੀਤਾ ਜਾਵੇ ਫਿਰ....?" ਕਾਮਰੇਡ ਦੇ ਮੂੰਹ 'ਤੇ ਪੀਲੱਤਣ ਝਲਕ ਪਈ। ਹਾਲੇ ਉਹ ਕੁਝ ਸੋਚ ਹੀ ਰਹੇ ਸਨ ਕਿ ਇਕ ਪਰਛਾਵਾਂ ਕੰਧ ਟੱਪਣ ਦੀ ਕੋਸ਼ਿਸ਼ ਕਰਨ ਲੱਗਾ। ਕਾਮਰੇਡ ਨੇ ਕੰਧ ਉਤੇ ਮੋਟਾ-ਮੋਟਾ ਕੱਚ ਲਗਾਇਆ ਸੀ। ਜਿਸਦਾ ਚੜ੍ਹਨ ਵਾਲੇ ਨੇ ਖਿਆਲ ਨਹੀਂ ਕੀਤਾ, ਉਸਦੇ ਦੋਨੋਂ ਹੱਥ ਜ਼ਖਮੀ ਹੋ ਗਏ।

"ਭਾਊ ਧਿਆਨ ਨਾਲ ਕੰਧ 'ਤੇ ਕੱਚ ਲੱਗਿਆ ਈ...." ਹਾਲੇ ਇਹ ਸ਼ਬਦ ਮੁੰਡੇ ਦੇ ਮੂੰਹ ਵਿੱਚ ਈ ਸਨ ਕਿ ਕਾਮਰੇਡ ਦੀ ਐਸ. ਐਲ. ਆਰ ਨੇ ਭਿਆਨਕ ਅੱਗ ਕੱਢੀ ਅਤੇ ਕੰਧ 'ਤੇ ਚੜ੍ਹੇ ਮੁੰਡੇ ਦੇ ਖੱਬੇ ਮੋਢੇ ਵਿੱਚ ਚੀਰ ਪੈ ਗਿਆ। ਪਰ ਮੁੰਡਾ ਫਿਰ ਵੀ ਕਾਮਰੇਡ ਦੀ ਕੰਧ ਟੱਪ ਕੇ ਵਿਹੜੇ ਵਿੱਚ ਆਣ ਉਤਰਿਆ।

"ਭਿੰਦੇ ਰਹਿਣ ਦੇ ਯਾਰ...." ਪਿੱਛਿਓਂ ਆਵਾਜ਼ ਆਈ ਅਤੇ ਖਾੜਕੂਆਂ ਨੇ ਵੀ ਜੁਆਬੀ ਫਾਇਰ ਖੋਹਲ ਦਿੱਤਾ। ਖਾੜਕੂਆਂ ਵੱਲੋਂ ਆਈਆਂ ਗੋਲੀਆਂ ਨੇ ਕਾਮਰੇਡ ਦੇ ਅਸਾਲਟਾਂ ਵਾਲੇ ਬਾਡੀਗਾਰਡਾਂ ਵਿੱਚੋਂ ਇੱਕ ਨੂੰ ਢਾਹ ਲਿਆ।

"ਉਇ ਧੁੱਤਿਆ.... ਵੈਰਲੈਸ ਕਰ ਸੰਧੂ ਨੂੰ...." ਕਾਮਰੇਡ ਨੇ ਚੰਘਿਆੜ ਮਾਰੀ। ਦੋਵਾਂ ਧਿਰਾਂ ਵੱਲੋਂ ਪੌਣਾ ਘੰਟਾ ਗੋਲੀਆਂ ਦਾ ਵਟਾਂਦਰਾ ਹੁੰਦਾ ਰਿਹਾ।

"ਭਾਊ ਲਾਈਟਾਂ ਆਉਣ ਡਹੀਆਂ ਨੇ ...." ਇਕ ਮੁੰਡੇ ਨੇ ਫਾਰਮ ਹਾਊਸ ਵੱਲ ਆ ਰਹੀਆਂ ਗੱਡੀਆਂ ਦੀਆਂ ਲਾਈਟਾਂ ਵੱਲ ਸਾਥੀ ਦਾ ਧਿਆਨ ਦਿਵਾਇਆ।ਬਾਹਰੋਂ ਲੜ ਰਹੇ ਮੁੰਡੇ ਵਾਪਸ ਚਲੇ ਗਏ ਪਰ ਅੰਦਰ ਵਿਹੜੇ ਵਿਚ ਕੁੱਦਿਆ ਭਿੰਦਾ, ਕਾਮਰੇਡ ਦੇ ਦੋਨਾਂ ਕੁੱਤਿਆਂ ਨੂੰ ਮਾਰਕੇ, ਆਪਣੇ ਜ਼ਖ਼ਮੀ ਸਰੀਰ ਨੂੰ ਘਸੀਟਦਾ ਹੋਇਆ ਕਾਮਰੇਡ ਦੇ ਕੋਠੇ ਦੀਆਂ ਪੌੜੀਆਂ ਚੜ੍ਹ ਆਇਆ।

"ਲੱਗਦਾ ਭੱਜਗੇ ਮੇਰੇ ਸਾਲੇ....?" ਕਾਮਰੇਡ ਨੇ ਗੋਲੀ ਦਾ ਜਵਾਬ ਬੰਦ ਹੋਇਆ ਦੇਖਕੇ ਧੁੱਤੇ ਨੂੰ ਸੰਬੋਧਨ ਕੀਤਾ।

"ਹੈਂ ਹੈਂ ਹਾਂ ਹਾਂ ਆਹੋ...." ਧੁੱਤੇ ਦੀ ਪੀਤੀ ਸਾਰੀ ਲੱਥੀ ਪਈ ਸੀ ਉਹ ਹੱਕ ਪਿਆਂ ਵਾਂਗ ਬੋਲਿਆ।

"ਤੂੰ ਧੁੱਤਿਆ ਕੂੰਦਾ ਕਿਉਂ ਨਹੀਂ ਮਾਂ....ਜ....ਡਰ ਲਗਦੈ...." ਕਾਮਰੇਡ ਧੁੱਤੇ ਨੂੰ ਟੁੱਟ ਕੇ ਪੈ ਗਿਆ।

"ਤਾੜ ਤਾੜ ਤਾੜ ਤਾੜ ਤਾੜ....ਅਰੇ ਮਾਰਤਾ ਉਏ...." ਕਾਮਰੇਡ ਹਾਲੇ ਆਪਣੀ ਗੱਲ ਵੀ ਪੂਰੀ ਨਹੀਂ ਕਰ ਸਕਿਆ ਸੀ ਕਿ ਉਹਦਾ ਪੁਲਸ ਵੱਲੋਂ ਦਿੱਤਾ ਬਾਡੀਗਾਰਡ ਕੋਠੇ ਉਪਰ ਚੜ੍ਹ ਆਏ ਜ਼ਖਮੀ ਖਾੜਕੂ ਮੁੰਡੇ ਦੀ ਗੰਨ ਦਾ ਸ਼ਿਕਾਰ ਹੋ ਗਿਆ।

"ਭੱਜੇ ਨਹੀਂ ਇਕ ਪਾਸਾ ਕਰਕੇ ਹੀ ਭੱਜਾਂਗੇ...." ਮੁੰਡਾ ਗਰਜਿਆ। ਉਸਨੇ ਸੱਜੇ ਹੱਥ ਵਿਚ ਫੜੀ ਰਸ਼ੀਅਨ ਕਲਾਸ਼ਨੀਕੋਵ ਕਾਮਰੇਡ ਤੇ ਧੁੱਤੇ ਵੱਲ ਨੂੰ ਸਿੱਧੀ ਕਰਕੇ ਟਰੈਗਰ ਦੱਬਿਆ ਤਾਂ ਮੈਗਜ਼ੀਨ ਖਾਲੀ ਸੀ। ਉਸਨੇ ਗਲ ਵਿੱਚ ਪਾਈ ਝੋਲੀ ਵੱਲ ਨੂੰ ਹੱਥ ਮਾਰਿਆ ਪਰ ਖੱਬੀ ਬਾਂਹ ਨੇ ਉਪਰ ਉਠਣ ਤੋਂ ਜਵਾਬ ਦੇ ਦਿੱਤਾ ਇਸ ਤੋਂ ਪਹਿਲਾਂ ਕਿ ਮੁੰਡਾ ਗੰਨ ਦੁਬਾਰਾ ਲੋਡ ਕਰਦਾ ਧੁੱਤੇ ਨੇ ਐਸ. ਐਲ. ਆਰ. ਦੀਆਂ ਸੱਤ-ਅੱਠ ਗੋਲੀਆਂ ਮੁੰਡੇ ਦੇ ਸੀਨੇ ਵਿੱਚੋਂ ਪਾਰ ਕਰ ਦਿੱਤੀਆਂ। ਡਿੱਗਦਾ-ਡਿੱਗਦਾ ਮੁੰਡਾ ਕਾਮਰੇਡ ਦੀਆਂ ਰਗਾਂ ਨੂੰ ਚੁੰਬੜ ਗਿਆ।

"ਘਲ ਲ...." ਕਾਮਰੇਡ ਦੇ ਹਲਕ ਵਿੱਚੋਂ, ਖੜ੍ਹੇ ਪਾਣੀ ਵਿੱਚੋਂ ਘੜਾ ਭਰਨ ਵਰਗੀ ਅਵਾਜ ਨਿਕਲੀ। "ਉਏ ਧੁੱਤਿਆ ਮਾਰ ਸਾਲੇ ਦੇ ਨਹੀਂ ਮੈਨੂੰ ਮਾਰਦੂ...." ਕਾਮਰੇਡ ਚੀਕਿਆ। ਧੁੱਤੇ ਨੇ ਕੋਲ ਪਈ ਅਸਾਲਟ ਚੁੱਕ ਕੇ ਘੋੜਾ ਦਬਾ ਦਿੱਤਾ। ਗੋਲੀਆਂ ਮੁੰਡੇ ਦੀ ਵੱਖੀ ਪਾੜ ਕੇ ਨਿਕਲ ਗਈਆਂ।

"ਕਾਮਰੇਡਾ ਜਹਿਣੀਆਂ ਲੈਣਗੇ ਬਗਾਨੇ ਪੁੱਤ ਐਵੇਂ ਨੀ ਛੱਡਦੇ। ਤੈਂ ਭੂੰਡਾਂ ਦੀ ਖੱਖਰ 'ਤੇ ਇੱਟ ਮਾਰੀ ਐ...." ਮੁੰਡਾ ਡਿੱਗਦਾ-ਡਿੱਗਦਾ ਵੀ ਕਾਮਰੇਡ ਨੂੰ ਚੈਲਿੰਜ ਕਰ ਗਿਆ।

"ਹੁਅ ਅ ਫ....ਕਾਮਰੇਡ ਨੇ ਰਗਾਂ 'ਤੇ ਹੱਥ ਫੇਰ ਕੇ ਡੂੰਘਾ ਸਾਹ ਖਿੱਚਿਆ....ਧੁੱਤਿਆ ਇਹ ਭੈਣ ਦੇਣਾ ਡੂੰਮਣਾ ਕਿੱਥੇ ਛੇੜ ਲਿਆ ? ਫੇਰੇ ਦੇਣੇ ਨੇ ਗਲ ਘੁੱਟਕੇ ਈ ਮਾਰ ਛੱਡਣਾ ਸੀ।" ਕਾਮਰੇਡ ਦਾ ਹਲਕ ਖੁਸ਼ਕ ਹੋਇਆ ਪਿਆ ਸੀ । ਜਦ ਤੱਕ ਪੁਲਿਸ ਵੀ ਪਹੁੰਚ ਚੁੱਕੀ ਸੀ । ਕਾਮਰੇਡ ਦੇ ਕੱਪੜੇ, ਚੁਬਾਰਾ, ਘਰ ਦਾ ਵਿਹੜਾ ਖੂਨ ਨਾਲ ਲੱਥ-ਪਥ ਹੋਇਆ ਪਿਆ ਸੀ ।

"ਸਰਦਾਰਾ ਮੇਰੀ ਮੰਨੇਂ ਤਾਂ ਕੁਝ ਸਮਾਂ ਦੁਆਬੇ ਵਾਲੇ ਫਾਰਮ 'ਤੇ ਨਿਕਲ ਚੱਲਦੇ ਆਂ ....ਜਦ ਤੱਕ ਸਾਰੇ ਮਾਰੇ-ਮੂਰੇ ਜਾਣਗੇ.... ਫਿਰ ਆਜਾਂਗੇ...." ਧੁੱਤੇ ਨੇ ਕਾਮਰੇਡ ਨੂੰ ਦਰਿਆਓਂ ਪਾਰ ਦੇ ਫਾਰਮ ਹਾਊਸ ਵੱਲ ਜਾਣ ਲਈ ਸਲਾਹ ਦਿੱਤੀ ।

"ਪਰ ਇਹਨਾਂ ਭੈਣ ਚੋ....ਤਾਂ ਪਤਾਲ ਵਿੱਚੋਂ ਵੀ ਕੱਢ ਲੈਣੈ...." ਕਾਮਰੇਡ ਧੁੱਤੇ ਨਾਲ ਸਹਿਮਤ ਨਹੀਂ ਹੋ ਸਕਿਆ । ਇਸ ਘਟਨਾ ਤੋਂ ਬਾਅਦ ਕਾਮਰੇਡ ਨੂੰ ਅੱਠ ਕਮਾਂਡੋ ਮੁੰਡਿਆਂ ਦਾ ਦਸਤਾ ਸਰਕਾਰ ਵੱਲੋਂ ਦੇ ਦਿੱਤਾ ਗਿਆ । ਟੈਲੀਵਿਜਨ ਅਤੇ ਅਖ਼ਬਾਰਾਂ ਵਿੱਚ ਕਾਮਰੇਡ ਦੀਆਂ ਫੋਟੋਆਂ ਦੇ ਕੇ ਉਸ ਨੂੰ ਮਹਾਨ ਯੋਧਾ ਬਣਾ ਕੇ ਪੇਸ਼ ਕੀਤਾ ਗਿਆ । ਕਾਮਰੇਡ ਦੁਆਬੇ ਨੂੰ ਤਾਂ ਨਾ ਗਿਆ ਪਰ ਸਿਵਲ ਵਰਦੀਆਂ ਵਿੱਚ ਮਿਲੇ ਅੱਠ ਕਮਾਂਡੋਆਂ ਵਿੱਚ ਵੀ ਉਹ ਆਪਣੇ ਆਪ ਨੂੰ ਅਸੁਰੱਖਿਅਤ ਮਹਿਸੂਸ ਕਰਨ ਲੱਗਾ ।

ਦਰਸ਼ਨ ਕਾਮਰੇਡ ਘਰੇ ਇਕੱਲਾ ਹੀ ਸੀ ।ਵਿਆਹ ਦੀ ਉਮਰੇ ਉਹ ਲਹਿਰ ਅਤੇ ਜੇਲ੍ਹਾਂ ਵਿੱਚ ਰੁਲਦਾ ਰਿਹਾ ਅਤੇ ਹੁਣ ਚਾਲੀਆਂ ਨੂੰ ਢੁਕਿਆ ਹੋਣ ਕਰਕੇ ਵਿਆਹ ਦਾ ਖਿਆਲ ਉਸ ਨੇ ਦਿਲੋਂ ਵਿਸਾਰ ਦਿੱਤਾ । "ਸਾਲਾ ਵਿਆਹ ਵੀ ਵਾਧੂ ਸਿਆਪਾ ਈ ਆ .... ਵਿਆਹ ਦੀ ਸੰਸਥਾ ਨੇ ਮਨੁੱਖ ਨੂੰ ਸਭ ਤੋਂ ਵੱਧ ਦੁਖੀ ਕੀਤੈ । ਗੜਵੀ ਦੁੱਧ ਬਦਲੇ ਕਿਹੜਾ ਚੌਣੇ ਨੂੰ ਪੱਠੇ ਪਾਵੇ, ਛੜੇ ਦੀ ਜ਼ਿੰਦਗੀ ਵਧੀਆ, ਨਿੱਤ ਬਦਲਵਾਂ ਦੁੱਧ ਪੀਵੋ...." ਕਾਮਰੇਡ ਧੁੱਤੇ ਨੂੰ ਆਖਦਾ ।

"ਨਾ ਸਰਦਾਰਾ ਜੇ ਕਹੇਂ ਤਾਂ ਪਰਬੰਧ ਕਰ ਦਿੰਨੇਂ ਆਂ ਰਿਸ਼ਤਾ ਮੈਂ ਕਰਾਦੂੰ ਆਵਦੇ ਸਹੁਰਿਆਂ ਤੋਂ ਗਾਡਰ ਅਰਗੀ ਜੱਟੀ ਦਾ .... ਨਾਲੇ ਆਉਣਾ-ਜਾਣਾ ਬਣਿਆ ਰਹਿੰਦੈ ਤੀਵੀਂ ਬਿਨਾਂ ਘਰ ਕਾਹਦਾ- ?" ਧੁੱਤਾ ਮਸ਼ਕਰੀ ਦੇ ਅੰਦਾਜ਼ ਨਾਲ ਆਖਦਾ ।

"...ਧੁੱਤਿਆ ਤੈਨੂੰ ਤਾਂ ਆਉਣ-ਜਾਣ ਬਣੇ ਰਹਿਣ ਦਾ ਫਿਕਰ ਈ ਐ ਤਾਂ ਹੀ ਤਾਂ ਆਪਾਂ ਲੰਡੇ ਈ ਚੰਗੇ ਆਂ ....ਨਾ ਚੋਰ ਲੱਗੇ ਨਾ ਕੁੱਤਾ ਭੌਂਕੇ....ਹੁਣ ਕਿਹੜਾ ਆਪਾਂ ਨੂੰ ਘਾਟੇ ਆ ....? ਜਿਹੜੀ ਮਰਜ਼ੀ ਲੈ ਆਈਏ...." ਕਾਮਰੇਡ ਨੇ ਅਸਲੀਅਤ ਬਿਆਨ ਕੀਤੀ । ਅਸਲ ਵਿਚ ਕਾਮਰੇਡ ਮਾਨਵੀ ਅਸੂਲਾਂ ਤੋਂ ਬਾਗੀ ਹੋ ਚੁੱਕਾ ਸੀ । 'ਖਾਓ ਪੀਓ ਮੌਜ ਕਰੋ' ਦਾ ਸਿਧਾਂਤ ਉਸਨੇ ਅਪਣਾ ਲਿਆ ਹੋਇਆ ਸੀ । ਸਰਕਾਰੀ ਸ਼ਹਿ ਕਰਕੇ ਕੁੱਤੇ ਦੇ ਮੂੰਹ ਨੂੰ ਲਹੂ ਲੱਗਣ ਵਾਲੀ ਗੱਲ ਹੋਈ ਪਈ ਸੀ । ਕਾਮਰੇਡ ਦਾ ਦਰਿਆਓਂ ਪਾਰ ਵਾਲਾ ਫਾਰਮ ਚੂਹੜਪੁਰ ਤੋਂ ਤੀਹ ਕੁ ਕਿਲੋਮੀਟਰ ਦੂਰ ਸੀ । ਬਿਆਸ ਦਰਿਆ ਦੇ ਮੰਡ ਵਿੱਚ ਡੇਢ ਸੌ ਕਿੱਲੇ ਦਾ ਇਕੱਠਾ ਟੱਕ ਉਸਨੇ ਮੱਲਿਆ ਹੋਇਆ ਸੀ । ਜਿਥੇ ਉਹ ਦੋ ਚਹੁੰ ਮਹੀਨੀਂ ਗੇੜਾ ਮਾਰਿਆ ਕਰਦਾ ਸੀ। ਜਦੋਂ ਕਿਤੇ ਸਿਆਲ

ਦੀ ਰੁੱਤੇ ਸਾਇਬੇਰੀਆਂ ਤੋਂ ਉਡ ਕੇ ਆਈਆਂ ਕੂੰਜਾਂ ਬਿਆਸ ਦੇ ਪਾਣੀ ਵਿੱਚ ਅਠਖੇਲੀਆਂ ਕਰਦੀਆਂ ਤਾਂ ਕਾਮਰੇਡ ਪਾਰ ਵਾਲੇ ਫਾਰਮ ਹਾਊਸ 'ਤੇ ਗੇੜਾ ਜ਼ਰੂਰ ਮਾਰਦਾ । ਭਾਵੇਂ ਕਿ ਦਰਿਆ ਦੇ ਮੰਡ ਵਿੱਚ ਸ਼ਿਕਾਰ ਸਰਕਾਰੀ ਤੌਰ ਉੱਤੇ ਵਿਵਰਜਿਤ ਸੀ ਪਰ ਕਮਲੀ ਜਵਾਨੀ ਨੂੰ ਚੂਚਕ ਰਾਜ ਵਿੱਚ ਕੀਹਦੀ ਪ੍ਰਵਾਹ ਸੀ ? ਦਰਸ਼ਨ ਨੂੰ ਸ਼ਿਕਾਰ ਦਾ ਸ਼ੌਕ ਸੀ । ਉਹ ਹਰ ਸਾਲ ਚੜ੍ਹਦੇ ਕੱਤੇ ਆਪਣੀ ਟੋਲੀ ਨਾਲ ਸ਼ਿਕਾਰ ਲਈ ਮੰਡ ਵਾਲੇ ਫਾਰਮ ਹਾਊਸ 'ਤੇ ਪਹੁੰਚ ਜਾਇਆ ਕਰਦਾ ਸੀ।

"ਕਿਉਂ ਸਰਦਾਰਾ ਐਂਤਕੀ ਸ਼ਿਕਾਰ ਨੂੰ ਨ੍ਹੀ ਚੜ੍ਹਨਾ ? ਕੋਈ ਕੂੰਜ ਕਬਾੜ ਤਿੱਤਰ ਬਟੇਰ...."? ਧੁੱਤੇ ਨੇ ਸੁਲਾਹ ਮਾਰੀ ।

"ਸਹੇ ਨੂੰ ਪੁੱਛਦਾ ਬਈ ਮਾਸ ਖਾਣੈ....? ਧੁੱਤਿਆ ਬਿਗਾਨੇ ਪੁੱਤ ਹਰਲ-ਹਰਲ ਕਰਦੇ ਫਿਰਦੇ ਐ ਤੀਹ-ਤੀਹ ਗੋਲੀ ਦੀਆਂ ਗਲਾਂ 'ਚ ਪਾਈ....ਪਿੰਡ ਨੂੰ ਅੱਗ ਲੱਗੀ ਆ ਚੂੜ੍ਹੀ ਨੂੰ ਨੱਚਣ ਦੀ...." ਕਾਮਰੇਡ ਨੇ ਮਨ ਦਾ ਡਰ ਪ੍ਰਗਟ ਕੀਤਾ ।

"ਆਹ ਬੁਰਸ਼ਿਆਂ ਵਰਗੇ ਕਾਹਦੇ ਲਈ ....? ਨਾਲੇ ਤੇਰੀ ਥਾਂਵੇਂ ਮੈਂ ਨਾ ਖਾਵਾਂ ਹਿੱਕ ਵਿੱਚ ਤਾਂ ਮਜ਼ਬੀ ਦਾ ਨਹੀਂ ਮਰਾਸੀ ਦਾ ਪੁੱਤ ਕਹਿ ਦੇਵੀਂ...." ਧੁੱਤੇ ਨੇ ਹਿੱਕ ਥਾਪੜੀ । ਉਹ ਐਸ. ਐਲ. ਆਰ. ਨੂੰ ਹੱਥ ਵਿਚ ਫੜੀ ਖਲੋਤਾ, ਰਾਵਣ ਵਾਂਗ ਦਿਖਾਈ ਦਿੰਦਾ ਸੀ । ਆਖਰ ਧੁੱਤੇ ਅਤੇ ਕਮਾਂਡੋ ਮੁੰਡਿਆਂ ਨੇ ਕਾਮਰੇਡ ਨੂੰ ਸ਼ਿਕਾਰ ਖੇਡਣ ਜਾਣ ਲਈ ਰਾਜ਼ੀ ਕਰ ਲਿਆ । ਦੋ ਦਸ-ਦਸ ਲੀਟਰ ਦੀਆਂ ਕੈਨੀਆਂ ਦੇਸੀ ਸ਼ਰਾਬ ਦੀਆਂ ਜੀਪ ਵਿੱਚ ਰੱਖ ਲਈਆਂ ਗਈਆਂ, ਜਿਹੜੀ ਧੁੱਤੇ ਨੇ ਅੰਗੂਰ ਪਾ ਕੇ ਬਣਾਈ ਸੀ । ਸਾਰੀ ਟੋਲੀ ਨੇ ਪਿੰਡ ਤੋਂ ਹੀ ਪੀਣੀ ਸ਼ੁਰੂ ਕਰ ਦਿੱਤੀ। ਕਾਮਰੇਡ ਦੀ ਜੀਪ ਨੇ ਮੰਡ ਵੱਲ ਨੂੰ ਮੂੰਹ ਕਰਕੇ ਸ਼ੂਟ ਵੱਟ ਦਿੱਤੀ । ਸਿਵਲ ਵਰਦੀਆਂ ਵਿੱਚ ਬੈਠੇ ਕਮਾਂਡੋ ਮੁੰਡੇ ਗਾਹੇ-ਬੁਗਾਹੇ ਦੂ-ਦੜੱਕ ਕਰਦੇ ਹੋਏ ਕੋਈ-ਕੋਈ ਫਾਇਰ ਦਾਗੀ ਜਾ ਰਹੇ ਸਨ। ਰਸਤੇ ਵਿਚ ਤੁਰੇ ਆਉਂਦੇ ਜਾਂਦੇ ਲੋਕ ਜੀਪ ਆਉਂਦੀ ਦੇਖ ਰਾਹ ਛੱਡ ਤੁਰਦੇ ਸਨ। ਸਾਰੀ ਟੋਲੀ ਮੰਡ ਦੇ ਫਾਰਮ ਵੱਲ ਨੂੰ ਵਧਦੀ ਜਾ ਰਹੀ ਸੀ ।

"ਸਰਦਾਰਾ ਜੇ ਕਹੇਂ ਤਾਂ ਦੋ ਕੁ ਮਾਰ ਨਾ ਲੈ ਚੱਲੀਏ....? ਕੂਲੀਆਂ- ਕੂਲੀਆਂ ਜਿਹੀਆਂ ? ਜੀਪ ਦਰਿਆ 'ਤੇ ਬਣਿਆ ਆਰਜੀ ਟਿਊਬਾਂ ਦਾ ਪੁਲ ਪਾਰ ਕਰਨ ਲੱਗੀ ਤਾਂ ਪਾਰਲੇ ਕਿਨਾਰੇ ਕੂੰਜਾਂ ਦੀ ਇੱਕ ਡਾਰ ਨੇ ਚੜਚੋਲਹੜ ਪਾਇਆ ਹੋਇਆ ਸੀ।

"ਲਾ ਦੇ ਨਿਸ਼ਾਨਾ ਧੁੱਤਿਆ....ਵੇਂਹਦਾ ਕੀ ਐਂ....?" ਕਾਮਰੇਡ ਨੇ ਡਰਾਇਵਰ ਤੋਂ ਜੀਪ ਰੁਕਵਾ ਕੇ ਹਾਂ ਵਿੱਚ ਸੁਰ ਮਿਲਾ ਦਿੱਤੀ । ਧੁੱਤੇ ਨੇ ਕਮਾਂਡੋ ਮੁੰਡੇ ਦੇ ਹੱਥੋਂ ਅਸਾਲਟ ਫੜਕੇ ਛਾਣਾ ਦਿੱਤਾ ਤਾਂ ਕੂੰਜਾਂ ਦੀ ਡਾਰ ਵਿੱਚ ਕੁਰਲਾਹਟ ਮੱਚ ਗਈ ।

"ਧੁੱਤਿਆ ਜਾਹ ਫੜਕੇ ਲਿਆ ਉਏ ਹੋਰ ਨਾ ਦਰਿਆ ਦੇ ਵਿਚੇ ਹੀ ਰੁੜ੍ਹ ਜਾਣ ।" ਕਾਮਰੇਡ ਦਾ ਹੁਕਮ ਸੁਣ ਕੇ ਧੁੱਤਾ ਤੇ ਇੱਕ ਹੋਰ ਕਮਾਂਡੋ ਮੁੰਡਾ ਗੋਡੇ-ਗੋਡੇ ਪਾਣੀ ਵਿੱਚ ਵੜ ਗਏ । ਮੁੜਦੇ ਹੋਏ ਉਹਨਾਂ ਦੇ ਹੱਥਾਂ ਵਿੱਚ ਸੱਤ ਜਾਨਵਰ ਸਨ।

"....ਸਰਦਾਰਾ ਤਿੰਨ-ਤਿੰਨ ਕਿੱਲੋ ਦੀ ਤਾਂ ਹੋਊ ਈ ...." ਧੁੱਤੇ ਨੇ ਬਰਾਛਾਂ ਅੱਡੀਆਂ। ਅੱਜ ਦੀ ਸ਼ਾਮ ਸਪੈਸ਼ਲ ਸ਼ਾਮ ਬਣ ਚੁੱਕੀ ਸੀ । ਕਾਮਰੇਡ ਦੇ ਫਾਰਮ

ਵਿੱਚ ਇੱਕ ਨਿੱਕਾ ਜਿਹਾ ਕੋਠੀ ਨੁਮਾ ਘਰ ਉਸਦੀ ਠਾਹਰ ਸੀ। ਜਿਸਦੀ ਸੰਭਾਲ ਅਤੇ ਖੇਤੀ-ਬਾੜੀ ਦਾ ਜ਼ਿੰਮਾ ਕਾਮਰੇਡ ਦੇ ਪਿੰਡ ਚੂਹੜਪੁਰ ਦਾ ਹੀ ਮਜ੍ਹਬੀ ਸਿੱਖਾਂ ਦਾ ਇਕ ਮੁੰਡਾ ਤੇਜੂ ਕਰਿਆ ਕਰਦਾ ਸੀ। ਤੇਜੂ ਦੇ ਨਿੱਕੇ ਹੁੰਦਿਆਂ ਮਾਂ-ਬਾਪ ਗੁਜ਼ਰ ਗਏ ਸਨ। ਹੱਡਾਂ ਪੈਰਾਂ ਦਾ ਖੁੱਲ੍ਹਾ ਤੇਜੂ ਕਾਮਰੇਡ ਦੇ ਟੇਟੇ ਚੜ੍ਹ ਗਿਆ। ਪਹਿਲਾਂ ਤਾਂ ਉਸਨੇ ਤੇਜੂ ਨੂੰ ਪਿੰਡ ਹੀ ਦੋ ਸਾਲ ਸੀਰੀ ਰਲਾਈ ਰੱਖਿਆ, ਫਿਰ ਤੇਜੂ ਦੀ ਇਮਾਨਦਾਰੀ ਦੇਖ ਕੇ ਦਰਿਆਓਂ ਪਾਰ ਵਾਲੇ ਫਾਰਮ ਦਾ ਇੰਨਚਾਰਜ ਬਣਾ ਦਿੱਤਾ।

"ਪਾਂ-ਪਾਂ...." ਕਾਮਰੇਡ ਦੀ ਜੀਪ ਨੇ ਫਾਰਮ ਨੂੰ ਲੱਗੀ ਕੰਡਿਆਲੀ ਤਾਰ ਦੇ ਵਾਗਲੇ ਨੂੰ ਥਮਲੇ ਗੱਡ ਕੇ ਲਗਾਏ ਤਿੱਖੇ ਸਰੀਆਂ ਦੇ ਗੇਟ ਮੂਹਰੇ ਜਾ ਕੇ ਹਾਰਨ ਮਾਰਿਆ।

"ਤੇਜੂ....ਉਏ ਤੇਜੂ ਬੂਹਾ ਖੋਹਲ ਸਰਦਾਰ ਆਏ ਐ।" ਧੁੱਤਾ ਸ਼ਿਕਾਰੀ ਕੁੱਤੇ ਵਾਂਗ ਲਾਲਾਂ ਸੁੱਟਦਾ ਭੌਂਕਿਆ।

"ਆਇਆ ਮਾਲਕੋ ਆਇਆ....ਸਾਸਰੀ ਕਾਲ ਜੀ ਗੁਰਬਰ ਕਾਅਲ...." ਤੇਜੂ ਨੇ ਮਾਲਕਾਂ ਨੂੰ ਲੰਮੀ ਫਤਿਹ ਗਜਾਈ।

"ਲੈ ਬਈ ਤੇਜੂ ਸਿੰਹਾਂ ਭੁੰਨ ਦੇ ਮਸਾਲੇ ਪਾ ਕੇ....ਕੇਰਾਂ....ਉੱਡਣ ਦੇਹ ਅੱਜ ਖੁਸ਼ਬੋਈਆਂ ਦੇਸੀ ਘਿਓ ਦੀਆਂ ਬਿਆਸ ਦੇ ਮੰਡ ਵਿੱਚ ...." ਧੁੱਤੇ ਨੇ ਸ਼ਿਕਾਰ ਤੇਜੂ ਦੇ ਹੱਥ ਫੜਾ ਦਿੱਤਾ।

"ਜੋ ਹੁਕਮ ਮਾਲਕੋ....ਚਾੜ੍ਹ ਦਿੰਨੇ ਆਂ ਪਤੀਲਾ...." ਤੇਜੂ ਰਸੋਈ ਵੱਲ ਨੂੰ ਚਲਾ ਗਿਆ। ਕਾਮਰੇਡ ਦੀ ਟੋਲੀ ਫਾਰਮ ਵਿੱਚ ਬਣੀ ਕੋਠੀ ਦੇ ਨਿੱਕੇ ਜਿਹੇ ਲਾਅਨ ਵਿੱਚ ਕੋਸੀ-ਕੋਸੀ ਧੁੱਪ ਦੇ ਸੀਹੇ ਪੀਣ ਬੈਠ ਗਈ। ਤੇਜੂ ਅੱਧੇ ਕੁ ਘੰਟੇ ਵਿੱਚ ਹੀ ਮਾਲ-ਪੱਤਾ ਤੜਕ ਲਿਆਇਆ। ਉਸਨੇ ਪੰਜ ਕਿੱਲੋ ਵਾਲੇ ਕੂਕਰ ਨੂੰ ਸੀਟੀਆਂ ਮਰਵਾਈਆਂ ਸਨ।

"ਲਉ ਮਾਲਕੋ ਛਕੋ ਗਰਮਾ ਗਰਮ...." ਤੇਜੂ ਨੇ ਪਲੇਟਾਂ ਮੇਜ਼ ਉੱਤੇ ਲਿਆ ਰੱਖੀਆਂ।

"ਤੈਂ ਬਣਾਇਆ ? ਬੜਾ ਵਧੀਆ ਬਣਿਐ...." ਸੰਘੀ ਚੱਬਦਿਆਂ ਕਾਮਰੇਡ ਨੇ ਪੁੱਛਿਆ।

"ਨਹੀਂ ਮਾਲਕੋ ਬੀਰੋ ਨੇ ਬਣਾਇਐ"! ਤੇਜੂ ਨੇ ਨੀਵੀਂ ਪਾ ਲਈ।

"ਬੀਰੋ ਕੌਣ ਉਏ....?" ਕਾਮਰੇਡ ਦੀਆਂ ਅੱਖਾਂ ਚੜ੍ਹ ਗਈਆਂ।

"ਤੀਵੀਂ.... ਆ ਜੀ.... ਮੇਰੀ...." ਤੇਜੂ ਜ਼ਰਕਿਆ।

"ਤੈਂ ਜਨਾਨੀ ਲਿਆਦੀਂ ਉਏ....?" ਕਾਮਰੇਡ ਦਾ ਸੁਰ ਹੈਰਾਨੀ ਭਰਪੂਰ ਸੀ।

"ਲਿਆਦੀਂ ਨਹੀਂ ਜਨਾਬ ਨੰਦ ਲਏ ਆ.....ਆ.....ਨੀ ਮੇਰੇ ਸਾਲੇ ਦੀਏ.... ਸਰਦਾਰਾਂ ਦੇ ਲਗਾ ਪੈਰੀਂ ਹੱਥ," ਤੇਜੂ ਨੇ ਆਵਾਜ਼ ਮਾਰੀ। ਝਾਂਜਰ ਦੇ ਘੂੰਗਰੂ ਛਣਕਾਉਂਦਿਆਂ ਛੱਬੀਆਂ ਕੁ ਵਰ੍ਹਿਆਂ ਦੀ ਮੁਟਿਆਰ ਨੇ ਸਰਦਾਰ ਕਾਮਰੇਡ ਦੇ ਪੈਰੀਂ ਪੈਣਾ ਕੀਤਾ।

"ਉਇ ਆਹ ਕਾਹਨੂੰ ....? ਲੈ ਫੜ ਸ਼ਗਨ ਐ...." ਕਾਮਰੇਡ ਨੇ ਪੈਰ ਪਿਛਾਂਹ

ਖਿੱਚਦਿਆਂ ਸੌ ਦਾ ਨੋਟ ਕੁੜੀ ਦੇ ਹੱਥ ਫੜਾ ਦਿੱਤਾ ।

ਸ਼ਗਨ ਕੁੜੀ ਲਈ ਫਾਹੀ ਬਣ ਗਿਆ । ਕਾਮਰੇਡ ਟੋਲੀ ਸਮੇਤ ਸਾਰੀ ਰਾਤ ਗਰੀਬਣੀ ਦਾ ਲਹੂ ਨਿਚੋੜਦਾ ਰਿਹਾ । ਸਵੇਰੇ ਤੇਜੂ ਦੀ ਨਵੀਂ ਵਿਆਹੀ ਵਹੁਟੀ ਦੀ ਲਾਸ਼ ਸਪੁਰਦੇ-ਦਰਿਆ ਹੋ ਗਈ । ਕਾਮਰੇਡ ਦੇ ਕੁੱਤਿਆਂ ਨੇ ਤੇਜੂ 'ਤੇ ਤੌਂਬੜੀ ਚਾੜ੍ਹਕੇ ਉਸਨੂੰ ਵੀ ਦਰਿਆ ਦੀ ਭੇਂਟ ਕਰ ਦਿੱਤਾ ।

◆ ◆ ◆

# ਕਾਂਡ ੨੭

## ਨਿਥਾਵਿਆਂ ਦੀ ਥਾਂ

ਅੱਧਮੋਈ ਹਾਲਤ ਵਿਚ ਰਿੜ੍ਹਦਾ ਤੇਜੂ ਦਰਿਆ ਦੇ ਮਾਝੇ ਵਾਲੇ ਕੰਢੇ ਲੱਗ ਗਿਆ। ਜਿਥੋਂ ਖੇਤ ਪੱਠੇ ਵੱਢਣ ਆਇਆ ਇਕ ਕਿਸਾਨ ਤੇਜੂ ਨੂੰ ਘਰੇ ਲੈ ਗਿਆ । ਉਸਨੇ ਪਾਣੀ ਕੱਢ ਕੇ ਤੇਜੂ ਦੀ ਜਾਨ ਬਚਾ ਲਈ । ਤੇਜੂ ਪੰਦ੍ਰਾਂ ਕੁ ਦਿਨਾਂ ਦੀ ਦੱਬਵੀਂ ਸੇਵਾ ਮਗਰੋਂ ਠੀਕ ਹੋ ਗਿਆ ਪਰ ਉਹ ਕਿਸੇ ਨਾਲ ਇਹਨਾਂ ਦਿਨਾਂ ਵਿੱਚ ਨਾ ਬੋਲਿਆ, ਨਾ ਚੱਲਿਆ । ਇਕ ਦਿਨ ਉਹ ਚੁੱਪ-ਚੁਪੀਤੇ ਮੰਡ ਦੇ ਦੌਰੇ 'ਤੇ ਨਿਕਲ ਤੁਰਿਆ। ਆਪਣੀ ਜੀਵਨ ਸਾਥਣ ਬੀਰੋ ਦੀ ਰੂਹ ਉਸਦੇ ਖਿਆਲਾਂ ਵਿੱਚ ਆਉਂਦੀ ਤਾਂ ਤੇਜੂ ਨੂੰ ਦਰਸ਼ਨ ਕਾਮਰੇਡ ਦੇ ਜਿਉਂਦੇ ਹੋਣ ਕਰਕੇ ਆਪਣੇ ਮਰਦ ਹੋਣ 'ਤੇ ਚਹਿੰ ਚੜ੍ਹਦੀ। ਪਰ ਕਾਮਰੇਡ ਨੂੰ ਮਾਰਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ ਸੀ । ਤੇਜੂ ਦਰਿਆ ਦੇ ਬੰਨੇ ਦੇ ਨਾਲ-ਨਾਲ ਗੋਇੰਦਵਾਲ ਵੱਲ ਨੂੰ ਤੁਰ ਪਿਆ । ਉਸ ਦੇ ਮਨ ਵਿਚ ਯਕੀਨ ਜ਼ਰੂਰ ਸੀ ਕਿ ਕਿਤੇ ਨਾ ਕਿਤੇ ਉਸ ਨੂੰ ਖਾੜਕੂ ਸਿੰਘ ਜ਼ਰੂਰ ਮਿਲਣਗੇ ਜਿਹਨਾਂ ਨਾਲ ਰਲ ਕੇ ਉਹ ਕਾਮਰੇਡ ਦੇ ਟੁਕੜੇ ਕਰ ਦੇਵੇਗਾ । "ਹੇ ਬਾਬਾ ਬਾਕੀ ਚਾਹੇ ਸਾਰੀ ਦੁਨੀਆਂ ਦਾ ਸਾਬ ਕਿਤਾਬ ਤੂੰ ਕਰਦੇ ਪਰ ਕਾਮਰੇਡ ਦਾ ਸਾਬ ਕਿਤਾਬ ਮੇਰੇ ਨਾਲ ਨੱਥੀ ਕਰਦੇ ....ਜਮ ਦੀ ਥਾਵੇਂ ਮੇਰੀ ਡਿਊਟੀ ਲਗਾ ਦੇ ਪਾਤਸ਼ਾਹ......" ਤੇਜੂ ਨੇ ਗੋਇੰਦਵਾਲ ਸਾਹਿਬ ਦਰਬਾਰ ਸਾਹਿਬ ਵੱਲ ਮੂੰਹ ਕਰਕੇ ਅਰਦਾਸ ਕੀਤੀ । ਉਹ ਤੁਰਦਾ-ਤੁਰਦਾ ਦਰਿਆ ਛੱਡਕੇ ਘਾਹ-ਸੱਸਰ ਵੱਲ ਨੂੰ ਜਾਂਦੀ ਇਕ ਪਗਡੰਡੀ ਪੈ ਗਿਆ । ਸ਼ਾਇਦ ਗੁਰੂ ਅਮਰਦਾਸ ਦੇ ਹਜ਼ੂਰ ਉਸ ਦੀ ਅਰਦਾਸ ਪ੍ਰਵਾਨ ਚੜ੍ਹੀ ਸੀ । ਮੌਸਮ ਵਿਚ ਠੰਡ ਪਸਰਦੀ ਜਾ ਰਹੀ ਸੀ । ਉਸ ਨੇ ਆਪਣੇ ਉਪਰ ਲਏ ਕਾਲੇ ਮੈਲੇ ਜਿਹੇ ਕੰਬਲ ਨੂੰ ਘੁੱਟਕੇ ਆਪਣੇ ਆਪ ਨਾਲ ਲਪੇਟਿਆ ਹੋਇਆ ਸੀ । ਦਰਿਆ ਵਲੋਂ ਆਉਂਦੀ ਪੁਰੇ ਦੀ ਹਵਾ ਹੱਡ ਚੀਰਦੀ ਸੀ । "ਏਕਮਕਾਰ-ਸਤਿਨਾਮ...." ਤੇਜੂ ਭਾਵੇਂ ਅਨਪੜ੍ਹ ਸੀ ਪਰ ਮੂਲ ਮੰਤਰ ਦਾ ਪਾਠ ਉਹ ਗੁਰਦੁਆਰੇ ਦੇ ਭਾਈ ਜੀ ਕੋਲੋਂ ਸਿੱਖ ਗਿਆ ਸੀ । ਉਸ ਨੇ ਇੱਕਲਾਤੇ ਭੈ ਨੂੰ ਦੂਰ ਕਰਨ ਲਈ ਮੂਲ ਮੰਤਰ ਦਾ ਜਾਪ ਸ਼ੁਰੂ ਕਰ ਦਿੱਤਾ ।"ਕਿਹੜਾ ਬਈ ਉਏ ......."? ਤੇਜੂ ਦੇ ਕਦਮ ਇੱਕ ਦਮ ਰੁਕ ਗਏ, ਉਸਦੇ ਕੰਨਾਂ ਵਿਚ ਕੋਈ ਗਰਜਵੀਂ ਅਵਾਜ਼ ਪਈ ਸੀ ।

"ਤੇਜੂ ਆਂ ਭਾਊ ....." ਤੇਜੂ ਨੇ ਪਾਠ ਵਿਚਾਲੇ ਰੋਕ ਕੇ ਹਲੀਮੀ ਨਾਲ ਜਵਾਬ ਦਿੱਤਾ। "ਕਿਹੜਾ ਪਿੰਡ ਹਈ .....? ਮੰਡ ਵਿਚ ਕੁਵੇਲੇ ਕੀ ਕਰਨ ਡਿਹੈਂ ....?" ਅਵਾਜ਼ ਮਾਰਨ ਵਾਲਾ ਤੇਜੂ ਦੇ ਬਿਲਕੁਲ ਨੇੜੇ ਆ ਗਿਆ। ਉਸਦੇ ਸਿਰ ਉੱਤੇ ਕਾਲੀ ਪੱਗ ਗੋਲ ਕਰਕੇ ਬੰਨ੍ਹੀ ਹੋਈ ਸੀ । ਤੇੜ ਮਟਮੈਲੇ ਜਿਹੇ ਰੰਗ ਦਾ ਕੁੜਤਾ ਪਜਾਮਾ,

ਪੈਰੀਂ ਫੀਤਿਆਂ ਵਾਲੇ ਬੂਟ, ਹੱਥ ਵਿੱਚ ਫੜੀ ਅਸਾਲਟ ਤੋਂ ਤੇਜੂ ਉਸਦੇ ਖਾੜਕੂ ਹੋਣ ਦਾ ਅੰਦਾਜ਼ਾ ਲਗਾ ਗਿਆ ਸੀ ।

"ਪਿੰਡ ਤਾਂ ਭਾਊ ਚੂਹੜਪੁਰ ਈ....ਕਿਸਮਤ ਦਾ ਮਾਰਿਆ ਮੰਡ ਵਿਚ ਰੁਲਦਾ ਪਿਆਂ ....ਜਿਹੜੀ ਮੇਰੇ ਨਾਲ ਹੋਈ ਊ, ਉਹ ਤਾਂ ਦੁਸ਼ਮਣ ਨਾਲ ਨਾ ਹੋਵੇ......" ਤੇਜੂ ਦੇ ਗਲੇਡੂ ਭਰ ਆਏ ।

"ਚੂਹੜਪੁਰ ਤੋਂ ਐਂ ....? ਕਾਮਰੇਡ ਦੇ ਪਿੰਡੋਂ...?" ਅਸਾਲਟ ਵਾਲਾ ਸੋਚੀਂ ਪੈ ਗਿਆ ।

"ਚੰਗਾ ਤੁਰ ਆ ਮੇਰੇ ਮਗਰ- ਜਿਨ੍ਹਾਂ ਦਾ ਕੋਈ ਨੀ ਉਹਨਾਂ ਦਾ ਖਾਲਸਾ...ਤੂੰ ਕਿਸਮਤ ਦਾ ਮਾਰਿਆ ਤੁਰਿਆ ਫਿਰਦੈਂ...ਅਸੀਂ ਕੌਮ ਦੀ ਕਿਸਮਤ ਬਣਾਉਣ ਨੂੰ ਤੁਰੇ ਫਿਰਦੇ ਆਂ ....." ਅਸਾਲਟ ਵਾਲਾ ਅੱਗੇ ਹੋ ਤੁਰਿਆ । ਤੇਜੂ ਦੜ ਵੱਟ ਕੇ ਉਹਦੇ ਮਗਰ-ਮਗਰ ਤੁਰ ਪਿਆ ।

"ਆਹ ਜਥੇਦਾਰ ਜੀ ..ਆਹ ਭਾਊ ਚੂਹੜਪੁਰੋਂ ਈ...ਮੈਨੂੰ ਮੰਡ ਵਿਚ ਗੁਆਚਿਆ ਲੱਭਾ ਈ...ਕਹਿੰਦੈਂ ਕਿਸਮਤ ਦਾ ਮਾਰਿਆ ਹੋਇਆ ਆਂ .." ਅਸਾਲਟ ਵਾਲੇ ਮੁੰਡੇ ਨੇ ਰਹਿਰਾਸ ਦਾ ਪਾਠ ਕਰਕੇ ਹਟੇ ਪਰ ਚੌਂਕੜੇ ਵਿੱਚ ਬੈਠੇ ਪਹਿਲਵਾਨ ਨੁਮਾ ਸਿੰਘ ਨੂੰ ਸੰਬੋਧਨ ਕੀਤਾ । ਤੇਜੂ ਨੇ ਜਥੇਦਾਰ ਨੂੰ ਗੁਰ ਫਤਿਹ ਬੁਲਾਈ ਵਾਹਗੁਰੂ ਜੀ ਦਾ ਖਾਲਸਾ, ਵਾਹ ਗੁਰੂ ਜੀ ਦੀ ਫਤਹਿ ......"।

"ਫਤਿਹ ਬਈ ਸਿੰਘਾ ਫਤਿਹ..... ਆਹ ਬਹੁ.....ਬਹਿ ਐਥੇ ...." ਸਿੰਘ ਨੇ ਤੇਜੂ ਨੂੰ ਕੋਲ ਬਿਠਾ ਲਿਆ । ਪਹਿਲਵਾਨ ਨੁਮਾ ਸਿੰਘ ਬਾਬਾ ਮਾਨੋਚਾਹਲ ਸੀ ਅਤੇ ਤੇਜੂ ਨੂੰ ਅੱਡੇ ਤੱਕ ਲਿਆਉਣ ਵਾਲਾ ਕੇਵਲ ਸਿੰਘ ਸੀ । ਸਿੰਘਾਂ ਨੇ ਮੰਡ ਵਿਚੋਂ ਦੱਭ ਵੱਢਕੇ ਛੰਨਾਂ ਪਾਈਆਂ ਹੋਈਆਂ ਸੀ। ਬਾਬਾ ਇਕ ਛੰਨ ਵਿੱਚ ਬੈਠਾ ਸੋਦਰ ਕਰਕੇ ਹਟਿਆ ਸੀ ।

"ਹਾਂ ਚੂਹੜਪੁਰੋਂ ਐਂ, ਫਿਰ ਕੀ ਬਿਪਤਾ ਆਣ ਪਈ ਤੇਰੇ 'ਤੇ ....?" ਬਾਬੇ ਨੇ ਤੇਜੂ ਨੂੰ ਸਵਾਲ ਕੀਤਾ ।

"ਬਾਬਿਓ ਮੈਂ ਕਾਮਰੇਡ ਦਰਸ਼ਨ ਦਾ ਸੀਰੀ-ਆਂ.... ਦਰਿਆਓ ਪਾਰ ਵਾਲੇ ਫਾਰਮ ਦੀ ਸੰਭਾਲ ਮੈਂ ਹੀ ਕਰਦਾ ਰਿਹਾ ਆ...... ਪੰਦਰ੍ਹਾਂ ਕੁ ਦਿਨ ਪਹਿਲਾਂ ਕਾਮਰੇਡ ਆਪਣੀ ਜੁੰਡਲੀ ਨਾਲ ਫਾਰਮ 'ਤੇ ਆਇਆ ਤੇ ਦਾਰੂ ਪੀਂਦਾ ਰਿਹਾ । ਸ਼ਰਾਬ ਨਾਲ ਰੱਜ ਕੇ ਉਹਨੇ ਆਪਣੇ ਸਾਥੀਆਂ ਨਾਲ ਰਲ ਕੇ ਮੇਰੀ ਨਵੀਂ ਵਿਆਹੀ ਪਤਨੀ ਨੂੰ ਖੇਹ ਖਰਾਬ ਕੀਤਾ ਤੇ ਮਾਰ ਕੇ ਦਰਿਆ ਵਿੱਚ ਰੋੜ੍ਹ ਛੱਡਿਆ । ਮੈਨੂੰ ਵੀ ਕੁੱਟਮਾਰ ਕਰਕੇ ਦਰਿਆ ਵਿੱਚ ਰੋੜ੍ਹ ਛੱਡਿਆ ਸੀ ਪਰ ਮੈਂ ਬਚ ਗਿਆ। ਹੁਣ ਬਾਬਿਓ ਮੈਂ ਜੀਵਾਂ ਭਾਵੇਂ ਨਾ, ਪਰ ਜਿੰਨਾਂ ਚਿਰ ਉਹਦੇ ਡੱਕਰੇ ਨੀ ਕਰਦਾ ਮੇਰੀ ਆਤਮਾ ਨੂੰ ਚੈਨ ਨੀਂ ਆਉਣੀ ...." ਤੇਜੂ ਨੇ ਕਾਲਜੇ ਦਾ ਰੁੱਗ ਭਰ ਲਿਆ । ਉਹਦੀਆਂ ਅੱਖਾਂ ਲਹੂ ਦੇ ਅੱਥਰੂ ਕੇਰ ਰਹੀਆਂ ਸਨ ।

"ਫੇਰ ਤੂੰ ਸਹੀ ਥਾਂ 'ਤੇ ਆਇਐਂ....." ਬਾਬੇ ਨੇ ਹੌਂਸਲਾ ਦਿੱਤਾ ਉਹ ਬਾਬੇ

ਦੇ ਪੈਰੀਂ ਡਿੱਗਿਆ, "ਬਾਬਿਓ ਮੇਰਾ ਸਾਥ ਦਿਓ..... ਮੈਂ ਬਦਲਾ ਲੈਣੈ.....ਮੇਰਾ ਘਰ ਪੱਟਤਾ ਭੈਣ ਦੇ ....." ਤੇਜੂ ਧਾਂਹੀ ਰੋ ਰਿਹਾ ਸੀ।

"ਕਾਮਰੇਡ ਜ਼ਿਆਦਾ ਈ ਅੱਤਵਾਦੀ ਬਣ ਗਿਐ ......ਕੋਈ ਨਾ ਤੇਜਾ ਸਿੰਹਾਂ ਅੱਤ ਦਾ ਤੇ ਰੱਬ ਦਾ ਵੈਰ ਹੁੰਦੈ.... ਅਸੀਂ ਤੇਰੇ ਨਾਲ ਆਂ......" ਬਾਬੇ ਨੇ ਤੇਜੂ ਨੂੰ ਥਾਪੜਾ ਦਿੱਤਾ। ਉਸ ਦਿਨ ਤੋਂ ਤੇਜੂ ਮੰਡ ਵਿੱਚ ਬਾਬੇ ਦੇ ਅੱਡੇ 'ਤੇ ਪੱਕਾ ਹੀ ਰਹਿ ਪਿਆ। ਉਹ ਬਾਬੇ ਲਈ ਅਤੇ ਸਿੰਘਾਂ ਲਈ ਪਰਸ਼ਾਦਾ ਪਾਣੀ ਤਿਆਰ ਕਰਦਾ। ਇੱਕ ਨਿੱਕੀ ਜਿਹੀ ਛੰਨ ਵਿੱਚ ਸਿੰਘਾਂ ਨੇ ਦਾਲ-ਘਿਉ ਆਦਿਕ ਖਾਣ-ਪੀਣ ਦਾ ਸਮਾਨ ਰੱਖਿਆ ਹੋਇਆ ਸੀ। ਜੱਥੇ ਦੇ ਲਾਂਗਰੀ ਦੀ ਡਿਊਟੀ ਤੇਜੂ ਨੇ ਸਾਂਭ ਲਈ। ਮੰਡ ਵਾਲੇ ਇਸ ਅੱਡੇ ਉੱਤੇ ਕਈ ਸਿੰਘਾਂ ਦਾ ਆਉਣ-ਜਾਣ ਬਣਿਆ ਰਹਿੰਦਾ ਸੀ। ਪਰ ਬਾਬਾ ਮਾਨੋਚਾਹਲ ਹਮੇਸ਼ਾਂ ਇੱਥੇ ਹੀ ਟਿਕਿਆ ਰਹਿੰਦਾ। ਡੇਰੇ ਦਾ ਵਾਤਾਵਰਣ ਕਿਸੇ ਸਾਧ ਦੇ ਡੇਰੇ ਨਾਲੋਂ ਘੱਟ ਨਹੀਂ ਸੀ। ਕੁਲ ਮਿਲਾਕੇ ਅੱਧੇ ਕੁ ਕਿੱਲੇ ਦੇ ਥਾਂ ਵਿੱਚ ਸਿੰਘਾਂ ਨੇ ਗਾਰੇ ਮਿੱਟੀ ਅਤੇ ਕਾਨਿਆਂ ਦੀਆਂ ਕੋਈ ਪੰਜ-ਸੱਤ ਛੰਨਾਂ ਬਣਾਈਆਂ ਹੋਈਆਂ ਸਨ। ਇਕ ਛੰਨ ਨੂੰ ਉੱਚੇ ਥਾਂ 'ਤੇ ਬਣਾਕੇ ਨਿੱਕੇ ਜਿਹੇ ਗੁਰਦੁਆਰਾ ਸਾਹਿਬ ਦਾ ਰੂਪ ਦਿੱਤਾ ਹੋਇਆ ਸੀ। ਛੰਨ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਪ੍ਰਕਾਸ਼ ਸੀ। ਬਾਬੇ ਨਾਲ ਪੰਜ ਕੁ ਸਿੰਘ ਹੋਰ ਹਰ ਵਕਤ ਡੇਰੇ ਵਿੱਚ ਰਿਹਾ ਕਰਦੇ ਸਨ। ਜਿਨ੍ਹਾਂ ਵਿਚੋਂ ਦੋ ਵਾਰੀ ਬਦਲ-ਬਦਲ ਕੇ ਬਾਬੇ ਦੇ ਬਾਡੀਗਾਰਡਾਂ ਦੀ ਡਿਊਟੀ ਨਿਭਾਉਂਦੇ ਸਨ। ਬਾਬਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਛੰਨ ਦੇ ਕੋਲ ਇਕ ਨਿੱਕੀ ਜਿਹੀ ਛੰਨ ਵਿਚ ਭੂਮ ਆਸਣ 'ਤੇ ਹੀ ਬਿਰਾਜਦਾ ਸੀ। ਜ਼ਿਆਦਾ ਸਮਾਂ ਬਾਬਾ ਬਾਣੀ ਪੜ੍ਹਦਾ ਰਹਿੰਦਾ। ਹਰ ਰੋਜ਼ ਸਵੇਰੇ-ਸ਼ਾਮ ਨਿੱਤਨੇਮ ਦਾ ਪਾਠ ਸਾਰੇ ਸਿੰਘ ਰਲ ਕੇ ਕਰਿਆ ਕਰਦੇ। ਤਿੰਨ ਟਾਇਮ ਲੰਗਰ ਬਣਦਾ, ਪੰਗਤ ਲਗਦੀ ਸ਼ਾਕਾਹਾਰੀ ਪਰ ਸੰਤੁਲਤ ਭੋਜਨ ਸਾਰੇ ਸਿੰਘਾਂ ਲਈ ਜ਼ਰੂਰੀ ਸੀ। ਬਾਬਾ ਦਿਹਾੜੀ ਦੇ ਪੰਜ-ਸੱਤ ਅਖ਼ਬਾਰ ਜ਼ਰੂਰ ਪੜ੍ਹਦਾ ਜਿਨ੍ਹਾਂ ਨੂੰ ਕੇਵਲ ਸਿੰਘ ਨੇੜਲੇ ਕਿਸੇ ਕਸਬੇ ਤੋਂ ਖਰੀਦ ਕੇ ਬਾਬੇ ਤਕ ਪਹੁੰਚਾਉਂਦਾ ਸੀ। ਦੋ ਘੰਟੇ ਵਾਹਿਗੁਰੂ ਗੁਰਮੰਤਰ ਅਭਿਆਸ- ਪੰਜ ਸੁਖਮਨੀ ਸਾਹਿਬ ਦੇ ਪਾਠ ਬਾਬੇ ਦਾ ਨਿੱਤਕਰਮ ਸੀ। ਕਈ ਵਾਰ ਬਾਬਾ ਘੰਟਿਆਂ-ਬੱਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਦੇ ਅੱਗੇ ਅੱਖਾਂ ਮੀਟਕੇ ਵਾਹਿਗੁਰੂ ਦਾ ਨਾਮ ਜਪਦਾ ਸਮਾਧੀ ਲੀਨ ਹੋ ਜਾਇਆ ਕਰਦਾ ਸੀ। ਤੇਜੂ ਉੱਤੇ ਸਾਰੇ ਮਾਹੌਲ ਦਾ ਮਿਕਨਾਤੀਸੀ ਅਸਰ ਹੋਇਆ। ਕੈਂਚੀ ਨਾਲ ਕਤਰੀ ਦਾੜ੍ਹੀ ਉਸਦੀ ਕੁਦਰਤੀ ਹੀ ਵਧ ਗਈ। ਉਸਦੇ ਸੁਭਾਅ ਵਿਚਲਾ ਖ਼ੁਰਦਰਾਪਨ ਵੀ ਕੁਝ ਨਰਮ ਹੋ ਗਿਆ।

"ਬਾਬਾ ਜੀ ਮੇਰਾ ਮਨ ਅੰਮ੍ਰਿਤ ਛਕਣ ਨੂੰ ਕਰਦੈ......"? ਤੇਜੂ ਨੇ ਇਕ ਦਿਨ ਮੌਕਾ ਮਿਲਦਿਆਂ ਬਾਬੇ ਨੂੰ ਬੇਨਤੀ ਕੀਤੀ।

"ਠੀਕ ਐ ਮਹਿਤੇ ਭੇਜ ਦਿਆਂਗੇ ਤੈਨੂੰ.....ਸੰਗਰਾਂਦ ਵਾਲੇ ਦਿਨ ਉੱਥੋਂ ਛਕ ਆਵੀਂ ....." ਬਾਬੇ ਨੇ ਤੇਜੂ ਨੂੰ ਮੁਸਕ੍ਰਾਉਂਦਿਆਂ ਜਵਾਬ ਦਿੱਤਾ।

"ਨਹੀਂ ਬਾਬਿਓ ਮੈਂ ਤਾਂ ਤੁਹਾਡੇ ਹੱਥੋਂ ਛਕਣੈ ਅੰਮ੍ਰਿਤ......" ਤੇਜੂ ਨੇ ਨਿਆਣਿਆਂ

ਵਾਂਗ ਸਿਰ ਮਾਰਿਆ ।

"ਉਏ ਤੇਜਾ ਸਿੰਹਾਂ ਮੈਂ ਕੱਲਾ ਕਿਵੇਂ ਛਕਾਊਂ.....ਅੰਮ੍ਰਿਤ ਤਾਂ ਪੰਜ ਪਿਆਰੇ ਈ ਛਕਾਉਂਦੇ ਹੁੰਦੇ ਆ......."ਬਾਬੇ ਨੇ ਗੁਰਮਤਿ ਵਿਧਾਨ ਤੇਜੂ ਨੂੰ ਸਮਝਾਇਆ।

"ਮੈਨੂੰ ਨੀ ਪਤਾ ਤੁਸੀਂ ਐਥੇ ਈ ਬੁਲਾਵੋ ਪੰਜ ਪਿਆਰੇ....ਪਰ ਮੈਂ ਤਾਂ ਅੰਮ੍ਰਿਤ ਤਿਹਾਡੇ ਕੋਲੋਂ ਈ ਛਕਣੈ..."ਤੇਜੂ ਬੀਚਰ ਗਿਆ ।

"ਚੰਗਾ ਫਿਰ ਵੇਖਦੇ ਆਂ...." ਬਾਬਾ ਮਾਨੋਚਾਹਲ ਤੇਜੂ ਦੇ ਭੋਲੇਪਣ 'ਤੇ ਹੱਸ ਪਿਆ । ਉਸੇ ਰਾਤ ਹੀ ਛੀਨੇ ਹੋਰੀਂ ਆਪਣੇ ਦਸ ਪੰਦਰਾਂ ਸਾਥੀਆਂ ਸਮੇਤ ਅੱਡੇ 'ਤੇ ਆ ਪਹੁੰਚੇ । ਫਤਹਿ ਦੇ ਜੈਕਾਰਿਆਂ ਨਾਲ ਦਰਿਆ ਬਿਆਸ ਦਾ ਕਿਨਾਰਾ ਗੂੰਜਣ ਲੱਗਾ । ਬਾਬੇ ਨੇ ਛੀਨੇ ਨਾਲ ਤੇਜੂ ਬਾਰੇ ਗੱਲਬਾਤ ਸਾਂਝੀ ਕੀਤੀ । ਤੇਜੂ ਨੇ ਸਾਰੇ ਸਿੰਘਾਂ ਦੀ ਭੱਜ-ਭੱਜ ਕੇ ਸੇਵਾ ਕੀਤੀ । ਦੂਜੇ ਦਿਨ ਸਵੇਰੇ ਨਿੱਤਨੇਮ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਬਾਟਾ ਤਿਆਰ ਹੋਇਆ । ਛੀਨੇ ਦੇ ਟੋਲੇ ਵਿੱਚੋਂ ਵੀ ਕਈ ਸਿੰਘਾਂ ਨੇ ਅੰਮ੍ਰਿਤ ਛਕਣਾ ਸੀ। ਬਾਬਾ ਮਾਨੋਚਾਹਲ, ਕੇਵਲ ਸਿੰਘ ਤੇ ਛੀਨੇ ਦੇ ਗਰੁੱਪ ਵਿੱਚੋਂ ਆਏ ਤਿੰਨ ਹੋਰ ਸਿੰਘਾਂ ਨੇ ਪੰਜਾਂ ਪਿਆਰਿਆਂ ਦੀ ਡਿਊਟੀ ਨਿਭਾਈ। ਪੰਜਾਂ ਸਿੰਘਾਂ ਦੀਆਂ ਪੀਲੀਆਂ ਵਰਦੀਆਂ ਗੁਰੂ-ਘਰ ਵਿਖੇ ਪਹਿਲਾਂ ਹੀ ਪਈਆਂ ਸਨ । ਇਸ ਅਨੋਖੇ ਅੰਮ੍ਰਿਤ ਸੰਚਾਰ ਵਿੱਚ ਜਿੰਨੇ ਕੁ ਛਕਾਉਣ ਵਾਲੇ ਸਨ, ਉਨੇ ਕੁ ਹੀ ਛਕਣ ਵਾਲੇ ਸਨ । ਪੰਜਾਂ ਪਿਆਰਿਆਂ, ਗ੍ਰੰਥੀ ਸਿੰਘ, ਪਹਿਰੇਦਾਰ ਅਤੇ ਸਾਰੇ ਪੇਸ਼ ਹੋਣ ਵਾਲਿਆਂ ਕੋਲ ਪੁਰਾਤਨ ਸ਼ਾਸਤਰਾਂ ਦੇ ਨਾਲ-ਨਾਲ ਨਵੀਨਤਮ ਆਟੋਮੈਟਿਕ ਹਥਿਆਰ ਵੀ ਚਮਕ ਰਹੇ ਸਨ । ਅੰਮ੍ਰਿਤ ਛਕਣ ਉਪਰੰਤ ਤੇਜੂ ਨੂੰ ਸਾਰੇ ਸਿੰਘ ਤੇਜਾ ਸਿੰਘ ਕਹਿਕੇ ਸੰਬੋਧਨ ਕਰਨ ਲੱਗੇ ਸਨ। ਤੇਜਾ ਸਿੰਘ ਸੇਵਾ ਕਰਦਾ ਤੁਰਦਾ-ਫਿਰਦਾ ਵਾਹਿਗੁਰੂ-ਵਾਹਿਗੁਰੂ ਦੀ ਰਟ ਲਗਾਈ ਰੱਖਦਾ ਸੀ।

"ਸੱਚ ਯਾਰ ਕਾਮਰੇਡ ਬਹੁਤਾ ਈ ਭੂੰਏ ਚੜ੍ਹ ਗਿਐ-ਕੁਛ ਕਰਨਾ ਜ਼ਰੂਰੀ ਐ.....ਨਹੀਂ ਤਾਂ ਖਾਲਸਾ ਰਾਜ ਲਈ ਲੜਣ ਵਾਲੇ ਸਿਰਾਂ 'ਤੇ ਕਲੰਕ ਐ...." ਬਾਬੇ ਨੇ ਛੀਨੇ ਨੂੰ ਦਰਸ਼ਨ ਦਾ ਕੰਡਾ ਕੱਢਣ ਦੀ ਸਲਾਹ ਦਿੱਤੀ ।

"ਬਾਬਾ ਜੀ ਮੁੰਡੇ ਉਦਣ ਕਾਹਲੀ ਕਰ ਗਏ, ਮੈਨੂੰ ਦੱਸੇ ਬਗੈਰ ਚਲੇ ਗਏ... ਤਿਆਰੀ ਬਿਨਾਂ ....ਨੁਕਸਾਨ ਵੀ ਕਰਵਾਇਆ ਤੇ ਕੁੱਤਾ ਵੀ ਬਚ ਗਿਆ...ਜੇ ਕਹੋ ਤਾਂ ਪਲੀਤਾ ਲਾ ਕੇ ਉਡਾ ਦੀਏ...." ਛੀਨੇ ਨੇ ਕਾਮਰੇਡ ਨੂੰ ਬੰਬ ਨਾਲ ਉਡਾਉਣ ਦੀ ਆਗਿਆ ਮੰਗੀ ।

"ਮੇਰੀ ਜਾਚੇ ਹੋਰ ਤਰੀਕਾ ਅਪਨਾਓ.... ਪੁਲਿਸ ਵਾਲੇ ਸਿੱਖ ਮੁੰਡੇ ਵੀ ਮਾਰੇ ਜਾਣਗੇ ਬਾਡੀਗਾਰਡ.... ਬੰਬ ਨਾਲ ਤਾਂ...." ਬਾਬਾ ਨਿਰਦੋਸ਼ ਮੁਲਾਜ਼ਮਾਂ ਨੂੰ ਮਾਰਨ ਦੇ ਹੱਕ ਵਿਚ ਨਹੀਂ ਸੀ।

"ਬਾਬਿਓ ਬੰਬ ਨਾਲ ਨੀਂ ਮਾਰਨਾ ਉਹਨੂੰ ....ਫੜਕੇ ਮੇਰੇ ਕੋਲ ਲਿਆਇਓ....ਮੈਂ ਆਪਣਾ ਤਰੀਕਾ ਵਰਤੂੰ ਉਹਦੇ 'ਤੇ...." ਤੇਜਾ ਸਿੰਘ ਨੇ ਹੱਥ ਜੋੜੇ ।

"ਠੀਕ ਤੇਜਾ ਸਿੰਹਾਂ ਠੀਕ ਐ ਫਿਕਰ ਨਾ ਕਰ ਤੈਨੂੰ ਈ ਦਿਆਂਗੇ ...." ਬਾਬੇ

ਨੇ ਤੇਜਾ ਸਿੰਘ ਨੂੰ ਹੱਲਾਸ਼ੇਰੀ ਦਿੱਤੀ ।

"ਕਮਜ਼ੋਰੀ ਕੋਈ .... ਉਹਦੀ ....?" ਬਾਬੇ ਨੇ ਛੀਨੇ ਦੀਆਂ ਅੱਖਾਂ ਵਿੱਚ ਝਾਕਿਆ ।

"ਜਨਾਨੀ ਐ ਉਹਦੀ ਸਭ ਤੋਂ ਵੱਡੀ ਕਮਜ਼ੋਰੀ...." ਛੀਨੇ ਨੇ ਜਵਾਬ ਦਿੱਤਾ। "ਪਰ ਬਾਬਾ ਜੀ ਹੈ ਬੜਾ ਘਾਗ ਬੰਦਾ....ਜੇ ਪਤਾ ਚੱਲ ਗਿਆ....ਉਹਨੇ ਬਾਵੇ ਅੰਗ ਨਹੀਂ ਜੇ ਆਉਣਾ...." ਛੀਨੇ ਨੇ ਕਾਮਰੇਡ ਦੀ ਚਤੁਰਤਾ 'ਤੇ ਚਾਨਣ ਪਾਇਆ ।

"ਮੋਟਰ ਸਾਇਕਲ ਲੈ ਜਾ ਮੱਲ ਭੱਠੀਆਂ ਵਾਲੇ ਜਗਤਾਰ ਦਾ, ਅੰਮ੍ਰਿਤਸਰ ਯੂਨੀਵਰਸਿਟੀ ਦੇ ਲਾਗੇ ਕਬੀਰ ਪਾਰਕ ਵਿੱਚ ਕੋਠੀ ਐ ਸੀ. ਆਈ. ਡੀ. ਦੇ ਰੀਟਾਇਰ ਇੰਸਪੈਕਟਰ ਸਰਦਾਰ ਸੁਰਿੰਦਰ ਸਿੰਘ ਦੀ । ਉਹ ਸੰਤਾਂ ਦਾ ਸ਼ਰਧਾਲੂ ਬਣ ਗਿਆ ਸੀ....ਆਪਣਾ ਪੁਰਾਣਾ ਬੇਲੀ ਐ ਉਹ -ਉਹਦੀ ਵੱਡੀ ਲੜਕੀ ਐ ਨਵਨੀਤ....ਉਹੀ ਇਹ ਕੰਡਾ ਕੱਢ ਸਕਦੀ ਐ.... ਕੁੜੀ ਪੜ੍ਹੀ-ਲਿਖੀ ਐ, ਐਮ. ਐਸ. ਸੀ ਇਨ ਫਿਜ਼ਿਕਸ.... ਪੱਤਰਕਾਰੀ ਵੀ ਕਰ ਰਹੀ ਐ.... ਤੂੰ ਸ਼ੇਰ ਬਣਕੇ ਜਾਹ, ਆਹ ਮੇਰਾ ਖੱਤ ਸਰਦਾਰ ਸੁਰਿੰਦਰ ਸਿੰਘ ਨੂੰ ਦੇ ਦਵੀਂ ਉਹ ਲੜਕੀ ਨੂੰ ਘਲਾ ਦੇਵੇਗਾ.... ਸਵੇਰੇ ਜਾਹ ਤੇ ਕੱਲ੍ਹ ਸ਼ਾਮ ਤੱਕ ਕੁੜੀ ਨੂੰ ਲੈ ਕੇ ਵਾਪਸ ਆ ਜਾਵੀਂ...." ਬਾਬੇ ਨੇ ਛੀਨੇ ਨੂੰ ਹੁਕਮ ਦਿੱਤਾ ਅਤੇ ਆਪ ਪਾਠ ਕਰਨ ਲਈ ਗੁਰਦੁਆਰੇ ਚਲਾ ਗਿਆ । ਛੀਨਾ 'ਸੱਤ ਬਚਨ' ਆਖ ਕੇ ਪੈਂਟ ਕਮੀਜ਼ ਪਾ ਟੂਟੀ ਵਾਲੀ ਪੱਗ ਬੰਨ੍ਹਕੇ ਅੰਮ੍ਰਿਤਸਰ ਨੂੰ ਰਵਾਨਾ ਹੋ ਗਿਆ । ਅਗਲੀ ਸ਼ਾਮ ਨੂੰ ਬਾਬੇ ਦੇ ਡੇਰੇ ਵਿਚ ਬੁੱਲਟ ਮੋਟਰ ਸਾਇਕਲ ਦੀ ਡੁੱਗ-ਡੁੱਗ ਨੇ ਸਾਰੇ ਸਿੰਘਾਂ ਨੂੰ ਚੌਕੰਨੇ ਕਰ ਦਿੱਤਾ । ਛੀਨਾ ਵਾਪਸ ਆ ਗਿਆ ਸੀ । ਮੋਟਰ ਸਾਇਕਲ ਉੱਤੇ ਛੀਨੇ ਦੇ ਮਗਰ ਪੱਚੀਆਂ ਕੁ ਵਰ੍ਹਿਆਂ ਦੀ ਕੁੜੀ ਬੈਠੀ ਹੋਈ ਸੀ । ਬਾਬਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਮਰੇ ਦੇ ਸਾਹਮਣੇ ਰਹਿਰਾਸ ਦਾ ਪਾਠ ਕਰਕੇ ਬੈਠਾ ਸੀ ।

"ਕੁੜੀ ਨੇ ਆਉਂਦਿਆਂ ਹੀ ਬਾਬੇ ਨੂੰ ਫਤਹਿ ਗਜਾਈ...." ਭਾਵੇਂ ਕਿ ਕੁੜੀ ਅੰਮ੍ਰਿਤਧਾਰੀ ਨਹੀਂ ਸੀ ਪਰ ਉਸਨੇ ਆਪਣਾ ਸਿਰ ਸਲੀਕੇ ਨਾਲ ਕੱਜਿਆ ਹੋਇਆ ਸੀ ।

"ਬੇਟਾ ਪਹਿਲਾਂ ਗੁਰੂ ਸਾਹਿਬ ਨੂੰ ਮੱਥਾ ਟੇਕ ਆਓ ।" ਬਾਬੇ ਨੇ ਕੁੜੀ ਨੂੰ ਅੰਦਰ ਮੱਥਾ ਟੇਕਣ ਲਈ ਕਿਹਾ ।

ਕੁੜੀ ਮੱਥਾ ਟੇਕ ਕੇ ਵਾਪਸ ਆਈ ਤਾਂ ਤੇਜਾ ਸਿੰਘ ਨੇ ਕੁੜੀ ਨੂੰ ਪੀਣ ਲਈ ਚਾਹ ਦਾ ਭਰਵਾਂ ਗਿਲਾਸ ਫੜਾ ਦਿੱਤਾ ।

"ਅੰਕਲ ਐਨੀ ਨਹੀਂ....ਪੀਤੀ ਜਾਣੀ...." ਕੁੜੀ ਨੇ ਭਰੇ ਗਿਲਾਸ ਨੂੰ ਘੱਟ ਕਰਨ ਲਈ ਕਿਹਾ ।

"ਪੀ ਲਾ, ਪੀ ਲਾ ਕਮਲੀਏ....ਅੱਧੀ ਕੁ ਗਿਲਾਸੀ ਚਾਹ ਦੀ ਨੀ ਪੀ ਹੁੰਦੀ, ਐਧਰ ਛੀਨੇ ਭਾਊ ਹੋਰੀਂ ਐ ਜੇ ਕਿਤੇ ਘੱਟ ਮਿਲਜੇ ਪੂਰੇ ਕੌਲੇ ਤੋਂ ਤਾਂ ਲੋਹੇ-ਲਾਖੇ ਹੋ ਜਾਂਦੇ ਐ...." ਤੇਜਾ ਸਿੰਘ ਨੇ ਛੀਨੇ ਨੂੰ ਮਸ਼ਕਰੀ ਕੀਤੀ। ਛੀਨਾ ਸਾਰੇ ਜੱਥੇ ਵਿਚ

ਵੱਧ ਚਾਹ ਦਾ ਪਿਆਕੜ ਸੀ ।

"ਹਾਂ ਜੀ ਅੰਕਲ ਜੀ....ਕੀ ਹੁਕਮ ਐ ਕਿਵੇਂ ਯਾਦ ਕੀਤਾ...." ਬਾਬੇ ਨਾਲ ਪਹਿਲਾਂ ਵੀ ਜਾਣ-ਪਹਿਚਾਣ ਹੋਣ ਕਰਕੇ ਕੁੜੀ ਨੇ ਝਿਜਕ ਮਹਿਸੂਸ ਨਹੀਂ ਕੀਤੀ । ਬਾਬੇ ਨੇ ਕਾਮਰੇਡ ਦੀ ਸਾਰੀ ਸਟੋਰੀ ਏ ਟੂ ਜ਼ੈੱਡ ਤੱਕ ਕੁੜੀ ਨੂੰ ਬਿਆਨ ਕਰ ਦਿੱਤੀ ।

"ਅੰਕਲ ਜੀ ਗੁਰੂ ਕਿਰਪਾ ਕਰੇ ਕੰਮ ਹੋ ਜੂਗਾ....ਪਰ ਕੰਮ ਹੋਣ ਤੋਂ ਬਾਅਦ ਮੈਂ ਜੋ ਮੰਗਾਂ ਮਿਲੇਗਾ ....?" ਕੁੜੀ ਨੇ ਨਿਆਣਿਆਂ ਵਾਂਗ ਸਵਾਲ ਕੀਤਾ ।

"ਧੀ ਮੰਗੇ ਤੇ ਬਾਪੂ ਨਾ ਦੇਵੇ ਇਹ ਕਿਵੇਂ ਹੋ ਸਕਦੈ ?" .... ਬਾਬੇ ਨੇ ਕੁੜੀ ਦੇ ਸਿਰ 'ਤੇ ਹੱਥ ਰੱਖ ਦਿੱਤਾ ।

"ਨਹੀਂ ਪਹਿਲਾਂ ਗੁਰੂ ਦੀ ਹਜ਼ੂਰੀ ਵਿੱਚ ਵਚਨ ਦਿਓ...." ਕੁੜੀ ਜ਼ਿੱਦ ਫੜ ਖਲੋਤੀ ।

"ਠੀਕ ਐ ਮੈਂ ਗੁਰੂ ਦੀ ਹਜ਼ੂਰੀ ਵਿੱਚ ਬਚਨ ਦਿੰਨਾ...." ਬਾਬੇ ਨੇ ਕੁੜੀ ਨੂੰ ਭਰੋਸਾ ਦਿੱਤਾ ।

"ਇਹ ਮੋਟਰ ਸਾਇਕਲ ਬਹੁਤ ਤੇਜ ਚਲਾਉਂਦੇ ਨੇ ।" ਕੁੜੀ ਨੇ ਬਾਬੇ ਦਾ ਧਿਆਨ ਛੀਨੇ ਵੱਲ ਕਰਵਾਇਆ । ਬਾਬੇ ਨੇ ਸਤਨਾਮ ਨੂੰ ਕੁੜੀ ਨੂੰ ਮੱਲ ਭੱਠੀਆਂ ਛੱਡਣ ਭੇਜ ਦਿੱਤਾ । ਕੁੜੀ ਵੱਲੋਂ ਛੀਨੇ ਨੂੰ 'ਇਹ' ਕਹਿਕੇ ਸੰਬੋਧਨ ਕਰਨਾ ਬਾਬੇ ਨੂੰ ਖੜਕ ਗਿਆ । ਪਰ ਬਾਬਾ ਚੁੱਪ ਰਿਹਾ । ਉਸ ਨੂੰ ਛੀਨੇ ਉਪਰ ਰੱਬ ਜਿੰਨਾ ਯਕੀਨ ਸੀ । ਛੀਨਾ ਕੁੜੀ ਨੂੰ ਮੱਲ ਭੱਠੀਏਂ ਛੱਡ ਕੇ ਵਾਪਸ ਮੰਡ ਵਿੱਚ ਬਾਬੇ ਕੋਲ ਪਰਤ ਆਇਆ । ਬਾਬੇ ਨੇ ਛੀਨੇ ਦੀ ਜ਼ਿੰਮੇਵਾਰੀ ਕੁੜੀ ਵੱਲੋਂ ਦਿੱਤੀਆਂ ਸੂਚਨਾਵਾਂ ਦੇ ਅਧਾਰ 'ਤੇ ਕੰਮ ਕਰਨ ਦੀ ਲਗਾ ਦਿੱਤੀ ।

◆ ◆ ◆

# ਕਾਂਡ ੨੮

## ਕਾਲਬੂਤ ਕੀ ਹਸਤਨੀ ਮਨ ਬਾਉਰਾ ਰੇ

"ਉਇ-ਧੁੱਤਿਆ.....ਆਹ ਕਿਹੜੀ ਆਉਣ ਡਹੀ ਐ.....? ਸਕੂਟਰੀ ਜਿਹੀ 'ਤੇ ਚੜ੍ਹੀ ਸ਼ੇਰ ਦੀ ਜੂਹ ਵਿੱਚ ਹਰਨੀ ਦਾ ਕੀ ਕੰਮ ਉਏ .....? ਰੱਬ ਬਹੁਤਾ ਈ ਦਿਆਲ ਹੋ ਗਿਆ ਲੱਗਦੈ....?" ਫਾਰਮ ਹਾਊਸ ਦੇ ਸਾਹਮਣੇ ਸੜਕ 'ਤੇ ਆਉਦੀਂ ਇਕ ਮੋਪਿਡ ਸਵਾਰ ਕੁੜੀ ਨੂੰ ਦੇਖਕੇ ਕਾਮਰੇਡ ਨੇ ਧੁੱਤੇ ਨੂੰ ਅਵਾਜ਼ ਮਾਰੀ ।

"ਆਹੋ ਸਰਦਾਰਾ ਲੱਗਦੀ ਤਾਂ ਜਨਾਨੀ ਊਆ...ਪਰ ਮੂੰਹ ਸਿਰ ਜਿਹਾ ਮੁੰਨਿਆ ਲਗਦੈ...ਸ਼ਹਿਰੀ ਪੁਰਜਾ ਲਗਦੈ.....ਰੱਬ ਨੇ ਦਿੱਤੀਆਂ ਗਾਜ਼ਰਾਂ ਵਿੱਚੇ ਰੰਬਾ ਰੱਖ...ਸਰਦਾਰਾ ਵੰਡਕੇ ਖਾ ਲਈਂ ਸਾਨੂੰ ਗਰੀਬਾਂ ਨੂੰ ਵੀ ਮਾੜੀ ਮੋਟੀ ਵਾਸ਼ਨਾ ਲੈ ਲੈਣ ਦਵੀਂ ਚਮੇਲੀ ਦੇ ਫੁੱਲ ਦੀ... ਇਥੇ ਪਿੰਡਾਂ ਵਾਲੀਆਂ ਕਰਤਾਰੋ ਮੁਖ-ਤਿਆਰੋ ਹੋਰੀਂ ਮੀਹਨਾ-ਮੀਹਨਾ ਤਾਂ ਨਾਉਦੀਆਂ ਧੋਂਦੀਆਂ ਨੀ....ਸਾਲਾ ਪਾਥੀਆਂ ਦੀ ਪਥਕਣ ਦਾ ਮੁੱਸ਼ਕ ਈ ਸੁੰਘੀਦਾ ਏ......" ਧੁੱਤਾ ਬਾਬ ਕੱਟ ਮੋਪਿਡ ਸਵਾਰ ਕੁੜੀ ਨੂੰ ਫਾਰਮ ਹਾਊਸ ਵੱਲ ਆਉਂਦੀ ਦੇਖ ਲਾਚੜ ਗਿਆ ।

"ਉਏ ਚੁੱਪ ਕਰਜਾ ਕਤੀੜ ਜਾਤੇ......ਗਲ ਵਿਚ ਕੈਮਰਾ ਲਟਕਦੈ....ਮੋਢੇ ਵਿੱਚ ਖੱਦਰ ਦਾ ਬੈਗ ਜਿਹਾ ਵੀ ਐ ਕਿਧਰੇ ਕੋਈ ਪੱਤਰਕਾਰ-ਕੁਰ ਨਾ ਹੋਵੇ ਅਖ਼ਬਾਰ ਵਾਲੀ, ਲੁਤਰੋ ਨੂੰ ਕੰਟਰੋਲ 'ਚ ਰੱਖੀਂ ਬਕਵਾਸ ਨਾ ਕਰ ਬੈਠੀਂ ਕਿਤੇ ਬੱਝੇ ਨੀ ਛੁੱਟਣਾ.....ਕਲਮ ਵਾਲਿਆਂ ਦੀ ਮਾਰ ਬੰਦੂਕ ਵਾਲਿਆਂ ਨਾਲੋਂ ਭੈੜੀ ਹੁੰਦੀ ਐ...." ਕਾਮਰੇਡ ਨੇ ਧੁੱਤੇ ਨੂੰ ਸਮਝਾਇਆ । ਮੋਪਿਡ ਸਵਾਰ ਕੁੜੀ ਨੇ ਕਾਮਰੇਡ ਦੇ ਬੂਹੇ ਅੱਗੇ ਮੋਪਿਡ ਖੜ੍ਹੀ ਕਰ ਦਿੱਤੀ ਅਤੇ ਆਪ ਲੰਮੇ ਕਦਮੀਂ ਤੁਰਦੀ ਹੋਈ ਕਾਮਰੇਡ ਹੋਰਾਂ ਵੱਲ ਨੂੰ ਵਧਣ ਲੱਗੀ ।

"ਸਰਦਾਰਾ ਇਹ ਤਾਂ ਘੁਟਮੀਂ ਪੈਂਟ ਵਾਲੀ ਆ ਅਹੇ ਹੋਏ ਤੇਰੀ ਤੋਰ...." ਧੁੱਤੇ ਦੇ ਚਾਪੜ ਵਰਗੇ ਬੁੱਲਾਂ ਵਿੱਚੋਂ ਡੂਢ ਗਜ ਲੰਮੀ ਲਾਲ਼ ਧਰਤੀ ਉਤੇ ਡਿੱਗ ਪਈ ।

"ਚੁੱਪ ਕਰਜਾ ਭੈਣ ਦੇਣਿਆਂ ਕਿ ਥਪੜੇ ਖਾਣੇ ਐਂ.....?" ਕਾਮਰੇਡ ਧੁੱਤੇ ਨੂੰ ਝਈ ਲੈ ਕੇ ਪਿਆ । ਜਦ ਤੱਕ ਬਾਬ ਕੱਟ ਵਾਲਾਂ ਵਾਲ਼ੀ ਕਾਮਰੇਡ ਹੋਰਾਂ ਦੇ ਨਜ਼ਦੀਕ ਪਹੁੰਚ ਗਈ ।

"ਜੀ ਮੈਂ ਕਾਮਰੇਡ ਦਰਸ਼ਨ ਸਿੰਘ ਜੀ ਸੇ ਮਿਲਨਾ ਚਾਹਤੀ ਹੂੰ....ਆਈ ਐਮ ਸਵਿਤਾ ਸ਼ਰਮਾ ਫਰੋਮ ਨਿਊ ਦੇਹਲੀ.....ਪਰੈਸ ਰਿਪੋਰਟਰ ਆਫ.......ਇੰਡੀਆ ਐਕਸਪਰੈਸ....." ਕੁੜੀ ਨੇ ਹਲਕੀ ਜਿਹੀ ਨਮਸਕਾਰ ਕਰਦਿਆਂ ਆਇਡੈਂਟੀ ਕਾਰਡ ਕਾਮਰੇਡ ਦੇ ਹੱਥ ਉੱਤੇ ਰੱਖ ਦਿੱਤਾ ।

"ਧੁੱਤਿਆ ਜਾਹ ਕੁਰਸੀ ਲੈ ਕੇ ਆ ਮੈਡਮ ਲਈ.....ਨਾਲੇ ਬਹਾਦਰ ਨੂੰ ਆਖ ਕੇ ਚਾਹ ਬਣਾ ਦਵੀਂ ਦੋ ਕੱਪ.....ਮੈ ਹੀ ਆਂ ਕਾਮਰੇਡ....ਦਰਸ਼ਨ...." ਕਾਮਰੇਡ ਨੇ ਕੁੜੀ ਨੂੰ ਬੈਠਣ ਲਈ ਆਪਣੀ ਕੁਰਸੀ ਛੱਡ ਦਿੱਤੀ। ਉਸਦੀ ਨਿਗ੍ਹਾ ਕੁੜੀ ਦੇ ਚਿਹਰੇ ਤੋਂ ਤਿਲਕਦੀ ਹੋਈ ਟੀ-ਸ਼ਰਟ ਦੇ ਵੀ..ਸ਼ੇਪ ਗਲਵੇਂ ਵਿਚ ਫਸੀ ਪਈ ਸੋਨੇ ਦੇ ਲਾਕਟ ਵਾਲੀ ਜੰਜ਼ੀਰੀ ਉੱਤੇ ਅਟਕ ਗਈ। ਲਾਕਟ ਉਤੇ ਅੰਗਰੇਜ਼ੀ ਦੀ ਵਰਣ ਮਾਲਾ ਦੇ ਅੱਖਰ ਐੱਸ. ਨੂੰ ਦੋ ਵਾਰ ਲਿਖਿਆ ਹੋਇਆ ਸੀ।

"ਡਬਲ ਐੱਸ. ਮੀਨਜ਼ ਸਵਿਤਾ ਸ਼ਰਮਾ ਸਾਲੀ ਬਾਹਮਣੀ ਨਿੱਤਰੀ ਸ਼ਰਾਬ ਅਰਗੀ ਪਈ ਐ..." ਕਾਮਰੇਡ ਨੇ ਮਨ ਹੀ ਮਨ ਸੋਚਿਆ।

"ਲਓ ਮਾਲਕੋ ਆ ਗਈਆਂ ਜੇ ਕੁਰਸੀਆਂ..... ਤਸ਼ਰੀਫ ਰੱਖੋ...." ਧੁੱਤੇ ਨੇ ਦੋ ਕੁਰਸੀਆਂ ਅਤੇ ਇਕ ਟੇਬਲ ਲਾਅਨ ਵਿਚ ਲਿਆ ਰੱਖਿਆ। ਕੁਝ ਸਮੇਂ ਬਾਅਦ ਬਹਾਦਰ ਤਲੇ ਹੋਏ ਕਾਜੂ ਤੇ ਚਾਹ ਟਰੇਅ ਵਿੱਚ ਟੇਬਲ ਉੱਤੇ ਰੱਖ ਗਿਆ।

"ਮੈਂ ਅਖ਼ਬਾਰ ਮੇਂ ਆਪ ਕੀ ਇੰਟਰਵਿਊ ਲਗਾਨਾ ਚਾਹਤੀ ਥੀ ਆਜ ਸਾਰਾ ਦੇਸ਼ ਆਪ ਪਰ ਨਾਜ ਕਰ ਰਹਾ ਹੈ ....." ਕੁੜੀ ਨੇ ਗੱਲ ਸ਼ੁਰੂ ਕੀਤੀ।

"ਅਫਕੋਰਸ......ਮੁਜੇ ਵੀ ਅੱਛਾ ਲਗੂਗਾ.....ਜੇਕਰ ਇੰਡੀਅਨ ਐਕਸ ਪਰੈਸ ਵਰਗੇ ਅਖ਼ਬਾਰ ਵਿੱਚ ਮੇਰਾ ਇੰਟਰਵਿਊ ਛਪੇ....." ਕਾਮਰੇਡ ਨੇ ਭਈਆ ਸਟਾਇਲ ਹਿੰਦੀ ਬੋਲਣ ਦੀ ਕੋਸ਼ਿਸ਼ ਕੀਤੀ। ਚਾਹ ਪੀ ਕੇ ਇੰਟਰਵਿਊ ਸ਼ੁਰੂ ਕਰ ਦਿੱਤਾ। ਕਾਮਰੇਡ ਨੇ ਮੁਕਾਬਲੇ ਤੋਂ ਲੈ ਕੇ ਆਪਣੇ ਉੱਤੇ ਹੋਏ ਹਮਲਿਆਂ ਦੀਆਂ ਕਹਾਣੀਆਂ ਵਧਾ ਚੜ੍ਹਾ ਕੇ ਕੁੜੀ ਨੂੰ ਦੱਸੀਆਂ। ਕੁੜੀ ਗੱਲਾਂ-ਗੱਲਾਂ ਵਿਚ ਆਪਣੇ ਸੁਰਖ ਬੁੱਲਾ ਵਿੱਚੋਂ ਮੁਸਕਾਨ ਦੇ ਤਿੱਖੇ ਤੀਰ ਕਾਮਰੇਡ ਉੱਤੇ ਸੁੱਟ ਜਾਂਦੀ। ਇੱਕ ਦੋ ਵਾਰ ਕੁੜੀ ਨੇ ਆਪਣਾ ਸੱਜਾ ਹੱਥ ਢਿੱਲਾ ਜਿਹਾ ਕਰਕੇ ਕਾਮਰੇਡ ਦੇ ਹੱਥਾਂ ਨਾਲ ਛੁਹਾ ਦਿੱਤਾ। ਠੰਡ ਦੀ ਰੁੱਤੇ ਕਾਮਰੇਡ ਨੂੰ ਤਰੇਲੀ ਆ ਗਈ। ਸਿਆਲ ਦਾ ਨਿੱਘਾ-ਨਿੱਘਾ ਦਿਨ ਆਪਣੇ ਅੰਤ ਵੱਲ ਨੂੰ ਵਧਦਾ ਜਾ ਰਿਹਾ ਸੀ। ਕਾਮਰੇਡ ਦੇ ਮਨ ਵਿੱਚ ਸੂਰਜ ਦੇ ਜਲਦੀ ਛੁਪਣ ਦੀ ਚਾਹ ਉੱਸਲਵਟੇ ਲੈ ਰਹੀ ਸੀ। ਕਾਮਰੇਡ ਦੀ ਨਜ਼ਰ ਵਾਰ-ਵਾਰ ਕੁੜੀ ਦੀ ਹਿੱਕ ਵਿੱਚ ਫਸੀ ਡਬਲ ਐੱਸ ਵਾਲੀ ਜੰਜ਼ੀਰੀ ਉੱਤੇ ਜਾ ਕੇ ਅਟਕ ਜਾਂਦੀ ਸੀ। ਗੱਲਾਂ ਚਲਦੀਆਂ ਰਹੀਆਂ। ਕੁੜੀ ਨੇ ਚੰਗੀ ਤਰ੍ਹਾਂ ਨਾਲ ਅੰਦਾਜ਼ਾ ਲਗਾ ਲਿਆ ਸੀ ਕਿ ਕਾਮਰੇਡ ਕੁੜੀ ਦੀਆਂ ਕਟਾਰੀ ਵਰਗੀਆਂ ਅੱਖਾਂ ਦਾ ਸ਼ਿਕਾਰ ਹੋ ਚੁੱਕਾ ਸੀ।

"ਠੰਡ ਕਾਫੀ ਹੋ ਜਾਤੀ ਹੈ ਪੰਜਾਬ ਮੇਂ....." ਕੁੜੀ ਨੇ ਜਾਣ ਬੁੱਝਕੇ ਹੱਥ ਰਗੜੇ। ਲਿਖ-ਲਿਖਾਈ ਦਾ ਸਿਲਸਿਲਾ ਬੰਦ ਹੋ ਚੁੱਕਾ ਸੀ। ਕੁੜੀ ਨੇ ਆਪਣੇ ਹੱਥ ਵਿਚਲਾ ਪੈੱਨ ਜਾਣਕੇ ਧਰਤੀ 'ਤੇ ਸੁੱਟ ਦਿੱਤਾ।

"ਉਹ ਛੱਟ...."ਪੈੱਨ ਫੜਨ ਲੱਗੀ ਕੁੜੀ ਲੋੜ ਤੋਂ ਵੱਧ ਹੀ ਧਰਤੀ ਵੱਲ ਨੂੰ ਝੁਕ ਗਈ।

"ਲਿਆਓ ਮੈਂ ਚੁੱਕ ਦਿੰਨਾਂ ਹਾਂ......" ਪੈੱਨ ਚੁੱਕਣ ਲੱਗੇ ਕਾਮਰੇਡ ਦਾ ਪੈਰ ਕੁੜੀ

ਦੇ ਪੈਰ ਨਾਲ ਰਗੜ ਖਾਧਾ ਤਾਂ ਕਾਮਰੇਡ ਦਾ ਸਬਰ ਜਵਾਬ ਦੇ ਗਿਆ ।

"ਸਰਦੀ ਕਾਫੀ ਹੈ....." ਕੁੜੀ ਨੇ ਮੰਦ-ਮੰਦ ਮੁਸਕਾਨ ਬੁੱਲ੍ਹਾਂ 'ਤੇ ਲਿਆ ਕੇ ਕਾਮਰੇਡ ਨੂੰ ਸੁਣਾ ਕੇ ਦੁਬਾਰਾ ਗੱਲ ਰੜਕਾਈ ।

"ਥੋੜੀ ਵਿਸਕੀ.......ਚਲੇਗੀ.....ਕਿਯਾ.....?" ਕਾਮਰੇਡ ਨੇ ਜਕ ਭੰਨੀ।

"ਹਾਂ ਪਾਨੀ ਮੰਗਵਾ ਦੀਜੀਏ....ਮੈਂ ਸਿਰਫ ਯਹੀ ਲੇਤੀ ਹੂੰ....ਅਪਨੀ" ਕੁੜੀ ਨੇ ਪਾਨ ਇਲੈਚੀ ਦਾ ਗੱਟੂ ਖੱਦਰ ਦੇ ਝੋਲੇ ਵਿੱਚੋਂ ਕੱਢਕੇ ਮੇਜ਼ 'ਤੇ ਰੱਖ ਦਿੱਤਾ ।

"ਇਹ ਤਾਂ ਪੁੱਤਾਂ ਦੀ ਖੋਹਦੀਂ ਕੱਖ ਨੀ....." ਕਾਮਰੇਡ ਨੇ ਧੁੱਤੇ ਨੂੰ ਆਖਕੇ ਪੀਟਰ ਸਕਾਚ ਦੀ ਬੋਤਲ ਟੇਬਲ 'ਤੇ ਰੱਖ ਲਈ ।

"ਅੱਜ ਨੀ ਟਲ਼ਦਾ ਲਗਦਾ ਅੱਜ ਤਾਂ ਸੜਕ 'ਤੇ ਈ ਫਿਲਮ ਦਿਖਾਊਂ ਸਾਰਿਆਂ ਨੂੰ । ਕਾਹਨੂੰ ਸੁੱਤੇ ਦਿਉ ਨੂੰ ਟੁੰਬੀ ਜਾਨੀ ਏਂ.......?"

ਧੁੱਤਾ ਮੂੰਹ ਵਿਚ ਬੁੜ-ਬੁੜ ਕਰਦਾ ਉਬਲੇ ਆਂਡਿਆਂ ਦੀ ਪਲੇਟ ਮੇਜ਼ ਉੱਤੇ ਰੱਖ ਗਿਆ। ਸੂਰਜ ਅਸਤ ਹੋ ਗਿਆ ਸੀ । ਕੁੜੀ ਦੇ ਹੱਥਾਂ ਦੇ ਪਾਏ ਭਰਵੇਂ ਪੈੱਗ ਤੇ ਹੁਸਨ ਦਾ ਨਸ਼ਾ ਕਾਮਰੇਡ ਦੇ ਸਿਰ ਨੂੰ ਓਪਰੀ ਹਵਾ ਵਾਂਗ ਚੜ੍ਹ ਚੁੱਕਾ ਸੀ ।

"ਇਫ ਯੂ ਡਾਂਟ ਮਾਈਂਡ.....ਕੀ ਅੱਜ ਦੀ ਰਾਤ....ਇੱਥੇ ਰਹਿ ....?" ਕਾਮਰੇਡ ਤੋਂ ਸ਼ਬਦ ਪੂਰੇ ਨਾ ਹੋ ਸਕੇ ਉਹ ਕੁੜੀ ਦੇ ਪੱਤਰਕਾਰ ਹੋਣ ਤੋਂ ਤ੍ਰਹਿੰਦਾ ਸੀ। ਜੇ ਕੋਈ ਹੋਰ ਹੁੰਦੀ ਤਾਂ ਕਦੋਂ ਦੀ ਅੰਦਰ ਧੂਹੀ ਜਾ ਚੁੱਕੀ ਹੋਣੀ ਸੀ ।

"ਓਹ ਨੋ....ਮੁਝੇ ਯਹਾਂ ਨੀਦ ਨਹੀਂ ਆਏਗੀ....ਮੇਰਾ ਕਮਰਾ ਬੁੱਕ ਹੈ-ਅੰਮ੍ਰਿਤਸਰ....ਹੋਟਲ ਚਾਨਕਿਯਾ ਮੇ...ਹਾਂ ਅਗਰ ਆਪ ਚਾਹੇਂ ਤੋ ਮੇਰੇ ਸਾਥ ਚਲ ਸਕਤੇ ਹੈ .... ਵਹਾਂ ਡਿਨਰ ਕਰੇਂਗੇ ਔਰ...." ਕੁੜੀ ਨੇ ਲੜਖੜਾਉਂਦੀ ਅਵਾਜ਼ ਨਾਲ ਆਖਿਆ।

"ਉਇ ਧੁੱਤਿਆ ਡਰੈਵਰ ਨੂੰ ਕਹਿ ਗੱਡੀ ਤਿਆਰ ਕਰੇ......." ਕਾਮਰੇਡ ਗਰਜਿਆ ।

"ਸਰਦਾਰਾ ਆਹ ਵੇਲ਼ੇ......?" ਧੁੱਤੇ ਦੇ ਗੱਲ ਮੂੰਹ ਵਿਚ ਹੀ ਸੀ ਕਿ ਕਾਮਰੇਡ ਫਿਰ ਚੀਕਿਆ

"ਤੂੰ ਮੈਨੂੰ ਸਵਾਲ ਕਰਦੈਂ......? ਜੋ ਮੈਂ ਕਹਿਨਾਂ ਉਹੀ ਕਰ !" ਧੁੱਤੇ ਨੇ ਜੀਪ ਸਟਾਰਟ ਕਰਕੇ ਬਾਹਰ ਕਢਵਾ ਲਈ । ਸਾਰੇ ਕਮਾਂਡੋ ਮੁੰਡੇ ਜੀਪ ਵਿੱਚ ਚੜ੍ਹ ਗਏ।

"ਇਤਨੇ ਆਦਮੀ ਵਹਾਂ ਕਹਾਂ ਠਹਿਰੇਂਗੇ ......? ਔਰ ਜੋ ਮਜਾ ਅਕੇਲੇ ਮੇ ਹੈ ਵੋਹ ਇਨਕੇ ਸਾਥ ਸਭ ਬੋਰਿੰਗ ਹੋ ਜਾਏਗਾ..?" ਕੁੜੀ ਨੇ ਪੱਤਾ ਖੇਡਿਆ ਅਤੇ ਉੱਠਕੇ ਕਾਮਰੇਡ ਦੇ ਲੱਕ ਨੂੰ ਹੱਥ ਵਲ ਦਿੱਤਾ ।

"ਧੁੱਤਿਆ ਤੂੰ ਹੀ ਚੱਲ 'ਕੱਲਾ ਈ ਬਾਕੀ ਏਥੇ ਰਹਿਣ ਸਾਰੇ......." ਕਾਮਰੇਡ ਨੇ ਹੁਕਮ ਚਾੜ੍ਹਿਆ । ਕਮਾਂਡੋ ਮੁੰਡੇ ਛਾਲਾਂ ਮਾਰ ਕੇ ਥੱਲੇ ਲਹਿ ਪਏ ਤੇ ਉਹ ਬਹਾਦਰ ਦੇ ਬਣਾਏ ਮੁਰਗੇ ਚੂੰਡਣ ਲੱਗੇ । ਅਸਲ ਵਿਚ ਉਹਨਾਂ ਜਾਣ ਨੂੰ ਕਾਹਲੀ ਵੀ ਨਾ ਦਿਖਾਈ। ਕਾਮਰੇਡ ਨੇ ਇਕ ਕਮਾਂਡੋ ਮੁੰਡੇ ਤੋਂ ਅਸਾਲਟ ਫੜਕੇ ਪੱਟਾਂ ਵਿੱਚ ਰੱਖ ਲਈ । ਜੀਪ ਦੀ ਡਰਾਇਵਰ ਕੋਲ ਦੀ ਸੀਟ ਉੱਤੇ ਧੁੱਤਾ ਐਸ. ਐਲ. ਆਰ ਫੜਕੇ

ਬੈਠ ਗਿਆ । "ਹੇ ਕਾਲੀ ਮਾਤਾ ਸੁੱਖ ਰੱਖੀਂ" ਤੇਰਾ ਬੱਕਰਾ ਪੱਕਾ....ਜੈ ਬਾਬੇ ਭੈਰੋਂ ਦੀ....ਲਾਲਾਂ ਵਾਲਿਆ ਤੈਨੂੰ ਰੋਟ ਚੜ੍ਹਾਵਾਂ" ਧੁੱਤੇ ਨੇ ਦੇਵੀ-ਦੇਵਤੇ ਧਿਆਏ। ਉਹ ਮਨੋ ਕਾਮਰੇਡ ਦੀ ਬੇਵਕੂਫੀ 'ਤੇ ਔਖਾ ਹੋ ਰਿਹਾ ਸੀ। ਕਾਮਰੇਡ ਅਤੇ ਕੁੜੀ ਜੀਪ ਦੀ ਪਿਛਲੀ ਲੰਮੀ ਸੀਟ ਉੱਤੇ ਬੈਠ ਗਏ। ਕਾਮਰੇਡ ਨੇ ਬੈਠਦਿਆਂ ਹੀ ਕੁੜੀ ਦੀ ਬੁੱਕਲ ਵਿੱਚ ਹੱਥ ਰੱਖ ਦਿੱਤਾ। ਉਸਦੇ ਖਿਆਲਾਂ ਅੰਦਰ ਕੁੜੀ ਦੀ ਜੰਜ਼ੀਰੀ ਹੁਲਾਰੇ ਲੈ ਰਹੀ ਸੀ। ਜੀਪ ਚੂਹੜਪੁਰ ਤੋਂ ਨਿਕਲ ਕੇ ਬਟਾਲਾ-ਅੰਮ੍ਰਿਤਸਰ ਰੋਡ ਉੱਤੇ ਘੂਕਦੀ ਜਾ ਰਹੀ ਸੀ ।

"ਆਹ ਸਾਲਾ ਦਰੱਖਤ ਕਿਵੇਂ ਡਿਗਿਆ ਪਿਆ ਸੜਕ ਵਿਚਕਾਰੇ ਹੀ...." ਧੁੱਤੇ ਨੇ ਸੜਕ ਵਿਚਾਲੇ ਟੁੱਟਕੇ ਡਿੱਗੀ ਟਾਹਲੀ ਨੂੰ ਦੇਖਕੇ ਧਾਹ ਮਾਰੀ । ਰਾਤ ਦੀ ਸੁੰਨ ਅਤੇ ਬਿੰਡੇ ਦੀ ਟੀਂ-ਟੀਂ ਨੇ ਉਹਦੇ ਹੌਲ ਪੈਣ ਵਾਲਾ ਕੀਤਾ ਪਿਆ ਸੀ ।

"ਕੀ ਗੱਲ ਆ ਗੱਡੀ ਕਿਉਂ ਰੋਕਤੀ....ਦਿਆ" ਕਾਮਰੇਡ ਨੇ ਡਰਾਇਵਰ ਨੂੰ ਸੜੀ ਹੋਈ ਗਾਲ੍ਹ ਕੱਢੀ।

"ਮੂਹਰੇ ਟਾਹਲੀ ਟੁੱਟੀ ਐ ਮਾਲਕੋ...." ਧੁੱਤਾ ਬੋਲਿਆ ।

"ਪਰਾਂ ਕਰਦੋ ਭੈਣ....ਦੀ ਖਿੱਚਕੇ...." ਕਾਮਰੇਡ ਦੇ ਕਹਿਣ 'ਤੇ ਧੁੱਤਾ ਟਾਹਲੀ ਦੇ ਟਾਹਣ ਨੂੰ ਖਿੱਚਕੇ ਪਾਸੇ ਕਰਨ ਲੱਗਾ ਤਾਂ ਟਾਹਲੀ ਦੇ ਪਿੱਛਿਓਂ ਦੋ ਮਜ਼ਬੂਤ ਬਾਹਾਂ ਨੇ ਧੁੱਤੇ ਨੂੰ ਨਾਗ-ਵਲ ਪਾ ਲਿਆ । ਇਸ ਤੋਂ ਪਹਿਲਾਂ ਕਿ ਉਹ ਕੁਝ ਹੋਰ ਬੋਲਦਾ ਜੀਪ ਵਿੱਚ ਸਵਾਰ ਡਰਾਇਵਰ ਅਤੇ ਕਾਮਰੇਡ ਨੂੰ ਅੱਠ-ਦਸ ਅਸਾਲਟਾਂ ਵਾਲਿਆਂ ਨੇ ਆ ਦਬੋਚਿਆ ।

"ਤੁਸੀਂ - ਕੌਣ ? ਤੁਹਾਡੀ...." ਕਾਮਰੇਡ ਪੱਟਾਂ ਵਿੱਚ ਰੱਖੀ ਅਸਾਲਟ ਨੂੰ ਚੁੱਕਣ ਲੱਗਾ ਤਾਂ ਅਸਾਲਟ ਉਥੋਂ ਗਾਇਬ ਸੀ ।

"ਹਰਾਮਜਾਦਿਆ....ਕੁੱਤਿਆ ਹੱਥ ਉਪਰ ਹਿਲਿਆ ਤਾਂ ਗੋਲੀ ...." ਕੁੜੀ ਨੇ ਕਾਮਰੇਡ ਦੀ ਅਸਾਲਟ ਦਾ ਲਾਕ ਖੋਹਲਕੇ ਲੋਡ ਕਰ ਕਾਮਰੇਡ ਦੀ ਖੋਪੜੀ ਨਾਲ ਲਗਾ ਦਿੱਤੀ । ਉਹ ਗੱਡੀ ਦੀ ਪਿਛਲੀ ਲੰਮੀ ਸੀਟ ਦੇ ਉਤਾਂਹ ਕਾਮਰੇਡ ਦੇ ਸਿਰ 'ਤੇ ਖੜ੍ਹੀ ਸ਼ੇਰਨੀ ਵਾਂਗ ਦਹਾੜ ਰਹੀ ਸੀ ।

"ਚਲੋ ਭੈਣ ਚੋ...." ਐਸ. ਐਲ. ਆਰ. ਦਾ ਇੱਕ-ਇੱਕ ਬਟ ਗਿੱਚੀ ਵਿਚ ਮਾਰਕੇ ਤਿੰਨਾਂ ਜਣਿਆਂ ਨੂੰ ਡੀ. ਸੀ. ਐਮ. ਟਾਟਾ ਟੈਂਪੂ ਵਿੱਚ ਮੂੰਹ ਵਿੱਚ ਲੀਰਾਂ ਤੁੰਨ, ਨਰੜ ਕੇ ਬੈਠਾ ਸਾਰਾ ਖਾੜਕੂ ਟੋਲਾ ਮੰਡ ਵਿੱਚ ਬਾਬੇ ਦੇ ਡੇਰੇ ਆ ਧਮਕਿਆ । ਬਾਬੇ ਦੇ ਡੇਰੇ ਤੋਂ ਕੁੜੀ ਨੂੰ ਮੱਲ ਭੱਠੀਏਂ ਪਹੁੰਚਦਾ ਕਰ ਦਿੱਤਾ ਗਿਆ ।

"ਕਾਮਰੇਡਾ ਕਿਵੇਂ ਆਂ ਫਿਰ ? ਆ ਤੇਰੀ ਮਰਦਾਨਗੀ ਦੇਖੀਏ...." ਬਾਬੇ ਨੇ ਕਾਮਰੇਡ ਦੀਆਂ ਅੱਖਾਂ ਖੋਹਲਣ ਦਾ ਹੁਕਮ ਦੇ ਦਿੱਤਾ । ਧੁੱਤਾ ਅਤੇ ਡਰਾਇਵਰ ਤਨ ਦੇ ਕੱਪੜੇ ਲੁਹਾ ਕੇ ਲੱਕੜ ਦੇ ਗੱਡੇ ਹੋਏ ਵੱਡੇ-ਵੱਡੇ ਦੋ ਮੁੱਢਾਂ ਨਾਲ ਨੂੜ ਲਏ ਗਏ।

"ਮੇਰੇ ਨਾਲ ਧੋਖਾ ਹੋਇਆ, ਮੈਂ ਦੇਖ ਲੂੰ...." ਕਾਮਰੇਡ ਚੀਕਿਆ ।

"ਕੀ ਦੇਖਣਾ ਤੈਂ ਉਏ ਦਿਖਾਵਾਂ ਹੁਣੇ....? ਵਿਸਾਹਘਾਤੀ ਬੰਦੇ ਨਾਲ ਇਉਂ ਹੀ

ਹੁੰਦੈ-" ਛੀਨੇ ਨੇ ਧਊਂ ਕਰਦਾ ਘਸੁੰਨ ਕਾਮਰੇਡ ਦੇ ਜੁਬਾੜੇ 'ਤੇ ਜੜ ਦਿੱਤਾ ।

"ਛੀਨੇ ਮਾਰਨਾ ਨਹੀਂ ਮਹਿਮਾਨ ਐ ਆਪਣਾ, ਹੱਥ ਪੈਰ ਖੋਲ੍ਹ ਦਵੋ...." ਬਾਬੇ ਨੇ ਆਡਰ ਦਿੱਤਾ।

ਸੁਰਜੀਤ ਬਹਿਲੇ ਨੇ ਕਾਮਰੇਡ ਨੂੰ ਖੋਹਲ ਦਿੱਤਾ ।

"ਹਾਂ ਹੁਣ ਦਿਖਾ ਤੇਰੀ ਮਰਦਾਨਗੀ ਕਿਥੇ ਐ....?" ਬਾਬੇ ਨੇ ਗਲਹੱਥਾ ਦੇ ਕੇ ਕਾਮਰੇਡ ਨੂੰ ਧਰਤੀ 'ਤੇ ਸੁੱਟ ਲਿਆ ।

"ਦਿਖਾਉਨੇ ਆਂ ਤੈਨੂੰ ਬਈ ਅਸਲੀ ਘੋਲ ਕੀ ਹੁੰਦੈ ....? ਕੀ ਵਿਗਾੜਿਆ ਸੀ ਤੇਰਾ ਸਾਡੇ ਸਿੰਘਾਂ ਨੇ ? ਸਾਲਿਆ ਗ਼ਦਾਰਾ .... ਨਕਸਲੀਆਂ ਨਾਲ ਵੀ ਗ਼ਦਾਰੀ ਕੀਤੀ, ਗਰੀਬਾਂ ਦੀਆਂ ਇੱਜ਼ਤਾਂ ਨਾਲ ਖੇਡਦਾ ਰਿਹਾ ਤੇਰੀ ਮੌਤ ਸਾਡੇ ਹੱਥੋਂ ਹੀ ਲਿਖੀ ਸੀ ...." ਬਾਬੇ ਨੇ ਦਰਿਆ ਦੀ ਬਰੇਤੀ ਉਤੇ ਕਾਮਰੇਡ ਨੂੰ ਰਗੜ-ਰਗੜ ਕੇ ਗਿੱਠ ਲੰਮੀ ਜੀਭ ਕਢਾ ਦਿੱਤੀ ।

"ਖੜ੍ਹਾ ਹੋ ਕੁੱਤਿਆ ਖੜ੍ਹਾ ਹੋ ਤੇਰੇ ਨਾਲ ਘੁਲਕੇ ਮੈਨੂੰ ਦਰਿਆ ਵਿੱਚ ਜਾ ਕੇ ਸਣਕੇਸ਼ੀ ਇਸ਼ਨਾਨ ਕਰਨਾ ਪੈਣੈ ਬੋ ਮਾਰਦੀ ਐ ਸ਼ਰਾਬ ਦੀ ਕੰਜਰ ਕੋਲੋਂ...." ਬਾਬੇ ਨੇ ਬੂਦਾਂ ਤੋਂ ਫੜਕੇ ਦਰਸ਼ਨ ਕਾਮਰੇਡ ਨੂੰ ਖੜ੍ਹੋਤਾ ਕਰ ਲਿਆ। "ਲਉ ਸਾਂਭ ਲਉ ਛੀਨਿਆ ਹਰਾਮੀ ਦੀ ਔਲਾਦ ਨੂੰ...." ਬਾਬੇ ਨੇ ਭਰਵੇਂ ਹੱਥ ਦਾ ਥੱਪੜ ਕਾਮਰੇਡ ਦੇ ਮਾਰਿਆ ਤਾਂ ਉਹ ਭੰਗ ਪੀਤੇ ਸਾਧ ਵਾਂਗੂੰ ਫਿਰ ਲੋਟਣੀ ਖਾ ਕੇ ਧਰਤੀ ਉੱਤੇ ਜਾ ਡਿੱਗਾ । ਛੀਨੇ ਤੇ ਬਹਿਲੇ ਦੇ ਟੋਲੇ ਨੇ ਦਰਸ਼ਨ ਨੂੰ ਕੁੱਟ-ਕੁੱਟ ਕੇ ਦੁੰਬਾ ਬਣਾ ਦਿੱਤਾ।

"ਕੰਮ ਨਿਬੇੜੋ ਪਰਾਂ ਮੇਰੇ ਸਾਲੇ ਗੰਦ ਦਾ...." ਸੁਰਜੀਤ ਨੇ ਗੰਨ ਲੋਡ ਕੀਤੀ ਤਾਂ ਤੇਜਾ ਸਿੰਘ ਮੂਹਰੇ ਆ ਖਲੋਤਾ ।

"ਨਾ ਭਰਾਵੋ ਨਾ ਮੇਰਾ ਸਾਬ੍ਹ-ਕਿਤਾਬ ਤਾਂ ਰਹਿੰਦਾ ਹਾਲੇ....ਫਿਰ ਹੋਰ ਜਨਮ ਲੈਣਾ ਪਊ ਪੂਰਾ ਕਰਨ ਲਈ ...." ਤੇਜਾ ਸਿੰਘ ਦੀਆਂ ਅੱਖਾਂ ਵਿੱਚੋਂ ਨਵੀਂ ਵਿਆਹੀ ਪਤਨੀ ਦੀ ਜ਼ਖਮੀ ਲਾਸ਼ ਘੁੰਮ ਗਈ। ਉਹ ਅੰਦਰੋਂ ਲੂਣ ਮਿਰਚ ਰਗੜਨ ਵਾਲਾ ਘੋਟਣਾ ਚੁੱਕੀ ਖੜ੍ਹਾ ਵਾਰੀ ਦੀ ਉਡੀਕ ਕਰ ਰਿਹਾ ਸੀ ।

"ਹਾਏ ਉਏ ਮਾਰਤਾ ਤੇਜੂਆ....ਬਾਪੂ ਛੱਡਦੇ, ਭਾਪਾ ਜੀ ਛੱਡਦੇ - ਫੇਰ ਗਲਤੀ ਨੀਂ ਹੁੰਦੀ", ਕਾਮਰੇਡ ਦੀਆਂ ਚੀਕਾਂ ਨੇ ਦਰਿਆ ਕਿਨਾਰੇ ਬੈਠੇ ਪੰਛੀਆਂ ਨੂੰ ਵੀ ਭੈਅ-ਭੀਤ ਕਰ ਦਿੱਤਾ । ਸਾਖਸ਼ਾਤ ਜਮ ਦਾ ਰੂਪ ਬਣਿਆ ਤੇਜੂ ਹੱਟ-ਹੱਟ ਕੇ ਝੁੱਟੀਆਂ ਲਾ ਰਿਹਾ ਸੀ । ਅੰਤ ਕੁਟੀਂਦੇ ਕਾਮਰੇਡ ਦਰਸ਼ਨ ਦੀਆਂ ਲੱਤਾਂ, ਬਾਹਾਂ ਤੇ ਰੀੜ੍ਹ ਦੀ ਹੱਡੀ ਦਾ ਤੇਜੂ ਨੇ ਸੁਰਮਾ ਬਣਾ ਦਿੱਤਾ। ਕਾਮਰੇਡ ਦੇ ਪੈਂਦੀ ਤੇਜੂ ਦੀ ਮਾਰ ਦੇਖਕੇ ਧੁੱਤੇ ਅਤੇ ਡਰਾਇਵਰ ਨੂੰ ਵਾਰ-ਵਾਰ ਦੰਦਣਾਂ ਪੈ ਰਹੀਆਂ ਸਨ, ਉਹਨਾਂ ਦੋਹਾਂ ਜਣਿਆਂ ਮੂਤ-ਮੂਤ ਕੇ ਬਿੱਘਾ ਥਾਂ ਗਿੱਲਾ ਕੀਤਾ ਪਿਆ ਸੀ ।

"ਕੋਈ ਨਾ ਪੁੱਤ ਹੈਧਰ ਵੀ ਆਉਂਨਾ...ਪਹਿਲਾਂ ਇਹਦੇ ਨਾਲ ਨਿੱਬੜ ਲਵਾਂ...." ਆਖਦਾ ਤੇਜੂ ਛੰਨ ਵਿੱਚ ਜਾ ਕੇ ਦਰੱਖਤਾਂ ਦੇ ਮੋਛੇ ਕੱਟਣ ਵਾਲੀ ਮੋਟੇ ਦੰਦਿਆਂ ਵਾਲੀ ਆਰੀ ਚੁੱਕ ਲਿਆਇਆ।

"ਨਹੀਂ ਤੇਜਾ ਸਿੰਹਾਂ ਇਉਂ ਨਹੀਂ...." ਬਾਬੇ ਨੇ ਤੇਜੂ ਦਾ ਹੱਥ ਫੜ ਲਿਆ।

"ਬਾਬਾ ਜੀ ਮੈਨੂੰ ਨਾ ਰੋਕੋ ਇਹਨੇ ਭੈਣ ਚੋ....ਨੇ ਬੀਰੋ ਨੂੰ ਕੋਹ-ਕੋਹ ਕੇ ਮਾਰਿਐ....ਤੁਹਾਨੂੰ ਗੁਰੂ ਕੇ ਰੰਘਰੇਟੇ ਪੁੱਤ ਦਾ ਵਾਸਤਾ .... ਬਾਬੇ ਜੀਵਨ ਸਿਹੁੰ ਦੀ ਔਲਾਦ ਦਾ ਵਾਸਤਾ...." ਤੇਜਾ ਸਿੰਘ ਨੇ ਬਾਬੇ ਨੂੰ ਸਹੁੰ ਪਵਾ ਦਿੱਤੀ। ਉਹਦਾ ਗੱਲ ਕਰਦੇ ਦਾ ਗੱਚ ਭਰਿਆ ਹੋਇਆ ਸੀ। ਬਾਬੇ ਦੇ ਹੱਥ ਬੰਨ੍ਹੇ ਗਏ ।

"ਚੰਗਾ ਬਈ ਜਿਵੇਂ ਮਰਜੀ ਤੇਰੀ...." ਕਹਿੰਦਾ ਬਾਬਾ ਪਾਸੇ ਹਟ ਕੇ ਉੱਚੇ ਸਾਰੇ ਕੱਚੇ ਥੜ੍ਹੇ 'ਤੇ ਬੈਠ ਬਾਣੀ ਪੜ੍ਹਨ ਲੱਗਾ। ਤੇਜਾ ਸਿੰਘ ਰੰਘਰੇਟੇ ਉਰਫ ਤੇਜੂ ਨੇ ਕਾਮਰੇਡ ਨੂੰ ਲੱਤਾਂ ਬਾਹਾਂ ਤੋਂ ਨੂੜ ਕੇ ਡੇਰੇ ਦੀ ਬਰੇਤੀ ਉਤੇ ਮੂਧਾ ਸੁੱਟ ਲਿਆ ।

"ਅਹੇ ਉਏ ਛਡਾਦੋ ਬਾਬਾ ਜੀ...." ਕਾਮਰੇਡ ਛਟਪਟਾਇਆ "ਹੁਣ ਤੇਜਾ ਸਿਹੁੰ ਤੋਂ ਤੈਨੂੰ ਜਮ ਹੀ ਛੁਡਾਊ ਆ ਕੇ ...." ਤੇਜਾ ਸਿੰਘ ਦੀ ਜੁਬਾਨ ਤੋਂ ਲਹੂ ਬੋਲਿਆ। ਉਸ ਨੇ ਕਾਮਰੇਡ ਦੇ ਬੁਥਾੜੇ 'ਤੇ ਖੱਬਾ ਪੈਰ ਰੱਖ ਕੇ ਸੱਜੇ ਪੈਰ ਨੂੰ ਉਹਦੀ ਕੰਡ 'ਤੇ ਰੱਖ ਗਿੱਚੀ ਵਿਚ ਚੀਰ ਪਾ ਦਿੱਤਾ। ਲਹੂ ਦਾ ਫੁਹਾਰਾ ਫੁੱਟ ਕੇ ਧਰਤੀ ਨੂੰ ਨਵ-ਵਿਆਹੀ ਦਾ ਸ਼ਾਲੂ ਬਣਾ ਰਿਹਾ ਸੀ।

ਤੇਜਾ ਸਿਹੁੰ ਦੇ ਕਾਲੇ ਦਿਉ ਵਰਗੇ ਹੱਥਾਂ ਵਿੱਚ ਫੜੀ ਆਰੀ ਕਾਮਰੇਡ ਦੀ ਗਿੱਚੀ ਵਿੱਚ ਫਿਰਦੀ ਰਹੀ..... ਕਾਮਰੇਡ ਚੰਘਿਆੜਦਾ ਰਿਹਾ ।

"ਉਦੋਂ ਭੈਣ ਦਿਆ ਯਾਰਾ ਉਦੋਂ ਪਤਾ ਨੀ ਸੀ ਬਈ ਮਜ਼ਬੀ ਜਹਿਣੀਆਂ ਲਊ ਜੇ ਜਿਉਂਦਾ ਬਚ ਗਿਆ ....? ਬਲਵੀਰ ਕੁਰੇ ਤੇਰੇ ਦੋਸ਼ੀ ਦੀ ਭੈਣ ਚੋ....ਤੀ ਮੈ....ਬੀਰੋ ਤੇਰਾ ਬਦਲਾ....? ਆਹ ਦੇਖ ਭੈਣ ਦੇਣੇ ਦੇ ਕਿਵੇਂ ਸੀਰਮੇ ਪੀਦਾਂ ਵਾਂ ਮੈਂ...." ਤੇਜੂ ਦੇ ਸਿਰ ਨੂੰ ਖ਼ੂਨ ਚੜ੍ਹ ਗਿਆ। ਉਸ ਨੇ ਅੱਧੇ-ਪਚੱਧੇ ਕੱਟੇ-ਕਟਾਏ ਕਾਮਰੇਡ ਨੂੰ ਬੂਦਾਂ ਤੋਂ ਫੜਕੇ ਵਿਹੜੇ ਵਿੱਚ ਧੂਹਣਾ ਸ਼ੁਰੂ ਕਰ ਦਿੱਤਾ। ਤੇਜੂ ਦੇ ਸਿਰ 'ਤੇ ਬੰਨ੍ਹੀ ਕੇਸਕੀ ਖੁੱਲ ਕੇ ਡਿੱਗ ਪਈ ਪਰ ਉਹ ਸਭ ਕਾਸੇ ਤੋਂ ਬੇਫਿਕਰ ਖੁੱਲੇ ਕੇਸਾਂ ਨਾਲ ਕਾਮਰੇਡ ਦੀ ਅੱਧ- ਮਰੀ ਲੋਥ ਨੂੰ ਧੂਹੀ ਫਿਰਦਾ ਰਿਹਾ। ਮਾਹੌਲ ਮਹਾਂ-ਪਰਲੋ ਦੇ ਸਮੇਂ ਖੁਲ੍ਹੀਆਂ ਸ਼ਿਵਾ ਦੀਆਂ ਜਟਾਵਾਂ ਵਾਲੇ ਰੁਦਰ ਰੂਪ ਵਿੱਚ ਰੰਗਿਆ ਗਿਆ ।

"ਆਹ ਦੇਖ ਬਲਵੀਰ ਕੁਰੇ ਆਹ ਦੇਖ....ਹਾਏ ਉਏ ਸੱਚਿਆ ਪਾਤਸ਼ਾਹ...." ਤੇਜੂ ਨੇ ਅਸਮਾਨ ਵੱਲ ਨੂੰ ਮੂੰਹ ਕਰਕੇ ਭੁੱਬ ਮਾਰੀ। ਉਸਦੇ ਲਾਲ ਨੇਤਰਾਂ ਵਿੱਚੋਂ ਡਿਗਦੀ ਅੱਗ ਦੇਖਕੇ ਅਸਮਾਨ ਦੀ ਆਭਾ ਵੀ ਸੁਰਖ ਹੋ ਗਈ ।

"ਤੂੰ ਭੈਣ ਦਿਆ ਯਾਰਾ ਤੂੰ...." ਤੇਜੂ ਪਾਗਲਈ ਹਾਲਤ ਵਿਚ ਪਹੁੰਚ ਗਿਆ। ਉਸਨੇ ਅੱਧੇ ਲਟਕਦੇ ਕਾਮਰੇਡ ਦੇ ਸਿਰ ਵਿੱਚ ਕੁਰਮ ਦੀ ਖੁਰੀਆਂ ਵਾਲੀ ਜੁੱਤੀ ਮਾਰ-ਮਾਰ ਕੇ ਉਸਨੂੰ ਥਾਂ-ਥਾਂ ਤੋਂ ਟੁੱਕ ਸੁੱਟਿਆ ।

"ਬੱਸ ਵੀਰ ਤੇਜ ਸਿੰਹਾਂ ਬੱਸ...." ਧਾਹਾਂ ਮਾਰਦੇ ਤੇਜੂ ਨੂੰ ਛੀਨੇ ਨੇ ਖਿੱਚ ਕੇ ਕਾਮਰੇਡ ਦੀ ਦੇਹ ਨਾਲੋਂ ਵੱਖ ਕੀਤਾ। ਛੀਨੇ ਦੀ ਅਸਾਲਟ ਨੇ ਅੱਗ ਉਗਲੀ, ਕਾਮਰੇਡ ਦੇ ਸਰੀਰ ਨੇ ਧੁੜਧੜੀ ਲਈ, ਉਸਦਾ ਭੌਰ ਕਾਲ ਬਲੀ ਦੀ ਗੱਡੀ ਵਿੱਚ ਬਹਿ ਧਰਮਰਾਜ ਦੀ ਕਚਹਿਰੀ ਵੱਲ ਨੂੰ ਰਵਾਨਾ ਹੋ ਗਿਆ।

"ਧੁੱਤਿਆ ਤੂੰ ਵੀ ਚੱਲ ਨਾਲ ਈ.... ਦਿਲਾਂ ਦੇ ਜਾਨੀ ਦੇ...." ਛੀਨੇ ਨੇ ਧੁੱਤੇ ਦੇ ਮੂੰਹ ਵਿੱਚੋਂ ਬਰਸਟ ਕੱਢ ਦਿੱਤਾ। ਅਗਲੇ ਦਿਨ ਧੁੱਤਾ ਬਿਆਸ ਦਰਿਆ ਦੀਆਂ ਮੱਛਲੀਆਂ ਦੀ ਭੇਂਟ ਚੜ੍ਹ ਗਿਆ ਜਦ ਕਿ ਕਾਮਰੇਡ ਦਾ ਸਿਰ ਪਿੰਡ ਚੂਹੜਪੁਰ ਵਿੱਚ ਕਾਮਰੇਡ ਦੇ ਫਾਰਮ ਹਾਊਸ ਦੇ ਮੁੱਖ ਦਰਵਾਜ਼ੇ ਨਾਲ ਲਟਕਦਾ ਪਾਇਆ ਗਿਆ।

• • •

# ਕਾਂਡ ੨੯

"ਡੁੱਗ-ਡੁੱਗ-ਡੁੱਗ...." ਬੁਲਿਟ ਮੋਟਰ ਸਾਇਕਲ ਦੀ ਅਵਾਜ਼ ਬਾਬੇ ਦੇ ਮੰਡ ਵਾਲੇ ਡੇਰੇ ਵਿੱਚ ਗੂੰਜੀ। ਅੰਮ੍ਰਿਤ ਵੇਲੇ ਮੂੰਹ ਝਾਖਰੇ ਸਾਰਾ ਖਾੜਕੂ ਜੱਥਾ ਨਿਤਨੇਮ ਕਰਨ ਬਾਅਦ ਆਪਣੀਆ ਰਾਈਫਲਾਂ ਦੀ ਸਫਾਈ ਕਰ ਰਿਹਾ ਸੀ।

"ਕੇਵਲਾ ਦੇਖੀਂ ਕੌਣ ਆਉਣ ਡਿਹੈ....ਮੱਲ ਭੱਠੀਆਂ ਵਾਲਾ ਜਗਤਾਰ ਸਿਹੁੰ ਲੱਗਦੈ....ਵਾਜ ਤਾਂ ਉਹਦੇ ਮੋਟਰ ਸਾਇਕਲ ਦੀ ਈ ਆ...." ਛੀਨੇ ਨੇ ਕੇਵਲ ਨੂੰ ਸਤਰਕ ਕੀਤਾ। ਉਹ ਹੱਥ ਵਿਚ ਅਸਾਲਟ ਫੜਕੇ ਬਾਹਰ ਨੂੰ ਹੋ ਟੁਰਿਆ।

"ਹਾਂ ਭਾਊ, ਭਾਈ ਸਾਹਿਬ ਹੋਰੀਂ ਈ ਨੇ...." ਕੇਵਲ ਨੇ ਬਾਹਰੋਂ ਹੀ ਲਲਕਾਰਾ ਮਾਰਿਆ।

"ਛੀਨੇ ....ਤੇਜਾ ਸਿੰਘ ਨੂੰ ਆਖਕੇ ਚਾਹ-ਪਾਣੀ ਦਾ ਪਰਬੰਧ ਕਰਵਾਓ ਕੇਰਾਂ...." ਬਾਬੇ ਦਾ ਹੁਕਮ ਸੁਣ ਕੇ ਛੀਨਾ, ਬਾਬੇ ਦੀ ਛੰਨ ਵਿੱਚੋਂ ਨਿਕਲ ਕੇ ਰਸੋਈ ਵੱਲ ਨੂੰ ਹੋ ਤੁਰਿਆ। ਬਾਕੀ ਖਾੜਕੂ ਮੁੰਡੇ ਵੀ ਕਮਰੇ ਤੋਂ ਬਾਹਰ ਆ ਗਏ। ਬਾਬੇ ਦਾ ਨਿੱਜੀ ਬਾਡੀਗਾਰਡ ਅਤੇ ਕੇਵਲ ਛੰਨ ਦੇ ਬਾਹਰ ਪਹਿਰੇ 'ਤੇ ਤਾਇਨਾਤ ਹੋ ਗਏ।

"ਇਹ ਦੁਬਾਰਾ ਕਿਵੇਂ ਮੁੜ ਆਈ....? ਹਾਲੇ ਕੱਲ੍ਹ ਤਾਂ ਗਈ ਸੀ ?" ਛੰਨ ਵਿੱਚੋਂ ਬਾਹਰ ਨਿਕਲਦੇ ਸਾਰ ਛੀਨੇ ਦੇ ਮੱਥੇ, ਜਗਤਾਰ ਸਿੰਘ ਨਾਲ ਤੁਰੀ ਆਉਂਦੀ ਨਵਨੀਤ ਲੱਗੀ। ਜਗਤਾਰ ਸਿੰਘ ਅਤੇ ਨਵਨੀਤ ਨਾਲ ਇਕ ਬੰਨ੍ਹੀ ਦਾਹੜੀ ਵਾਲਾ ਸਰਦਾਰ ਸੀ। ਜਿਸਨੂੰ ਪਹਿਲੀ ਨਜ਼ਰੇ ਛੀਨਾ ਪਹਿਚਾਣ ਨਾ ਸਕਿਆ ਪਰ ਦਿਮਾਗ ਉੱਤੇ ਥੋੜ੍ਹਾ ਜ਼ੋਰ ਦੇਣ 'ਤੇ ਛੀਨੇ ਦੀ ਸਮਝ ਵਿਚ ਪੈ ਗਿਆ ਸੀ ਕਿ ਸਰਦਾਰ ਨਵਨੀਤ ਦਾ ਪਿਤਾ ਸੀ ਜਿਸ ਨੂੰ ਅੰਮ੍ਰਿਤਸਰ ਜਾ ਕੇ ਬਾਬੇ ਦੀ ਚਿੱਠੀ ਉਸਨੇ ਫੜਾਈ ਸੀ। ਉਹ ਸਾਰੇ ਆਉਣ ਵਾਲੇ ਸੱਜਣਾਂ ਨੂੰ ਫਤਹਿ ਬੁਲਾ ਕੇ ਰਸੋਈ ਅੰਦਰ ਚਲਾ ਗਿਆ। ਨਵਨੀਤ, ਜਗਤਾਰ ਅਤੇ ਨਵਨੀਤ ਦੇ ਪਿਤਾ ਜੀ ਸਰਦਾਰ ਸੁਰਿੰਦਰ ਸਿਹੁੰ ਬਾਬੇ ਦੀ ਛੰਨ ਵਿੱਚ ਪਹੁੰਚ ਗਏ।

"ਆਓ ਭਾਈ ਸੁਰਿੰਦਰ ਸਿੰਘ ਜੀ ਵਾਹਿਗੁਰੂ ਜੀ ਕਾ ਖਾਲਸਾ,

ਵਾਹਿਗੁਰੂ ਜੀ ਕੀ ਫਤਹਿ" ਕਹਿ ਕੇ ਬਾਬੇ ਨੇ ਭਾਈ ਸੁਰਿੰਦਰ ਸਿੰਘ ਨੂੰ ਜੱਫੀ ਵਿੱਚ ਘੁਟ ਲਿਆ।

"ਭਾਅ ਜੀ ਤੁਹਾਡਾ ਕਿਹੜੇ ਸ਼ਬਦਾਂ ਨਾਲ ਧੰਨਵਾਦ ਕਰਾਂ...." ਸ਼ਬਦ ਬਾਬੇ ਦੇ ਮੂੰਹ ਵਿੱਚ ਹੀ ਸਨ ਕਿ ਸੁਰਿੰਦਰ ਸਿੰਘ ਨੇ ਅੱਗੋਂ ਬੋਚਦਿਆਂ ਕਿਹਾ

"ਨਾ ਬਾਬਾ ਜੀ....ਇਹ ਮੇਰਾ ਫਰਜ਼ ਸੀ....ਪੰਥ ਦੋਖੀਆਂ ਦਾ ਸਫਾਇਆ ਮੈਂ ਵੀ ਤਾਂ ਜ਼ਰੂਰੀ ਸਮਝਦਾਂ ਹਾਂ...ਬਾਕੀ ਰਹੀ ਨਵਨੀਤ ਦੀ ਗੱਲ ਜੇਹੀ ਮੇਰੀ ਸੀ ਉਹੀ ਤੇਰੀ ਧੀ ਮੈਨੂੰ ਕਾਹਦਾ ਫ਼ਿਕਰ ਹੋਣਾ...."।

"ਹਾਂ ਕਿਵੇਂ ਦਰਸ਼ਨ ਦਿੱਤੇ ? ਮੇਰੇ ਪੁੱਤ ਨੇ ਕਮਾਲ ਕਰ ਦਿਖਾਈ...." ਬਾਬੇ ਨੇ ਨਵਨੀਤ ਦੇ ਸਿਰ 'ਤੇ ਹੱਥ ਰੱਖਦਿਆਂ ਸਰਦਾਰ ਸੁਰਿੰਦਰ ਸਿੰਘ ਨੂੰ ਆਉਣ ਦਾ ਕਾਰਨ ਪੁੱਛਿਆ ।

"ਉਏ ਭਰਾਵਾ ਕਾਹਦੀ ਗੱਲ ਐ....ਨਵਨੀਤ ਈ ਲੈ ਕੇ ਆਈ ਆ .... ਜਿੱਦਣ ਦੀ ਏਥੇ ਹੋ ਕੇ ਗਈ ਆ ਇਹਦੀ ਤਾਂ ਸੋਚ ਹੀ ਬਦਲ ਗਈ....ਅਸਲ ਵਿਚ ਵੱਡੀ ਹੋਣ ਕਰਕੇ ਮੈਂ ਲਾਡਲੀ ਰੱਖੀ ਆ....ਕਹਿੰਦੀ ਐ ਮੈਂ ਸੇਵਾ ਕਰਨੀ ਐ ਪੰਥ ਦੀ....?" ਸੁਰਿੰਦਰ ਸਿੰਘ ਨੇ ਗੱਲ ਵਿਚਕਾਰੇ ਛੱਡ ਦਿੱਤੀ ।

"ਹਾਂ ਬੇਟਾ ਕੀ ਗੱਲ ਐ....?" ਬਾਬੇ ਨੇ ਕੁੜੀ ਦੇ ਮੂੰਹ ਵੱਲ ਤੱਕਦਿਆਂ ਸਵਾਲ ਕੀਤਾ ।

"ਬਾਬਾ ਜੀ ....ਮੈਂ ਤੁਹਾਡੇ ਕੋਲੋਂ ਵਾਅਦਾ ਲਿਆ ਸੀ ....?"

"ਹਾਂ ਮੈਨੂੰ ਚੰਗੀ ਤਰ੍ਹਾਂ ਯਾਦ ਐ....ਤੂੰ ਜੋ ਮੰਗੇ ਚਾਹੇ ਸੱਤ ਅਸਮਾਨ ਚੀਰ ਕੇ ਨਾ ਲਿਆਉਣਾ ਪਵੇ, ਹਾਜ਼ਰ ਕਰਾਂਗੇ...." ਬਾਬੇ ਨੇ ਬਚਨ ਦੁਹਰਾਅ ਦਿੱਤਾ ।

"ਦੱਸ ਬੇਝਿਜਕ ਹੋ ਕੇ ਦੱਸ....?" ਬਾਬੇ ਨੇ ਨਵਨੀਤ ਨੂੰ ਸੰਬੋਧਨ ਕੀਤਾ। ਜਦ ਤਕ ਛੀਨਾ ਅਤੇ ਤੇਜਾ ਸਿੰਘ ਸਰਬਲੋਹ ਦੇ ਬਾਟਿਆਂ ਵਿੱਚ ਦੁੱਧ ਪਾ ਕੇ ਅੰਦਰ ਲੈ ਆਏ ।

"ਬਹਿ ਜਾ ਐਥੇ ਈ.... ਸ਼ਾਇਦ ਤੇਰੀ ਲੋੜ ਪਵੇ ।" ਬਾਬੇ ਨੇ ਛੀਨੇ ਨੂੰ ਕੋਲ ਈ ਬਿਠਾ ਲਿਆ।

"ਜੇ ....ਤਰੁੱਠੇ ਹੀ ਓ ਤਾਂ ....ਇਹਨਾਂ ਨਾਲ ਮੇਰੀ ਗੰਢ ਮਾਰ ਦੇਵੋ...." ਕੁੜੀ ਨੇ ਛੀਨੇ ਵੱਲ ਉਂਗਲ ਕਰਦਿਆਂ ਨੀਵੀਂ ਪਾ ਲਈ ।

"ਪਰ ਬੇਟਾ....?"

"ਤੁਸੀਂ ਮੇਰੇ ਨਾਲ ਬਚਨ ਕੀਤੇ ਗੁਰੂ ਦੀ ਹਜ਼ੂਰੀ ਵਿਚ .... ਬਚਨ ਕਰੈ ਅਰ ਖਿਸਕ ਜਾਇ ਸੋਈ ਨਰੁ ਕੱਚਾ...." ਕੁੜੀ ਨੇ ਬਾਬੇ ਨੂੰ ਕੁਝ ਸਫਾਈ ਦੇਣ ਤੋਂ ਪਹਿਲਾਂ ਹੀ ਚੁੱਪ ਕਰਵਾ ਦਿੱਤਾ ।

"ਪਰ ਬਾਬਾ ਜੀ .... ਮੈਂ ਤਾਂ ਪਹਿਲਾਂ ਈ ਵਿਆਹਿਆ ਹੋਇਆਂ ਆਂ...." ਕੁੜੀ ਦੀ ਗੱਲ ਸੁਣਕੇ ਛੀਨੇ ਨੂੰ ਹੌਲ ਪੈਣ ਵਾਲਾ ਹੋ ਗਿਆ ।

"ਮੈਨੂੰ ਪਤੈ....ਤੁਹਾਡੇ ਪਿੰਡ ਦੀ ਇੱਕ ਕੁੜੀ ਮੇਰੀ ਕਲਾਸ ਫੈਲੋ ਐ ਮੈਂ ਉਹਤੋਂ ਪਤਾ ਕਰ ਲਿਆ ਸੀ, ਦੂਜੇ ਭੈਣ ਜੀ ਤਾਂ ਘਰੇ ਰਹਿੰਦੇ ਐ ਪਰ ਮੈਂ ਤਾਂ ਤੁਹਾਡੇ ਨਾਲ ਰਲਕੇ ਪੰਥ ਦੀ ਸੇਵਾ ਕਰਨੀ ਚਾਹੁੰਦੀ ਆਂ...." ਕੁੜੀ ਦੇ ਬੋਲਾਂ ਵਿੱਚ ਲੋਹੜੇ ਦਾ ਜਾਬਤਾ ਵਾਤਾਵਰਨ ਨੂੰ ਸੁੰਨ ਕਰ ਰਿਹਾ ਸੀ।

"ਕਿਸੇ ਹੋਰ ਸਿੰਘ ਨਾਲ ਕਰ ਦਿੰਨੇ ਆਂ ਜੇ ਸੇਵਾ ਈ ਕਰਨੀਂ ਐਂ" ਛੀਨੇ ਨੇ ਸਲਾਹ ਦਿੱਤੀ। "ਸ਼ਾਇਦ ਕਿਸਮਤ ਵਿੱਚ ਵਿਆਹ ਨਹੀਂ ਲਿਖਿਆ" ਕੁੜੀ ਨੇ ਦਿਲ ਦੀ ਗੱਲ ਆਖ ਦਿੱਤੀ, ਅਸਲ ਵਿਚ ਉਹ ਆਪਣਾ ਸਾਰਾ ਕੁਝ ਛੀਨੇ ਨੂੰ ਦਿਲੋ-ਦਿਲੀ ਮੰਨੀ ਬੈਠੀ ਸੀ ।

ਆਖਰ ਬਾਬੇ ਨੂੰ ਕੁੜੀ ਅੱਗੇ ਝੁਕਣਾ ਪਿਆ । ਛੀਨਾ ਜਥੇਦਾਰ ਦਾ ਹੁਕਮ ਮੰਨ ਕੇ ਦੜ ਵੱਟ ਗਿਆ । ਨਾਥ ਦੇ ਟਿੱਲੇ ਤੋਂ ਸੁੰਦਰਾਂ ਇੱਕ ਵਾਰ ਫਿਰ ਪੂਰਨ ਨੂੰ ਹਾਸਲ ਕਰ ਹੀ ਗਈ। ਸਿਧਾਂਤ, ਧਰਮ ਤੇ ਜਹਾਦ ਉੱਤੇ ਮੁਹੱਬਤ ਬਾਜ਼ੀ ਮਾਰ ਗਈ । ਕੁੜੀ ਦੇ ਬਾਪ ਨੂੰ ਕੋਈ ਉਜ਼ਰ ਨਹੀਂ ਸੀ। ਪਰ ਉਹ ਚਾਹੁੰਦਾ ਸੀ ਕਿ ਬਰਾਤ ਉਹਦੇ ਘਰੋਂ ਕੁੜੀ ਨੂੰ ਵਿਆਹ ਕੇ ਲਿਆਵੇ। ਅਸਲ ਵਿਚ ਅਜਿਹਾ ਹੋਣਾ ਅਸੰਭਵ ਸੀ ਸੋ ਦੋਹਾਂ ਧਿਰਾਂ ਨੇ ਮਿਲਕੇ ਪੁਤਲੀ ਘਰ ਦੇ ਗੁਰਦੁਆਰਾ ਸਾਹਿਬ ਵਿੱਚ ਪ੍ਰੋਗਰਾਮ ਰੱਖ ਲਿਆ । ਤਾਰਿਆਂ ਦੀ ਛਾਵੇਂ ਅਨੰਦ ਕਾਰਜ ਦੀ ਰਸਮ ਅਦਾ ਹੋਈ । ਵਿਆਹ ਤੋਂ ਬਾਅਦ ਵਿੱਚ ਬਾਬੇ ਨੇ ਛੀਨੇ ਨੂੰ ਯੂ. ਪੀ. ਵੱਲ ਨੂੰ ਭੇਜ ਦਿੱਤਾ ਤਾਂ ਕਿ ਨਵੀਂ-ਵਿਆਹੀ ਜੋੜੀ ਕੁਝ ਸਮਾਂ ਬਾਰੂਦੀ ਫਿਜ਼ਾਂ ਤੋਂ ਦੂਰ ਗੁਜ਼ਾਰ ਸਕੇ ।

ਦਿਨ ਆਪਣੀ ਚਾਲੇ ਚੱਲਦੇ ਜਾ ਰਹੇ ਸਨ । ਬਾਬੇ ਦੀ ਜੱਥੇਬੰਦੀ ਸਰਕਾਰ ਦੀਆਂ ਨਜ਼ਰਾਂ ਵਿੱਚ ਵਿਸ ਘੋਲ ਰਹੀ ਸੀ । ਖਾੜਕੂ ਜਥੇਬੰਦੀਆਂ ਵੱਲੋਂ ਚੋਣ ਬਾਈਕਾਟ ਦੀ ਨੀਤੀ ਦਾ ਬਾਬੇ ਨੇ ਵਿਰੋਧ ਕੀਤਾ । ਸੁਰਜੀਤ ਸਿੰਹਾਂ....ਵੱਡੇ-ਵੱਡੇ ਬੋਹੜ ਡਿੱਗਣਗੇ, ਬਾਈਕਾਟ ਨੇ ਖਾਲਿਸਤਾਨੀਆਂ ਨੂੰ ਸਰੀਰਕ ਤੇ ਸਿਆਸੀ ਤੌਰ 'ਤੇ ਖ਼ਤਮ ਕਰ ਦੇਣੈ...." ਬਾਬਾ ਪੰਜਾਬ ਦੀ ਹੋਣੀ 'ਤੇ ਝੂਰਦਾ ਹੋਇਆ ਬਹਿਲੇ ਨੂੰ ਆਖਦਾ ।

"ਪਰ ਬਾਬਾ ਜੀ ਅਗਲੇ ਤਾਂ ਮਿੰਨਤਾਂ ਕਰਨ ਡਹੇ ਐ ਬਈ ਸਾਡੇ ਘਰੀਂ ਚਰਨ ਪਾਓ, ਮੈਨੂੰ ਸੁਨੇਹਾ ਆਇਆ ਈ ਭੈਰੋਂ ਪਰਿਵਾਰ ਦਾ ...." ਸੁਰਜੀਤ ਬਹਿਲੇ ਨੇ ਜਵਾਬ ਦਿੱਤਾ ।

"ਜਦੋਂ ਹਵਾ ਬਦਲੀ ਉਦੋਂ ਦੇਖੀਂ ਜਿਹੜੇ ਚਰਨ ਪਾਉਣ ਦੀਆਂ ਬੇਨਤੀਆਂ ਕਰਦੇ ਆ ਉਹਨਾਂ ਪਾਣੀ ਦਾ ਘੁੱਟ ਨਹੀਂ ਜੇ ਪੁੱਛਣਾ ਇਹ ਸੰਸਾਰ ਦੀ ਰੀਤ ਐ, ਸਾਰੇ ਚੜ੍ਹੀ ਗੁੱਡੀ ਨੂੰ ਸਲਾਮਾਂ ਕਰਦੇ ਐ... ਨਾਲੇ ਆਪਾਂ ਨਹੀਂ ਜਾਣਾ ਕਿਸੇ ਲੀਡਰ-ਫੀਡਰ ਦੇ ਘਰੇ । ਕੱਲ੍ਹ ਨੂੰ ਕਿਤੇ ਵੀ ਮੈਂ ਸਤਿਗੁਰੂ ਦੀ ਹਜ਼ੂਰੀ ਵਿੱਚ ਬੈਠਕੇ ਹਿੱਕ ਠੋਕ ਕੇ ਆਖ ਨੀਂ ਸਕਣਾ ਕਿ ਮੈਂ ਕਿਸੇ ਲੀਡਰ, ਖਾਸ ਕਰਕੇ ਕਾਂਗਰਸੀ ਦੇ ਘਰੇ ਪਾਣੀ ਨਹੀਂ ਪੀਤਾ ।"

"ਪਰ ਬਾਬਾ ਜੀ ਪੱਤਰਕਾਰੀ ਹਲਕੇ ਤੇ ਦੂਜੀਆਂ ਜੱਥੇਬੰਦੀਆਂ ਤਾਂ ਕਹਿੰਦੀਆਂ ਸੁਣਦੀਆਂ ਬਈ ਤੁਸੀਂ ਬੂਟਾ ਸਿੰਘ ਨੂੰ ਮਿਲਣ ਗਏ ਸੀ ਉਹਦੀ ਕੋਠੀ ...." ਸੁਰਜੀਤ ਬਹਿਲੇ ਦੇ ਗਰੁੱਪ ਵਿਚ ਆਏ ਨਵੇਂ ਮੁੰਡੇ ਨੇ ਸ਼ੰਕਾ ਜ਼ਾਹਰ ਕੀਤਾ ।

"ਆਹੋ ਆਹ ਦੇਖ ਲਾ ਬੂਟਾ ਸਿਹੁੰ ਦੀ ਕੋਠੀ ਦਾ ਲੈਂਟਰ ਕਿਵੇਂ ਚੋਣ ਡਿਹੈ...." ਬਾਬੇ ਦੇ ਉੱਤਰ ਨਾਲ ਸਾਰੇ ਸਿੰਘ ਹੱਸ ਪਏ । ਅਸਲ ਵਿਚ ਜਦੋਂ ਇਹ ਗੱਲ ਹੋ ਰਹੀ ਸੀ ਤਾਂ ਬਾਬਾ ਜੀ ਆਪਣੇ ਸਾਥੀਆਂ ਸਮੇਤ ਮੱਲ- ਭੱਠੀਆਂ ਪਿੰਡ ਦੇ ਖੇਤਾਂ ਵਿੱਚ ਇਕ ਕਮਾਦ ਵਿੱਚ ਬੈਠੇ ਸਨ । ਕਮਾਦ ਦੇ ਵਿਚਕਾਰ ਨਿੰਮ ਦੇ ਚਾਰ ਟੰਬੇ ਗੱਡ ਕੇ ਤਾਣੀ ਹੋਈ ਖਾਦ ਵਾਲੀਆਂ ਬੋਰੀਆਂ ਦੀ ਪੱਲੀ ਮੀਂਹ ਦੇ ਪਾਣੀ ਨਾਲ ਤਰਿੱਪ-ਤਰਿੱਪ ਚੋਅ ਰਹੀ ਸੀ ।

"ਹੋਰ ਬਾਬਿਓ ਕੀ ਹਾਲ ਚਾਲ ਐ ਲਉ ਫੜੋ ਚਾਹ ਪੀਓ...." ਭਾਈ ਜਗਤਾਰ

ਸਿੰਘ ਮੱਲ-ਭੱਠੀਆਂ ਨੇ ਥਰਮੋਸ਼-ਬੋਤਲ ਪੱਲੀ ਦੇ ਥੱਲੇ ਰੱਖ ਦਿੱਤੀ।

"ਆ ਜਾ ਭਾਊ ਜਗਤਾਰ ਸਿੰਹਾਂ, ਤੂੰ ਵੀ ਲੰਘ ਆ ਬੂਟਾ ਸਿਹੁੰ ਦੀ ਕੋਠੀ ਵਿਚ ਪੈਰ ਝਾੜਕੇ ਆਂਵੀ ਦੇਖੀ ਕਿਧਰੇ ਫਰਸ਼ 'ਤੇ ਵਿਛਿਆ ਇਰਾਨੀ ਗਲੀਚਾ ਖਰਾਬ ਨਾ ਹੋਜੇ...." ਬਾਬੇ ਨੇ ਜਗਤਾਰ ਸਿੰਘ ਨੂੰ ਸੁਣਾ ਕੇ ਥੱਲੇ ਬੈਠਣ ਲਈ ਵਿਛਾਈਆਂ ਖਲ ਵਾਲੀਆਂ ਬੋਰੀਆਂ ਵੱਲ ਇਸ਼ਾਰਾ ਕੀਤਾ। ਸਮਾਂ ਪੈ ਕੇ ਬਾਬੇ ਮਾਨੋਚਾਹਲ ਦੀਆਂ ਕਹੀਆਂ ਸਾਰੀਆਂ ਗੱਲਾਂ ਅੱਖਰ-ਅੱਖਰ ਸੱਚ ਸਾਬਤ ਹੋ ਨਿਬੜੀਆਂ। ਸਰਕਾਰ ਨੇ ਐਸ. ਐਸ. ਪੀ. ਸੰਧੂ ਨੂੰ ਬਾਬੇ ਨੂੰ ਜਿੰਦਾ ਜਾਂ ਮੁਰਦਾ ਫੜਨ ਦੀਆਂ ਸਖ਼ਤ ਹਦਾਇਤਾਂ ਕਰ ਦਿੱਤੀਆਂ। ਬਾਬੇ ਅਤੇ ਬਾਬੇ ਦੇ ਸਾਥੀਆਂ ਦੇ ਸਿਰਾਂ ਉੱਤੇ ਲੱਖਾਂ ਰੁਪੈ ਦੇ ਇਨਾਮ ਰੱਖ ਦਿੱਤੇ ਗਏ। ਬਾਬੇ ਦਾ ਇਨਾਮ ੩੦ ਲੱਖ ਅਤੇ ਬਹਿਲੇ ਅਤੇ ਛੀਨੇ ਦੇ ਸਿਰਾਂ ਦਾ ਇਨਾਮ ੧੫-੧੫ ਲੱਖ ਰੱਖ ਦਿੱਤਾ ਗਿਆ। ਛੀਨਾ ਯੂ. ਪੀ. ਵੱਲ ਨਿਕਲ ਗਿਆ। ਕੇਵਲ ਸਿੰਘ ਮੱਲ ਮੋਹਰੀ ਤਰਨਤਾਰਨ ਤੋਂ ਅਖ਼ਬਾਰ ਖਰੀਦਦਾ ਘੇਰ ਲਿਆ ਗਿਆ ਤਾਂ ਉਸ ਨੇ ਸਾਇਨਡ ਨਿਗਲ ਲਿਆ। ਬਾਬੇ ਨੇ ਮੰਡ ਵਿਚਲਾ ਅੱਡਾ ਛੱਡ ਦਿੱਤਾ ਅਤੇ ਚੱਕਰਵਰਤੀ ਵਿਚਰਨ ਲੱਗਾ। ਬਾਬੇ ਨੇ ਆਪਣੀ ਜ਼ਿੰਦਗੀ ਵਿੱਚ ਨਿੱਕੇ-ਵੱਡੇ ਅਨੇਕਾਂ ਮੁਕਾਬਲੇ ਕੀਤੇ। ਹਰ ਮੁਕਾਬਲੇ ਵਿੱਚੋਂ ਸਰਕਾਰੀ ਫੋਰਸਾਂ ਕੰਡ ਦਿਖਾਕੇ ਦੌੜਦੀਆਂ ਰਹੀਆਂ। ਵਾਹਗਿਓਂ ਪਾਰ ਬੈਠੇ ਕਈ ਅਖੌਤੀ ਖਾੜਕੂ ਲੀਡਰ ਬਾਬੇ ਨੂੰ ਸਰਕਾਰੀਆ ਕਹਿੰਦੇ ਥੱਕਦੇ ਨਹੀਂ ਸਨ ਪਰ ਜਦੋਂ ਬਾਬੇ ਦੇ ਜੱਥੇ ਦੇ ਗਹਿਗੱਚ ਮੁਕਾਬਲੇ ਅਖ਼ਬਾਰਾਂ ਵਿੱਚ ਨਸ਼ਰ ਹੋਏ ਤਾਂ ਅਜਿਹੇ ਅਨਸਰਾਂ ਨੂੰ ਮੂੰਹ ਦੀ ਖਾਣੀ ਪਈ। ਬਹਿਲੇ ਪਿੰਡ ਵਿੱਚ ਹੋਏ ਗਹਿਗੱਚ ਮੁਕਾਬਲੇ ਵਿੱਚ ਭਾਈ ਸੁਰਜੀਤ ਸਿੰਘ ਬਹਿਲਾ ਜ਼ਾਮ-ਏ-ਸ਼ਹਾਦਤ ਪੀ ਗਿਆ। ਮੁਕਾਬਲਾ ਕਾਫੀ ਲੰਮਾ ਸਮਾਂ ਚੱਲਦਾ ਰਿਹਾ। ਐਸ. ਐਸ. ਪੀ ਸੰਧੂ ਸਮੇਤ ਪੰਜਾਬ ਪੁਲਸ ਦੇ ਕਈ ਉੱਚ ਅਫਸਰ ਮੁਕਾਬਲੇ ਵਾਲੀ ਕੋਠੀ ਦੇ ਉਤੇ ਟੰਗੇ ਰਹੇ, ਜਿਨ੍ਹਾਂ ਨੂੰ ਹੈਲੀਕਾਪਟਰ ਦੀ ਸਹਾਇਤਾ ਨਾਲ ਉਤਾਰਿਆ ਗਿਆ। ਆਖਰ ਪਿੰਡ ਦੇ ਲੋਕਾਂ ਨੂੰ ਬੰਦੂਕ ਦੀ ਨੋਕ ਦੇ ਮੂਹਰੇ ਲਗਾ ਕੇ ਪੁਲਸ ਨੇ ਬਹਿਲੇ ਨੂੰ ਸ਼ਹੀਦ ਕੀਤਾ। ਬਹਿਲੇ ਨਾਲ ਆਮ ਕੰਮ ਕਰਨ ਵਾਲੇ ਦੋਧੀ ਅਤੇ ਮਜ਼ਦੂਰਾਂ ਨੂੰ ਗੋਲੀਆਂ ਮਾਰ ਕੇ ਹਲਾਕ ਕਰ ਦਿੱਤਾ ਗਿਆ ਤਾਂ ਕਿ ਦੱਸਿਆ ਜਾਵੇ ਕਿ ਮੁਕਾਬਲੇ ਵਿਚ ਕਈ ਖਾੜਕੂ ਮਾਰੇ ਗਏ। ਇਕੱਲੇ ਬਹਿਲੇ ਦਾ ਭਾਰੀ ਗਿਣਤੀ 'ਚ ਇਕੱਠੀਆਂ ਹੋਇਆਂ ਫੋਰਸਾਂ ਨਾਲ ਲੰਮਾ ਸਮਾਂ ਮੁਕਾਬਲਾ ਕਰਦੇ ਰਹਿਣਾ ਪੁਲਿਸ ਨੂੰ ਨਮੋਸ਼ੀ ਦਿਖਾ ਰਿਹਾ ਸੀ। ਬਾਬੇ ਦੀ ਸੱਜੀ ਬਾਂਹ ਸਮਝਿਆ ਜਾਣ ਵਾਲਾ ਇਹ ਯੋਧਾ ਸ਼ਹੀਦ ਹੋ ਕੇ ਇਤਿਹਾਸ ਵਿੱਚ ਅਮਰ ਹੋ ਗਿਆ। ਭਾਵੇਂ ਕਿ ਸੰਘੇ ਦਾ ਗਰੁੱਪ ਮਾਲਵੇ ਵਿੱਚ ਅਲੱਗ ਵਿਚਰ ਰਿਹਾ ਸੀ ਪਰ ਸੰਘੇ ਤੋਂ ਬਾਅਦ ਗਰੁੱਪ ਦਾ ਸੰਚਾਲਨ ਰਛਪਾਲ ਛੰਦੜਾ ਕਰ ਰਿਹਾ ਸੀ। ਇਨ੍ਹਾਂ ਦੋਹਾਂ ਸੂਰਬੀਰਾਂ ਦੀਸ਼ੇ ਤੇ ਛੰਦੜੇ ਨੂੰ ਲੁਧਿਆਣਾ ਪੁਲਸ ਨੇ ਗੁਰੂ ਨਾਨਕ ਇੰਜੀਅਨਰਿੰਗ ਕਾਲਜ ਕੋਲ ਨਹਿਰ ਦੇ ਪੁਲ ਤੋਂ ਗ੍ਰਿਫਤਾਰ ਕਰ ਲਿਆ। ਦੀਸ਼ਾ ਘੇਰਾ ਪੈਣ ਸਮੇਂ ਸਾਇਨਡ ਖਾ ਗਿਆ। ਛੰਦੜੇ ਨੂੰ ਫੜਕੇ ਪੰਜਾਬ ਪੁਲਸ ਦੇ ਵੱਡੇ ਸਾਹਬ ਦੇ ਸਾਹਮਣੇ ਪੇਸ਼ ਕੀਤਾ ਗਿਆ। ਅੰਨ੍ਹਾ ਤਸ਼ੱਦਦ ਛੰਦੜੇ ਨੂੰ ਨਾ ਤੋੜ ਸਕਿਆ।

ਉਹ ਪੁਲਿਸ ਮੁਖੀ ਨੂੰ ਗਾਲ੍ਹਾਂ ਨਾਲ ਨਿਵਾਜਦਾ ਰਿਹਾ ਅਤੇ ਲਲਕਾਰਦਾ ਰਿਹਾ ਕਿ ੩੫ ਅਸਾਲਟਾਂ ਉਸ ਨੇ ਲੁਧਿਆਣੇ ਵਿਚ ਹੀ ਲੁਕਾ ਰੱਖੀਆਂ ਹਨ ਜੇ ਮਾਂ ਦਾ ਦੁੱਧ ਪੀਤੈ ਤਾਂ ਕਢਾ ਲਵੇ । ਚਿੜੇ ਹੋਏ ਪੁਲਸ ਮੁਲਾਜ਼ਮਾਂ ਨੇ ਛੰਦੜੇ ਦੀ ਖੱਬੀ ਲੱਤ ਤਿੰਨਾਂ ਥਾਵਾਂ ਤੋਂ ਤੋੜ ਸੁੱਟੀ, ਸਾਰੇ ਨਹੁੰ ਪਲਾਸ ਨਾਲ ਖਿੱਚ ਦਿੱਤੇ ਅਤੇ ਦੰਦਬੀੜ ਦੇ ਉਪਰਲੇ ਸਾਹਮਣੇ ਦੋ ਦੰਦ ਪਲਾਸ ਨਾਲ ਪੁੱਟ ਦਿੱਤੇ। ਛੰਦੜੇ ਨੇ ਛਿੱਥੇ ਪਏ ਪੁਲਸ ਮੁਖੀ ਦੇ ਮੂੰਹ 'ਤੇ ਥੁੱਕ ਦਿੱਤਾ । ਸੱਚ ਦੀ ਜਿੱਤ ਹੋਈ। ਰੂੰ ਦੇ ਫੰਬੇ ਵਰਗਾ ਸਰੀਰ ਜ਼ਾਲਮਾਂ ਨੇ ਥਾਂ-ਥਾਂ ਤੋਂ ਪਿੰਜ ਸੁੱਟਿਆ ਪਰ ਯੋਧਾ ਲਲਕਾਰੇ ਮਾਰਦਾ ਹੋਇਆ ਜ਼ਾਮ-ਏ-ਸ਼ਹਾਦਤ ਪੀ ਕੇ ਗੁਰੂ ਚਰਨਾਂ ਵਿੱਚ ਜਾ ਬਿਰਾਜਿਆ। ਛੰਦੜੇ ਦੀ ਲਾਸ਼ ਨੂੰ ਲੈਣ ਲਈ ਲੋਕਾਂ ਦਾ ਹੜ੍ਹ ਉਮੜ ਆਇਆ । ਅੱਕੇ ਹੋਏ ਲੋਕਾਂ ਨੇ ਸ਼ਹੀਦ ਦੀ ਲਾਸ਼ ਨੂੰ ਪੁਲਸ ਕਸਟੱਡੀ ਵਿੱਚੋਂ ਖੋਹ ਲਿਆ। ਸਸਕਾਰ ਅਤੇ ਭੋਗ ਉੱਤੇ ਲੋਕ ਵਹੀਰਾਂ ਘੱਤ ਕੇ ਪਹੁੰਚੇ । ਛੰਦੜੇ ਉੱਤੇ ਹੋਏ ਅਕਹਿ ਤਸ਼ੱਦਦ ਨੇ ਸਿੱਖਾਂ ਦੇ ਕੌਮੀ ਘਰ ਦੀਆਂ ਨੀਹਾਂ ਹੋਰ ਪੱਕੀਆਂ ਕਰ ਦਿੱਤੀਆਂ । ਨਿਰਸੰਦੇਹ ਜਿਨ੍ਹਾਂ ਕੌਮਾਂ ਵਿੱਚ ਅਜਿਹੇ ਸੂਰਬੀਰ ਪੈਦਾ ਹੁੰਦੇ ਰਹਿਣਗੇ ਉਹਨਾਂ ਕੌਮਾਂ ਨੂੰ ਦੁਨੀਆਂ ਦੇ ਇਤਿਹਾਸ ਤੋਂ ਮਨਫੀ ਕਰਨਾ ਸਮੇਂ ਦੇ ਵੱਸ ਦਾ ਰੋਗ ਨਹੀਂ ਹੈ।

• • •

# ਕਾਂਡ ੩੦

## ਜ਼ਾਲਮਾਂ ਦੀ ਜ਼ਾਲਮਤਾ, ਸਿੰਘਾਂ ਦਾ ਸਿਰੜ

ਜਦੋਂ-ਜਦੋਂ ਵੀ ਦੁਨੀਆਂ ਦੇ ਕਿਸੇ ਖਿੱਤੇ ਵਿੱਚ ਇਨਕਲਾਬੀ ਲਹਿਰਾਂ ਚਲਦੀਆਂ ਹਨ ਉਦੋਂ ਹੀ ਉਸ ਖਿੱਤੇ ਦੇ ਵਸਨੀਕਾਂ ਉੱਤੇ ਉਲਟ ਇਨਕਲਾਬੀ ਤਾਕਤਾਂ ਵੱਲੋਂ ਜ਼ੁਲਮ ਦਾ ਆਰਾ ਤੇਜ਼ ਹੋ ਜਾਂਦਾ ਹੈ। ਸਿੱਖ ਇਨਕਲਾਬੀ ਲਹਿਰ ਨੂੰ ਕੁਲਚਣ ਲਈ ਹਿੰਦੂਸਤਾਨੀ ਫੋਰਸਾਂ ਵੱਲੋਂ ਆਮ ਪੰਜਾਬੀ ਲੋਕਾਂ 'ਤੇ ਵੀ ਜ਼ੁਲਮ ਢਾਹਿਆ ਜਾਣ ਲੱਗਾ । ਬਾਬੇ ਮਾਨੋਚਾਹਲ ਨੂੰ ਫੜਣ ਲਈ ਤਰਨਤਾਰਨ ਪੁਲਸ ਵਲੋਂ ਇੱਕ ਸਪੈਸ਼ਲ ਫੋਰਸ ਦਾ ਗਠਨ ਕੀਤਾ ਗਿਆ । ਸੰਧੂ ਨੂੰ ਸਰਕਾਰੇ- ਦਰਬਾਰੇ ਤੋਂ ਪੂਰੀ ਛੂਟ ਮਿਲ ਚੁੱਕੀ ਸੀ। ਉਸ ਨੇ ਬਾਬੇ ਦੇ ਦੂਰ-ਨੇੜੇ ਦੇ ਰਿਸ਼ਤੇਦਾਰਾਂ ਨੂੰ ਫੜਕੇ ਥਾਣੇ ਬੰਨ੍ਹਕੇ ਬਿਠਾਲ ਛੱਡਿਆ । ਬਾਬੇ ਦੇ ਪਿਤਾ ਜੀ ਅਤੇ ਭਰਾ ਨਿਰਵੈਰ ਸਿੰਘ ਨੂੰ ਸ਼ਹੀਦ ਕਰ ਦਿੱਤਾ ਗਿਆ। ਗੋਇੰਦਵਾਲ ਸਾਹਿਬ ਇਲਾਕੇ ਦੇ ਪਿੰਡ ਫਤਹਿਪੁਰ ਵਿੱਚ ਇੱਕ ਰੀਟਾਇਰਡ ਗੁਰਸਿੱਖ ਫੌਜੀ ਮਹਿੰਦਰ ਸਿੰਘ ਦਾ ਘਰ ਸੀ । ਫੌਜੀ ਸਿੰਘ ਗੁਰਸਿੱਖ ਖਿਆਲਾਂ ਦਾ ਆਦਮੀ ਸੀ । ਫੌਜ ਵਿਚੋਂ ਰੀਟਾਇਰਡ ਹੋਣ ਉਪਰੰਤ ਉਸ ਨੇ ਆਪਣੀ ਰੇਡੀਓ ਮਕੈਨਿਕੀ ਦੀ ਦੁਕਾਨ ਪਿੰਡ ਵਿੱਚ ਹੀ ਖੋਲ੍ਹ ਲਈ ਸੀ। ਦਿੱਲੀ ਦੇ ਦੰਗਿਆਂ ਤੇ ਅਪਰੇਸ਼ਨ ਬਲਿਊ ਸਟਾਰ ਨੇ ਫੌਜੀ ਦੀ ਆਤਮਾ ਨੂੰ ਅੰਦਰੋਂ-ਅੰਦਰੀ ਝੰਜੋੜ ਕੇ ਰੱਖ ਦਿੱਤਾ ਸੀ । ਉਹ ਗਾਹੇ-ਬਗਾਹੇ ਭਗੌੜੇ ਸਿੰਘਾਂ ਦੀ ਪ੍ਰਸ਼ਾਦੇ ਪਾਣੀ ਨਾਲ ਸੇਵਾ ਕਰਨ ਲੱਗਾ । 'ਦੰਗਿਆਂ ਤੋਂ ਬਾਅਦ ਕਸਬਾ-ਨੁਮਾ ਉਸਦੇ ਪਿੰਡ ਵਿਚ ਵੀ ਸ਼ਿਵ ਸੈਨਾ ਦੀ ਸਾਖ ਬਣ ਗਈ।

"ਕਿਉਂ ਫੌਜੀਆ ਦੇਖਿਆ ਫਿਰ ਦਿੱਲੀ 'ਚ ਨਜ਼ਾਰਾ ਐਉਂ ਟੈਰ ਪੈਂਦੇ ਆ ਗਲਾਂ 'ਚ .....ਤੁਹਾਡੀਆਂ ......ਜੇ ਹੁਣ ਭਿੰਡਰਾਂਵਾਲੇ ਦੀ ਜੈ ਕਰੋਗੇ ਤਾਂ ਐਥੇ ਜਹਾਂਗੇ ਇਉਂ ਈ ਹੋਊ...." ਸ਼ਿਵ ਸੈਨਾ ਦੇ ਮੁੰਡੂ ਜਿਹੇ ਪ੍ਰਧਾਨ ਕਿਸ਼ੋਰੀ ਲਾਲ ਨੇ ਫੌਜੀ ਨੂੰ ਬਜ਼ੁਰਗ ਸਮਝਕੇ ਟਿੱਚਰ ਕੀਤੀ। ਪਹਿਲਾਂ ਤਾਂ ਫੌਜੀ ਦਾ ਜੀਅ ਕੀਤਾ ਕਿ ਬਾਹਮਣ ਦੇ ਪੁੱਤ ਨੂੰ ਬੱਕਰਾ ਬਣਾ ਲਵੇ ਪਰ ਉਹ ਕੁਝ ਸੋਚ ਕੇ ਚੁੱਪ ਕਰ ਗਿਆ ।

"ਬਾਬਿਓ ਇਉਂ ਬਕਵਾਸ ਕਰਦੇ ਆ ਸ਼ਿਵ ਸੈਨੀਏ ਜਿਨ੍ਹਾਂ ਦੀਆਂ ਧੀਆਂ- ਭੈਣਾਂ ਐਸ ਗੋਇੰਦਵਾਲ ਦੇ ਪੱਤਣੋਂ ਅਸੀਂ ਛੁਡਾਉਂਦੇ ਰਹੇ ਆਂ......." ਫੌਜੀ ਨੇ ਬਾਬੇ ਮਾਨੋਚਾਹਲ ਦੇ ਕੰਨੀਂ ਇੰਨ-ਬਿੰਨ ਗੱਲ ਕੱਢ ਦਿੱਤੀ । ਬਾਬੇ ਨੇ ਦੋ ਸਿੰਘਾਂ ਦੀ ਡਿਊਟੀ ਲਗਾ ਦਿੱਤੀ । ਅਗਲੇ ਦਿਨ ਫਤਿਹਪੁਰ ਵਿੱਚ ਸ਼ਿਵ ਸੈਨੀਏ ਸਵੇਰੇ-ਸਵੇਰੇ ਇਕ ਪਾਰਕ ਵਿੱਚ ਖਾਕੀ ਨਿੱਕਰਾਂ ਪਾ ਕੇ ਪਰੇਡ ਕਰਦੇ ਹੀ ਸਿੰਘਾਂ ਨੇ ਆ ਢਾਹੇ । ਅਸਾਲਟ ਦੇ ਨੋਂੜਿਓਂ ਵੱਜੇ ਫਾਇਰਾਂ ਨੇ ਸ਼ਿਵ ਸੈਨੀਆਂ ਦੇ ਕੱਛਿਆਂ ਨੂੰ ਸੂਹੇ ਕਰ ਦਿੱਤਾ । ਪੱਚੀ ਤੀਹ ਲਾਸ਼ਾਂ ਦੀ ਰੂੜੀ ਲੱਗ ਗਈ । ਸਿੱਖਾਂ ਦੀਆਂ ਕੁੜੀਆਂ ਨੂੰ ਚੁੱਕਣ ਦੇ ਮਨਸੂਬੇ

ਬਣਾਉਣ ਵਾਲਿਆਂ ਦੀਆਂ ਝਾਈਆਂ-ਝਾਏ ਹਾਕਲ-ਬਾਕਲ ਹੋ ਉਠੇ। ਹਿੰਦੂ ਮੀਡੀਏ ਨੇ ਨਿਰਦੋਸ਼ ਮਾਰਤੇ, ਨਿਰਦੋਸ਼ ਮਾਰਤੇ ਦਾ ਪਿੱਟ ਸਿਆਪਾ ਖੜ੍ਹਾ ਕਰ ਦਿੱਤਾ। ਦਿੱਲੀ ਦੇ ਬਾਹਮਣਵਾਦੀਆਂ ਨੇ ਪੰਜਾਬ ਦੇ ਹਨੂੰਮਾਨਾਂ ਦੀ ਢਿੱਬਰੀ ਟਾਇਟ ਕਰ ਦਿੱਤੀ। ਕਾਤਲਾਂ ਦੀ ਭਾਲ ਹੋਣ ਲੱਗੀ, ਸ਼ੱਕ ਸਿੱਧਾ ਬਾਬੇ ਦੇ ਗਰੁੱਪ ਉੱਤੇ ਸੀ। ਪਿੰਡ ਦੇ ਹਿੰਦੂ ਪਹਿਲਾਂ ਹੀ ਫੌਜੀ 'ਤੇ ਔਖੇ ਸਨ ਸੋ ਫੌਜੀ ਦੀ ਸ਼ਿਕਾਇਤ ਹੋ ਗਈ। ਪਹਿਲਾਂ ਵੀ ਗਾਹੇ-ਬਗਾਹੇ ਫੌਜੀ ਸਹੁਰਿਆਂ ਦਾ ਪਿੰਡ ਦੇਖ ਆਇਆ ਸੀ। ਪਰ ਇਸ ਵਾਰ ਸਵੇਰੇ ਤੜਕੇ ਹੀ ਛਾਪਾ ਮਾਰ ਕੇ ਫੌਜੀ ਨੂੰ ਚੁੱਕ ਲਿਆ ਗਿਆ।

"ਫੌਜੀਆ ਕਹਿੰਦੇ ਤੈਨੂੰ ਕੁਝ ਨ੍ਹੀ, ਮਾਨੋਚਾਲ੍ਹ ਦੇਹ ਛੱਡ .... ਨਹੀਂ ਮੁੜ ਮਾਰ ਕੇ ਦਰਿਆ ਵਿਚ ਰੋੜ੍ਹ ਘੱਤਣੈ ਅਸੀਂ ....." ਲਹੌਰੀਆ ਭਾਊ ਠਾਣੇਦਾਰ ਸੁਰਿੰਦਰ ਸਿੰਘ ਚੀਕਿਆ।

"ਮੈਨੂੰ ਨਹੀਂ ਪਤਾ ਭਾਅ ਜੀ ......." ਫੌਜੀ ਨੇ ਜਵਾਬ ਦਿੱਤਾ।

"ਹਲਾ ਹੋਰ ਤੇਰੇ ਪਿਉ ਨੂੰ ਪਤੈ ਰੋਟੀਆਂ ਖਵਾਵੇਂ ਤੂੰ .....ਖਾਲਿਸਤਾਨ ਬਣਾਉਣ ਲਈ ਮੀਟਿੰਗਾਂ ਤੂੰ ਕਰੇਂ ਬਾਬਾ ਮਾਨੋਚਾਹਲ ਕਿਨੂੰ ਪਤੈ.....?

ਥਾਣੇਦਾਰ ਨੇ ਫੌਜੀ ਨੂੰ ਫਰਸ਼ 'ਤੇ ਸੁੱਟ ਲਿਆ। ਉਸਦੀ ਟੀਚਰ ਲੱਗੀ ਸਿੰਘਣੀ ਨੂੰ ਫੌਜੀ ਦੇ ਸਾਹਮਣੇ ਨਿਰਵਸਤਰ ਕਰਕੇ ਕੁੱਟ-ਮਾਰ ਕੀਤੀ ਗਈ। ਪਰ ਫੌਜੀ ਅਕੀਦੇ ਤੋਂ ਨਹੀਂ ਡੋਲਿਆ।

"ਹਾਂ ਬਈ ਸੁਰਿੰਦਰ ਦੱਸਦਾ ਕੁਝ ਕਿ ਨਹੀਂ ......? ਮੈਨੂੰ ਮਾਨੋਚਾਹਲ ਚਾਹੀਦੈ ਮਾਨੋਚਾਹਲ....ਇਹਦੇ ਕੋਲ ਆਉਂਦਾ ਰਿਹੈ ......ਇਹਨੂੰ ਉਹਦੇ ਸਾਰੇ ਅੱਡਿਆਂ ਦਾ ਪਤੈ......." ਐਸ.ਐਸ.ਪੀ ਸੰਧੂ ਸੁਰਿੰਦਰ ਸਿੰਘ ਨੂੰ ਝਿੜਕਾਂ ਦਿੰਦਾ।

"ਜਨਾਬ ਅਸੀਂ ਕੁੱਟ-ਕੁੱਟ ਕੇ ਹਫ ਗੇ ਪਰ ਫੁੱਟਦਾ ਕੱਖ ਨਹੀਓਂ ਅਸੀਂ ਤਾਂ ਘਰਦੀ ਨੂੰ ਵੀ ਘਾਣੀ ਪੀੜ ਛੱਡਿਐ...." ਸੁਰਿੰਦਰ ਨੇ ਬੇਵੱਸੀ ਜ਼ਾਹਰ ਕੀਤੀ।

"ਚੰਗਾ ਫਿਰ ਅੱਜ ਰਾਤੀਂ ਚਾੜ੍ਹ ਦੋ ਗੱਡੀ .....ਵੱਡੇ ਸਾਹਬ ਦਾ ਹੁਕਮ ਆਇਐ......ਮੱਛੀਆਂ ਭੁੱਖੀਆਂ ਨਹੀਂ ਰਹਿਣ ਦੇਣੀਆਂ ਬਿਆਸ ਦੀਆਂ ......"ਸੰਧੂ ਹੁਕਮ ਦੇ ਕੇ ਚਲਾ ਗਿਆ।

"ਠੀਕ ਐ ਜਨਾਬ.....ਮਹੀਨਾ ਹੋ ਗਿਆ ਇਹਨੂੰ ਲਈ ਫਿਰਦਿਆਂ ਨੂੰ ਕੰਮ ਨਿਬੜੇ ਪਰਾਂ ...." ਸੁਰਿੰਦਰ ਨੇ ਸੈਲੂਟ ਖੜਕਾਇਆ।

ਫੌਜੀ ਨੇ ਦੋਹਾਂ ਅਫਸਰਾਂ ਦੀਆਂ ਗੱਲਾਂ ਸੁਣ ਲਈਆਂ ਉਸ ਨੂੰ ਆਪਣਾ ਅੰਤ ਦਿਖਾਈ ਦਿੱਤਾ। "ਸੱਚੇ ਪਾਤਸ਼ਾਹ ਸਿੱਖੀ ਦੀ ਲਾਜ ਰੱਖੀਂ ...." ਉਸਦੇ ਹੱਥ ਅਰਦਾਸ ਵਿੱਚ ਜੁੜ ਗਏ। ਪੁਲਸ ਦੀ ਗ੍ਰਿਫਤਾਰੀ ਸਮੇਂ ਦੇਖੇ ਹੌਲਨਾਕ ਦ੍ਰਿਸ਼, ਉਸਦੀਆਂ ਅੱਖਾਂ ਸਾਹਮਣੇ ਲਟਕੀਆਂ ਭੌਣੀਆਂ, ਲਹੂ ਲਿਬੜੇ ਕਛਹਿਰੇ, ਬੀਬੀਆਂ ਦੀ ਬੇਪਤੀ, ਇੱਕਲੀ-ਇੱਕਲੀ ਤਸਵੀਰ ਘੁੰਮਣ ਲੱਗੀ।

"ਕਿੰਨੀ ਕੁ ਉਮਰ ਹੋਵੇਗੀ ਵਿਚਾਰੀ ਦੀ ਮਸਾਂ ਪੰਦ੍ਰਾਂ ਕੁ ਸਾਲ", ਫੌਜੀ ਨੇ ਲੰਮਾਂ ਸਾਹ ਖਿਚਿਆ। ਉਸਦੇ ਜ਼ਿਹਨ ਵਿਚ ਵੈਰੋਵਾਲ ਪਿੰਡ ਦੀ ਮਜ਼੍ਹਬੀਆ ਦੀ ਇੱਕ

ਬਾਲੜੀ ਦੀ ਤਸਵੀਰ ਘੁੰਮ ਗਈ। ਜਿਹਦੇ ਨਾਲ ਸਾਰਾ ਥਾਣਾ ਪੰਜ ਦਿਨ ਖੇਹ ਖਾਂਦਾ ਰਿਹਾ ਸੀ ਅਤੇ ਖ਼ੂਨ ਵਗਣ ਨਾਲ ਉਸਦੀ ਮੌਤ ਹੋ ਗਈ ਸੀ। ਉਸਦੀਆਂ ਚੀਕਾਂ ਨੇ ਪੰਦ੍ਰਾਂ ਦਿਨ ਫੌਜੀ ਦੇ ਦਿਮਾਗ ਦੀ ਨੱਸ ਫਟਣ ਵਾਲੀ ਕੀਤੀ ਪਈ ਸੀ। ਫਿਟੇ-ਮੂੰਹ ਹਰਾਮਜਾਦਿਆ ਦੇ ਜਲਾਦ ਕਿਸੇ ਥਾਂ ਦੇ ...” ਫੌਜੀ ਨੇ ਥਾਣੇ ਦੀ ਕੰਧ 'ਤੇ ਥੁੱਕ ਦਾ ਲੇਬਾ ਮਾਰਿਆ। ਉਸਨੇ ਮਨ ਵਿਚ ਮਰਨਾ ਮੰਨ ਲਿਆ ਸੀ ਪਰ ਬਾਬੇ ਦਾ ਪਤਾ ਦੱਸਕੇ ਉਹ ਆਪਣੇ ਆਪ ਨੂੰ ਗਦਾਰਾਂ ਦੀ ਲਾਇਨ ਵਿੱਚ ਨਹੀਂ ਖੜ੍ਹਾਉਣਾ ਚਾਹੁੰਦਾ ਸੀ।

“ਬਾਬੇ ਦਾ ਪਤਾ ਪੁੱਛਦੇ ਆ ....ਕੋਈ ਨਾ ਪੁੱਤ ਜਿੱਦਣ ਉਹਦੇ ਢਹੇ ਚੜ੍ਹਗੇ ਦਿਖਾਊ ਦਿਨੇ ਤਾਰੇ ਤੁਹਾਨੂੰ ਉਹੋ....ਸ਼ੇਰ ਨੂੰ ਮਾਰਨ ਨੂੰ ਫਿਰਦੇ ਆ ਕੁੱਤੇ ਕਿਸੇ ਥਾਂ ਦੇ .....” ਫੌਜੀ ਆਪਣੇ ਆਪ ਨਾਲ ਗੱਲਾਂ ਕਰਦਾ। ਫੌਜੀ ਸਮੇਂ ਸਿਰ ਮੂੰਹ ਜੁਬਾਨੀ ਆਪਣਾ ਨਿਤਨੇਮ ਕਰਕੇ ਹਟਿਆ ਤਾਂ ਉਸਦੇ ਸੰਤਰੀ ਨੇ ਬਾਹਰੋਂ ਆਏ ਇਕ ਕਮਾਂਡੋ ਮੁੰਡੇ ਨੂੰ ਬੁਲਾ ਲਿਆ। ਉਹ ਦੋਵੇਂ ਆਪਸ ਵਿਚ ਯਾਰ ਸਨ।

“ਕਿਉਂ ਭਾਊ, ਕਿਵੇਂ ਬੜਾ ਖੁਸ਼ ਦਿਸਦਾ ਏਂ.....? ਗੋਲ ਪੱਗ ਹੱਥ ਵਿਚ ਅਸਾਲਟ ਮੈਂ ਤਾਂ ਡਰ ਹੀ ਗਿਆ ਸੀ ਬਈ ਬਾਬੇ ਆਗੇ” ਸੰਤਰੀ ਨੇ ਬਾਹਰੋਂ ਆਏ ਕਮਾਂਡੋ ਨੂੰ ਪੁੱਛਿਆ। ਫੌਜੀ ਦੋਹਾਂ ਦੀ ਵਾਰਤਾ ਗਹੁ ਨਾਲ ਸੁਣਨ ਲੱਗਾ।

“ਆਏਂ ਈ ਆ ਮਿੱਤਰਾ .....ਹੁਣ ਆਪਾਂ ਇਵੇਂ ਈ ਜਾਈਦੈ ਬਾਬੇ ਬਣ ਕੇ .....ਉਪਰੋਂ ਹੁਕਮ ਐ ... ਤੂੰ ਵੀ ਲਵਾ ਲੈ ਡਿਊਟੀ ਸਰਦਾਰ ਸੁਰਿੰਦਰ ਸਿਹੁੰ ਨਾਲ ਬੜਾ ਮਜਾ ਆਇਆ ਰਾਤੀਂ ...” ਕਮਾਂਡੋ ਮੁੰਡਾ ਆਪਣੇ ਸਾਥੀ ਨੂੰ ਦੱਸਣ ਲੱਗਾ। ਉਸਦੀਆਂ ਅੱਖਾਂ ਵਿਚ ਹੱਡਾਂ ਰੋੜੀ ਦੇ ਕੁੱਤੇ ਵਰਗੀ ਵਾਸ਼ਨਾ ਚਮਕ ਰਹੀ ਸੀ।

“ਅੱਛਾ ਕਿਵੇਂ ......?” ਸੰਤਰੀ ਨੇ ਉਤਸੁਕਤਾ ਜ਼ਾਹਰ ਕੀਤੀ।

“ਹੋਇਆ ਐਉਂ ਰਾਤੀਂ ਅਸੀਂ ਪੰਜ ਸੱਤ ਜਣੇ......ਵੱਡੇ ਸਾਹਬ ਨਾਲ ਸਿਵਲ ਵਿੱਚ ਹੀ ਨੌਸ਼ਹਿਰੇ ਪੰਨੂਆਂ ਇਕ ਬਹਿਕ 'ਤੇ ਗਏ ......ਦਰਵਾਜਾ ਖੜਕਾਇਆ। ਘਰ ਵਾਲਿਆਂ ਕਿਹਾ ਕੌਣ ਐ ? ਅਸੀਂ ਕਿਹਾ ਸਿੰਘ ਆਂ ਬਾਬੇ ਮਾਨੋਚਾਹਲ ਨੇ ਭੇਜਿਐ .....ਪਰਸ਼ਾਦਾ ਛਕਣੈ .....ਉਹਨਾਂ ਬੂਹਾ ਖੋਹਲ ਦਿੱਤਾ ਸਾਰੇ ਪਰਿਵਾਰ ਨੇ ਸਾਡੀ ਬਹੁਤ ਸੇਵਾ ਕੀਤੀ.....ਉਹਨਾਂ ਦੀਆਂ ਦੋ ਜਵਾਨ ਕੁੜੀਆਂ ਸੀ ਤੇ ਇਕ ਵਹੁਟੀ ਬੜੀਆਂ ਸੋਹਣੀਆਂ...... ਵਹੁਟੀ ਪੈਤੀਆਂ ਕੁ ਦੀ ਹੋਣੀ ਐ ਤੇ ਕੁੜੀਆਂ ਤੇਈਆਂ-ਚਵੀਆਂ ਦੀਆਂ .....ਸਾਹਬ ਨੇ ਵਹੁਟੀ ਫੜਲੀ ਅਸੀਂ ਕੁੜੀਆਂ .....ਬਹੁਤ ਵਜਾਈਆਂ ....ਅਸੀਂ ਵਾਰੀ-ਵਾਰੀ ...ਦੁੱਧ ਵਰਗੀਆਂ ਪਈਆਂ ਸੀ ਚਿੱਟੀਆਂ .......ਤੂੰ ਵੀ ਚਲਿਆ ਕਰ ਨਾਲ ...” ਬਾਹਰੋਂ ਆਏ ਕਮਾਂਡੋ ਨੇ ਸੰਤਰੀ ਨੂੰ ਹਕੀਕਤ ਦੱਸੀ। ਫੌਜੀ ਦੰਦ ਪੀਸ ਕੇ ਰਹਿ ਗਿਆ। ਪੰਜਾਬ ਪੁਲਿਸ ਦੀ ਗੰਦੀ ਮਾਨਸਿਕਤਾ ਉੱਤੇ ਉਸਨੂੰ ਚਹਿੰ ਚੜ੍ਹ ਰਹੀ ਸੀ। ਉਸੇ ਸ਼ਾਮ ਫੌਜੀ ਨੂੰ ਨੁਹਾ-ਧੁਆ ਕੇ ਸਾਫ ਕੱਪੜੇ ਪਵਾਕੇ ਗੱਡੀ ਵਿੱਚ ਬਿਠਾ ਲਿਆ ਗਿਆ। ਸਾਰੇ ਪੁਲਸੀਆਂ ਨੇ ਦਾਰੂ ਪੀਤੀ ਹੋਈ ਸੀ।

“ਚੱਲ ਫੌਜੀਆ ਖਿਚ ਲਾ ਤਿਆਰੀਆਂ ਮੰਨਣਾ ਤੈਂ ਹੈ ਨੀ ਨਾ ਈ ਮਾਨੋਚਾਹਲ

ਨੂੰ ਫੜਾਉਣੈ .... ਬਣ ਮੱਛੀਆਂ ਦਾ ਖਾਜਾ .....'' ਸੁਰਿੰਦਰ ਸਿੰਘ ਦੀ ਅਵਾਜ ਵਿੱਚੋਂ ਦਾਰੂ ਹੀ ਬੋਅ ਪਸਰੀ। ਫੌਜੀ ਨੂੰ ਅੱਖਾਂ 'ਤੇ ਪੱਟੀ ਬੰਨ੍ਹਕੇ ਗੱਡੀ ਦੀ ਡਿੱਕੀ ਵਿੱਚ ਸੁੱਟ ਲਿਆ । ਪੁਲਸ ਦੀ ਮਾਰ ਨਾਲ ਉਸਦਾ ਅੰਗ-ਅੰਗ ਦੁਖ ਰਿਹਾ ਸੀ । ਸਿਆਲ ਦੀ ਰੁੱਤ ਵਿੱਚ ਕੜਾਕੇ ਦੀ ਸਰਦੀ ਤੋਂ ਬਚਣ ਲਈ ਪੁਲਸ ਵਾਲੇ ਗੱਡੀ ਵਿੱਚ ਪੀਂਦੇ ਜਾ ਰਹੇ ਸਨ । ਫੌਜੀ ਨੇ ਗੁਰਮੰਤਰ ਵਾਹਿਗੁਰੂ-ਵਾਹਿਗੁਰੂ ਦਾ ਅਭਿਆਸ ਸ਼ੁਰੂ ਕਰ ਦਿੱਤਾ । ਉਹ ਮਰਦਾ ਹੋਇਆ ਦਲੇਰੀ ਨਾਲ ਮਰਨਾ ਚਾਹੁੰਦਾ ਸੀ । ਗੱਡੀ ਚੋਹਲਾ ਸਾਹਿਬ ਚੌਂਕੀ ਵਿੱਚ ਜਾ ਕੇ ਰੋਕ ਲਈ ਗਈ । ਪੰਜ ਹੋਰ ਅਲੂੰਏ ਜਿਹੇ ਮੁੰਡੇ ਜਿਹੜੇ ਦੇਖਣ ਤੋਂ ਖਾੜਕੂ ਨਹੀਂ ਭਾਸਦੇ ਸਨ, ਡਿੱਗੀ ਵਿਚ ਸੁੱਟ ਲਏ ਗਏ । ਮੁੰਡਿਆਂ ਦੇ ਸਰੀਰ ਇਉਂ ਸਨ ਜਿਵੇਂ ਹੁਣੇ ਕਿਸੇ ਨੇ ਵੇਲਣੇ ਵਿੱਚੋਂ ਕੱਢਕੇ ਸੁੱਟੇ ਹੋਣ, ਕਈਆਂ ਦੀਆਂ ਅੱਖਾਂ ਨਹੀਂ ਸਨ । ਕਿਸੇ ਦੀ ਬਾਂਹ ਨਾਲ ਨਹੀਂ ਸੀ । ਉਹ ਦਰਦ ਨਾਲ ਕਰਾਹ ਰਹੇ ਸਨ । ਸਾਰਿਆਂ ਦੇ ਪੈਰ ਕੁੱਟ ਨਾਲ ਸੁੱਜ ਕੇ ਭੜੋਲਿਆਂ ਵਰਗੇ ਕੀਤੇ ਪਏ ਸਨ । ਕੇਸਾਂ ਦੀ ਥਾਵੇਂ ਜਟੂਰੀਆਂ ਸਨ । ਥਾਣੇਦਾਰ ਸੁਰਿੰਦਰ ਪਾਲ ਗਾਲਾਂ ਦੀ ਬੌਛਾੜ ਕਰਦਾ ਗੱਡੀ ਵਿੱਚ ਚੜ੍ਹਿਆ ਨਾਲ ਹੀ ਬਲਵੀਰ ਸਿੰਘ ਏ.ਐਸ.ਆਈ ਜਿਸਨੂੰ "ਨਾਚਾ" ਕਿਹਾ ਜਾਂਦਾ ਸੀ ਉਹ ਵੀ ਨਾਲੇ ਹੀ ਚੜ੍ਹ ਗਿਆ । ਪੰਦਰ੍ਹਾਂ-ਵੀਹ ਮੁਲਾਜ਼ਮ ਮੁੰਡਿਆਂ ਦੀ ਟੋਲੀ ਗੱਡੀ ਵਿਚ ਸਵਾਰ ਹੋਈ ਅਤੇ ਇਕ ਡੀ. ਸੀ. ਐਮ. ਟਾਟਾ ਸਮੇਤ ਗੱਡੀ ਦਰਿਆ ਵੱਲ ਨੂੰ ਚੱਲਣ ਲੱਗੀ ।

"ਆ ਗਿਆ ਜੇ ਘੜਕਾ ਪਿੰਡ ਲਾਹੋ ਭੈਣ ਚੋਦਾਂ ਨੂੰ ਥੱਲੇ......" ਸੁਰਿੰਦਰ ਸਿੰਘ ਗਰਜਿਆ । ਸਾਰੇ ਮੁੰਡਿਆਂ ਨੂੰ ਦਰਿਆ ਵੱਲ ਨੂੰ ਤੋਰ ਲਿਆ ਗਿਆ । ਅੱਖਾਂ 'ਤੇ ਪੱਟੀ ਬੰਨ੍ਹੀ ਹੋਣ ਕਰਕੇ ਇਕ ਮੁੰਡਾ ਟੋਏ ਵਿਚ ਪੈਰ ਪੈਣ ਕਰਕੇ ਡਿੱਗ ਪਿਆ ।

"ਭੈਣ ਦੇਣਿਆਂ ਦੀਆਂ ਅੱਖਾਂ ਖੋਹਲਦੋ ਮਰਨ ਤੋਂ ਪਹਿਲਾਂ ਇਕ ਦੂਜੇ ਨੂੰ ਦੇਖ ਲੈਣ ....ਲੈ ਲਉ ਖਾਲਿਸਤਾਨ ....ਚੁੱਕ ਕੇ ਤੁਰਪੇ ਪਸਤੌਲੀਆਂ ਜਿਹੀਆਂ ....." ਬਲਵੀਰ ਨਾਚਾ ਗੰਦੀ ਭਾਸ਼ਾ ਦਾ ਨਾਚ ਨੱਚਿਆ । ਸਾਰਿਆਂ ਦੀਆਂ ਅੱਖਾਂ ਖੋਹਲ ਦਿੱਤੀਆਂ ਗਈਆਂ ।

"ਜਨਾਬ ਸਾਨੂੰ ਮਾਰਨ ਲੱਗੇ ਜੇ ਕਸੂਰ ਤਾਂ ਦੱਸ ਦਵੋ.....?" ਫੌਜੀ ਨੇ ਸਵਾਲ ਕੀਤਾ ।

"ਤੂੰ ਕਸੂਰ ਪੁੱਛਦੈਂ.....ਤੂੰ ਮਰ ਗਿਆ ਤਾਂ ਸਾਰਾ ਗੰਦ ਨਿਕਲ ਜੂ ਫਤਿਹਪੁਰ ਦਾ ....." ਬਲਵੀਰ ਨਾਚਾ ਫਿਰ ਘੁਰਕਿਆ ।

"ਠੀਕ ਐ ਜੇ ਮੇਰੇ ਮਰਨ ਨਾਲ ਗੰਦ ਨਿਕਲਦੈ ਤਾਂ ਮੈਨੂੰ ਕੋਈ ਉਜਰ ਨਹੀਂ ਪਰ ਜਿਹੜਾ ਗੰਦ ਸ਼ਿਵ ਸੈਨੀਏ ਪਾਉਂਦੇ ਆ ...ਜਿਹੜਾ ਗੰਦ ਦਿੱਲੀ ਵਿੱਚ ਪਾਇਆ ਹਿੰਦੂ ਸ਼ਾਹੀਆਂ ਨੇ ਉਹਨੂੰ ਕੌਣ ਕੱਢੂ ...?" ਫੌਜੀ ਗੜਕਿਆ । ਉਸ ਨੂੰ ਮਰਨ ਦਾ ਡਰ ਨਹੀਂ ਰਿਹਾ ਸੀ।

"ਤੂੰ ਮਰਦਾ-ਮਰਦਾ ਸਫਾਈਆਂ ਦਿੰਨੈ ਉਏ ....ਅਗਾਂਹ ਜਾਣ ਡਿਹੈਂ ਸਫਾਈਆਂ ਦਿੰਦੇ ..." ਬਲਵੀਰ ਨਾਚੇ ਨੇ ਫੌਜੀ ਦੇ ਲੱਕ ਵਿੱਚੋਂ ਜੋਰ ਦੀ ਹੁੱਝ ਮਾਰੀ ਅਤੇ ਫੌਜੀ

ਥੱਲੇ ਡਿੱਗ ਪਿਆ। ਡਿੱਗਣ ਸਾਰ ਉਸਦੇ ਹੱਥ ਖੁੱਲ ਗਏ। ਫੌਜੀ ਨੂੰ ਆਪਣੇ ਮਸਤਕ ਅੰਦਰ ਕੋਈ ਰੂਹਾਨੀ ਰੌਸ਼ਨੀ ਚਮਕਦੀ ਦਿੱਸੀ। ਉਸਨੇ ਗੁਰੂ ਪਾਤਸ਼ਾਹ ਦੇ ਚਰਨਾਂ ਵਿੱਚ ਅਰਦਾਸ ਕੀਤੀ।

"ਲਾਈਟਾਂ ਬੰਦ ਕਰ ਦਵੋ ....." ਸੁਰਿੰਦਰ ਸਿੰਘ ਥਾਣੇਦਾਰ ਨੇ ਸਾਰਿਆਂ ਨੂੰ ਇਕ ਲਾਇਨ ਵਿਚ ਖੜ੍ਹਾ ਲਿਆ। ਫੌਜੀ ਪੰਜਾਂ ਮੁੰਡਿਆਂ ਦੇ ਇਕ ਪਾਸੇ ਖੜ੍ਹਾ ਸੀ। ਸੁਰਿੰਦਰ ਸਿੰਘ ਦੇ ਚਾਰ ਸੌ ਪਚਵੰਜਾ ਬੋਰ ਦੇ ਰੀਵਾਲਵਰ ਨੇ ਭਿਆਨਕ ਅੱਗ ਕੱਢੀ। ਫੌਜੀ ਪਹਿਲੀ ਗੋਲੀ ਚੱਲਣ ਸਮੇਂ ਪਲਟੀ ਮਾਰ ਗਿਆ। ਸਿਪਾਹੀਆਂ ਨੇ ਅੰਨ੍ਹੇਵਾਹ ਫਾਇਰਿੰਗ ਕਰ ਦਿੱਤੀ, ਪਰ ਚੰਗੀ ਕਿਸਮਤ ਨੂੰ ਫੌਜੀ ਇਕ ਖਤਾਨ ਵਿੱਚ ਲੰਮਾ ਪਿਆ ਰਿਹਾ। ਮੁੰਡਿਆਂ ਦੀਆਂ ਆਖਰੀ ਚਾਂਗਰਾਂ ਨੇ ਅਸਮਾਨ ਵਿੱਚ ਚੀਰ ਪਾ ਦਿੱਤਾ।

"ਚੁੱਕ ਕੇ ਦਰਿਆ 'ਚ ਸੁੱਟ ਦੋ ਸਾਰੀ ਕਤੀੜ ਨੂੰ....." ਫੌਜੀ ਨੇ ਸੁਰਿੰਦਰ ਦੀ ਅਵਾਜ਼ ਸੁਣੀ। ਇੱਕ-ਇੱਕ ਕਰਕੇ ਪੰਜ ਮਾਵਾਂ ਦੇ ਮੱਖਣੀਆਂ ਨਾਲ ਪਾਲੇ ਪੁੱਤ ਧੜੰਮ-ਧੜੰਮ ਦੀ ਅਵਾਜ਼ ਕਰਦੇ ਹੋਏ ਦਰਿਆ ਬਿਆਸ ਦੇ ਪਾਣੀ ਵਿੱਚ ਸੁੱਟ ਦਿੱਤੇ ਗਏ। ਖਤਾਨ ਵਿਚ ਡਿੱਗੇ ਫੌਜੀ ਨੇ ਕੰਨਾਂ ਵਿੱਚ ਉਂਗਲਾਂ ਦੇ ਲਈਆਂ। 'ਵੱਡਾ ਸਾਹਬ ਜ਼ਿੰਦਾਬਾਦ' ਦੇ ਨਾਹਰੇ ਹਵਾ ਵਿੱਚ ਫੈਲਰ ਗਏ। ਸ਼ਰਾਬ ਦੇ ਨਸ਼ੇ ਵਿਚ ਧੁੱਤ ਹੋਏ ਪੁਲਸੀਏ ਪੰਜਾਂ ਪਾਣੀਆਂ ਦੇ ਜਾਇਆਂ ਨੂੰ ਪਾਣੀਆਂ ਦੇ ਹਵਾਲੇ ਕਰ, ਦਿੱਲੀ ਦੀ ਜੂਠ ਖਾਣ ਲਈ ਹਨੇਰੇ ਵਿੱਚ ਅਲੋਪ ਹੋ ਗਏ। ਮਹਿੰਦਰ ਸਿੰਘ ਫੌਜੀ ਡਿੱਗਦਾ-ਢਹਿੰਦਾ ਲੁਧਿਆਣੇ ਪਹੁੰਚ ਗਿਆ ਜਿਥੋਂ ਜਾਣ ਪਹਿਚਾਣ -ਵਾਲਿਆਂ ਤੋਂ ਸਹਾਇਤਾ ਲੈ ਕੇ ਪੰਜਾਬ ਦੀ ਧਰਤੀ ਨੂੰ ਛੱਡ ਕੇ ਬੰਗਾਲ ਵੱਲ ਨਿਕਲ ਗਿਆ। ਦਰਿਆ ਬਿਆਸ ਦੇ ਪਾਣੀਆਂ ਨਾਲ ਜੁੜੇ ਇਤਿਹਾਸ ਵਿੱਚ ਖਾਲਸਾ ਸਲਤਨਤ ਲਈ ਸ਼ਹੀਦ ਹੋਏ ਬੱਚਿਆਂ ਦਾ ਨਾਂ ਲਹੂ ਨਾਲ ਲਿਖਿਆ ਗਿਆ।

◆◆◆

# ਕਾਂਡ ੩੧

## ਅਜ਼ਾਦ ਕਰਾਉਣ ਲਈ ਇਹੇ ਧਰਤ ਆਵਾਂਗਾ

## ਉਡੀਕ ਮੇਰੀ ਰੱਖਿਓ ਮੈਂ ਪਰਤ ਆਵਾਂਗਾ

ਭਿੰਡਰਾਂਵਾਲਿਆਂ ਦੇ ਚੀਤਿਆਂ ਦੀ ਕਹਾਣੀ ਉਨਾਂ ਚਿਰ ਅਧੂਰੀ ਹੀ ਕਹੀ ਜਾਵੇਗੀ ਜਿੰਨਾ ਚਿਰ ਰਟੌਲ ਪਿੰਡ ਵਿਚ ਹੋਏ ਗਹਿਗੱਚ ਮੁਕਾਬਲੇ ਦੀ ਗੱਲ ਨਾ ਛੋਹੀ ਜਾਵੇ। ਅੰਮ੍ਰਿਤਸਰ ਤੋਂ ਕੁਝ ਕਿਲੋਮੀਟਰ ਦੂਰ ਅੰਮ੍ਰਿਤਸਰ ਤਰਨਤਾਰਨ ਰੋਡ ਉੱਤੇ ਚੱਬਾ ਪਿੰਡ ਹੈ । ਇਤਿਹਾਸਕ ਪੱਖ ਤੋਂ ਚੱਬੇ ਪਿੰਡ ਦੀ ਸਿੱਖ ਇਤਿਹਾਸ ਵਿੱਚ ਇਕ ਵਿਸ਼ੇਸ਼ ਥਾਂ ਹੈ । ਗੁਰੂ ਹਰਿਗੋਬਿੰਦ ਸਾਹਿਬ ਛੇਵੇਂ ਪਾਤਸ਼ਾਹ ਤੋਂ ਸੱਤ ਪੁੱਤਰਾਂ ਦੀ ਬਖਸ਼ਿਸ਼ ਹਾਸਲ ਕਰਨ ਵਾਲੀ ਮਾਤਾ ਸੁਲੱਖਣੀ ਇਸੇ ਨਗਰ ਦੀ ਵਸਨੀਕ ਸੀ। ਜਦੋਂ ਬਾਬਾ ਦੀਪ ਸਿੰਘ ਜੀ ਦੀ ਅਗਵਾਈ ਵਿੱਚ ਸਿੰਘਾਂ ਦਾ ਜੱਥਾ ਅਬਦਾਲੀ ਦੀਆਂ ਫੌਜਾਂ ਤੋਂ ਦਰਬਾਰ ਸਾਹਿਬ ਨੂੰ ਅਜ਼ਾਦ ਕਰਵਾਉਣ ਲਈ ਤੁਰਿਆ ਤਾਂ ਇਸ ਪਿੰਡ ਦੀ ਸਰਜ਼ਮੀਨ ਉਤੇ ਲਹੂ ਡੋਲਵੀਂ ਜੰਗ ਹੋਈ । ਬਾਬਾ ਦੀਪ ਸਿੰਘ ਜੀ ਦੇ ਜੱਥੇ ਦੇ ਮੀਤ ਜੱਥੇਦਾਰ ਬਾਬਾ ਨੌਧ ਸਿੰਘ ਇਸੇ ਥਾਂ ਹੀ ਸ਼ਹੀਦ ਹੋਏ । ਮਾਰੋ-ਮਾਰ ਕਰਦੇ ਆ ਰਹੇ ਜਬਰਦਸਤ ਖਾਂ ਨੂੰ ਬਾਬਾ ਜੀ ਦੇ ਖਾਸਮਖਾਸ ਨਜ਼ਦੀਕੀ ਬਾਬਾ ਬਲਵੰਤ ਸਿੰਘ ਨਿਹੰਗ ਸਿੰਘ ਨੇ ਸ਼ਹੀਦੀ ਚਾਹਟਾ ਇਸੇ ਧਰਤੀ 'ਤੇ ਹੀ ਛਕਾਇਆ। ਇਸੇ ਧਰਤੀ ਦਿਆਂ ਖੇਤਾਂ, ਦਰਖਤਾਂ, ਪੱਤਿਆਂ, ਜੰਡਾਂ, ਕਰੀਰਾਂ ਨੇ ਬਾਬਾ ਦੀਪ ਸਿੰਘ ਜੀ ਦਾ ਖੱਬੇ ਹੱਥ 'ਤੇ ਬਿਰਾਜਮਾਨ ਧੜ ਤੋਂ ਲੱਥਾ ਸੀਸ ਦੇਖਿਆ। ਮਹਾਨ ਬਾਬੇ ਦੇ ਮੁਖਾਰਬਿੰਦ ਵਿੱਚੋਂ ਨਾਮ ਦਾ ਖੰਡਾ ਖੜਕਦਾ ਅਤੇ ਹੱਥ ਵਿਚ ਸਰਬਲੋਹ ਦਾ ਖੰਡਾ ਖੜਕਦਾ ਤੱਕਣਾ ਇਸੇ ਭਾਗਾਂ ਭਰੀ ਧਰਤੀ ਦੇ ਹਿੱਸੇ ਆਇਆ । ਸੀਸ ਤੋਂ ਬਿਨਾਂ ਲੜਣ ਦਾ ਇਕੋ-ਇੱਕ ਇਤਿਹਾਸ ਇਸੇ ਧਰਤੀ ਉੱਤੇ ਸਿਰਜਿਆ ਗਿਆ। ਚੱਬੇ ਪਿੰਡ ਦੀ ਪੂਰਬ ਦੀ ਗੁੱਠੇ ਵਸਿਆ ਹੈ ਮਾਝੇ ਦੀ ਧਰਤੀ ਦਾ ਸ਼ਾਨਾਮੱਤਾ ਪਿੰਡ ਰਟੌਲ ਜਿਸ ਪਿੰਡ ਦੀ ਫਿਜ਼ਾਂ ਨੇ ਭਾਰਤੀ ਟੁੱਕੜ-ਬੋਚ ਟੁਕੜੀਆਂ ਅਤੇ ਭਿੰਡਰਾਂਵਾਲਾ ਟਾਇਗਰਜ਼ ਦੇ ਯੋਧਿਆਂ ਵਿਚਕਾਰ ਉਹ ਗਹਿਗੱਚ ਮੁਕਾਬਲਾ ਹੁੰਦਾ ਤੱਕਿਆ । ਬਾਬਾ ਮਾਨੋਚਾਹਲ ਆਪਣੀ ਜੱਥੇਬੰਦੀ ਨੂੰ ਦੁਬਾਰਾ ਸੰਗਠਿਤ ਕਰਨ ਵਿੱਚ ਰੁੱਝਾ ਸੀ । ਸਤਵੰਤ ਸਿੰਘ ਨਾਮੀਂ ਇਕ ਮੁੰਡਾ ਬਾਬੇ ਦਾ ਕਾਫੀ ਚਿਰ ਦਾ ਜਾਣ-ਪਛਾਣੂੰ ਸੀ । ਬਾਬੇ ਨੇ ਨਵੀਂ ਭਰਤੀ ਵਿੱਚ ਰਜਿੰਦਰ ਸਿੰਘ ਭਲਵਾਨ, ਹਰਦਿਆਲ ਸਿੰਘ ਬੂੜੇ ਨੰਗਲ, ਮਦਨ ਸਿੰਘ ਗੋਪਾਲਾ ਆਦਿਕ ਕਈ ਸਿੰਘਾਂ ਦੀ ਮੀਟਿੰਗ ਰਟੌਲ ਪਿੰਡ ਵਿੱਚ ਸੱਦੀ ਸੀ। ਇਨ੍ਹੀਂ ਦਿਨੀਂ ਮਾਇਆ ਦੀ ਤੋੜ ਆਉਣ ਕਰਕੇ ਨਵੇਂ ਭਰਤੀ ਹੋਏ ਮੁੰਡਿਆਂ ਹਰਦੇਵ ਸਿੰਘ ਚਾਹ ਆਦਿਕ ਨੇ ਦੋ ਸਨਅਤਕਾਰ ਅਗਵਾ ਕਰ ਲਏ । ਜਿਨ੍ਹਾਂ ਦੀ ਭਾਲ ਵਿੱਚ ਪੁਲਸ ਨੇ ਤਰਨਤਾਰਨ

ਤਹਿਸੀਲ ਦੇ ਸਾਰੇ ਪਿੰਡਾਂ ਦੀ ਸਕਰੀਨਿੰਗ ਸ਼ੁਰੂ ਕਰ ਦਿੱਤੀ । ਬਾਬਾ ਆਪਣੇ ਸਾਥੀਆਂ ਸਮੇਤ ਰਟੌਲ ਪਿੰਡ ਦੇ ਬਾਹਰਵਾਰ ਇੱਕ ਬਹਿਕ ਉੱਤੇ ਬੈਠਾ ਸੀ । ਬਾਬੇ ਹੋਰਾਂ ਕੋਲੋਂ ਉਠ ਕੇ ਤੇਜਾ ਸਿੰਘ ਮਜ਼੍ਹਬੀ ਸਿੰਘ ਪਿੰਡ ਵਿਚਲੀ ਇਕ ਠਾਹਰ 'ਤੇ ਅਰਾਮ ਕਰਨ ਲਈ ਗਿਆ । ਰਟੌਲ ਪਿੰਡ ਨੂੰ ਅਚਨਚੇਤ ਘੇਰਾ ਪੈ ਗਿਆ। ਜਦੋਂ ਪੁਲਸ ਠਾਹਰ ਵਾਲੇ ਘਰ ਵੜੀ ਤਾਂ ਤੇਜਾ ਸਿੰਘ ਭੱਜਕੇ ਘਰੇ ਬਣੇ ਭੋਰਾ ਨੁਮਾ ਬੰਕਰ ਵਿੱਚ ਲੁਕ ਗਿਆ ।

"ਮੁੰਡਿਓ ਅੰਦਰ ਕੋਈ ਵੜਿਐ.....ਜਾਵੇ ਨਾ ਨਿਕਲ ਕੇ ਕਿਧਰੇ ......" ਬਲਵੀਰ ਨਾਚੇ ਠਾਣੇਦਾਰ ਨੇ ਲਕ ਟੂਣੂੰ-ਟੂਣੂੰ ਕਰਦਿਆਂ ਮਟਕਾਇਆ । ਬਲਵੀਰ ਵਿੱਚ ਮਰਦਾਂ ਨਾਲੋਂ ਜਨਾਨਾ ਆਦਤਾਂ ਵੱਧ ਹੋਣ ਕਰਕੇ ਉਸ ਨੂੰ ਬਲਵੀਰ ਨਾਚਾ ਕਿਹਾ ਜਾਂਦਾ ਸੀ।

"ਉਇ ਤੂੰ ਐਧਰ ਨੂੰ ਲੱਕ ਜਿਹਾ ਹਿਲਾਉਂਦਾ ਤੁਰਿਆ ਜਾਨੈਂ ਮੁੜ ਕੀ ਦੇਖਿਆ ਈ....?" ਲਾਹੌਰੀਆ ਭਾਊ ਥਾਣੇਦਾਰ ਸੁਰਿੰਦਰ ਸਿੰਘ ਵੀ ਘਰ ਦੇ ਬੂਹੇ ਅੱਗੇ ਆ ਧਮਕਿਆ ।

"ਜਨਾਬ ਕੋਈ ਬੰਦਾ ਵੜਿਐ ਅੰਦਰ ......ਆਹ ਦੇਖੋ ਪੈੜਾਂ ਲਿਬੜੇ ਪੈਰਾਂ ਦੀਆਂ, ਖੇਤਾਂ ਵਿਚੋਂ ਆਉਣ ਕਰਕੇ ਗਾਰਾ ਲੱਗਿਆ ਦਿਸਦੈ...." ਬਲਵੀਰ ਨਾਚੇ ਨੇ ਫਿਰ ਬੁੱਧਵਾਰ-ਵੀਰਵਾਰ ਕਰਨ ਦੀ ਅਦਾ ਨਾਲ ਆਪਣੇ ਮੋਟੇ ਚਿੱਤੜ ਬੁੜਕਾਏ । ਗੱਲ-ਗੱਲ ਤੇ ਜਨਾਨੀਆਂ ਵਾਂਗ ਲੱਕ ਮਟਕਾਉਣਾ ਉਸ ਦਾ ਅੰਦਾਜ਼ ਸੀ ।

"ਪੈੜਾਂ ਤਾਂ ਜਾਂਦੀਆਂ ਨੇ ....ਪਰ ਸਾਲੀਆਂ ਖੂੰਜੇ ਵਿੱਚ ਜਾ ਕੇ ਖਤਮ ਹੋ ਜਾਂਦੀਆਂ ਨੇ ਖੂੰਜੇ ਵਿਚ ਆ ਕੇ ਬੰਦਾ ਕਿਹੜੇ ਅਸਮਾਨ ਵਿੱਚ ਉਡ ਗਿਆ ? ਕਿ ਪਤਾਲ 'ਚ ਵੜ ਗਿਆ ....?" ਥਾਣੇਦਾਰ ਸੁਰਿੰਦਰ ਦੀ ਨਜ਼ਰ ਨ੍ਹੇਰੇ ਕਮਰੇ ਦੇ ਖੂੰਜੇ ਵਿੱਚ ਪਏ ਆਟੇ ਵਾਲੇ ਭੜੋਲੇ 'ਤੇ ਜਾ ਪਈ ।

"ਉਇ ਮੁੰਡਿਓ ਆਹ ਪਾਸੇ ਕਰੋ .....ਬੂੰ.....ਪੰਗਾ ਜਿਹਾ...., ਪਾਸੇ ਹੋ ਕੇ ਖੜ੍ਹ, ਪਿੱਠ ਜਿਹੀ ਹਲਾਈ ਜਾਨੈਂ ਵਾਰ-ਵਾਰ ਕਸੂਰ ਦੀ ਕੰਜਰੀ ਅੰਗੂ...." ਉਹ ਬਲਵੀਰ ਨਾਚੇ ਨੂੰ ਟੁੱਟ ਕੇ ਪੈ ਗਿਆ। ਇਕ ਸਿਪਾਹੀ ਨੇ ਖੂੰਜੇ ਵਿੱਚ ਪਿਆ ਆਟੇ ਵਾਲਾ ਭੜੋਲਾ ਪਾਸੇ ਹਟਾਇਆ ਤਾਂ ਅੰਦਰੋਂ ਅੱਗ ਦੀ ਲੰਬੀ ਲਾਟ ਨਾਲ ਅਸਾਲਟ ਨੇ ਭਿਆਨਕ ਬਰਸਟ ਮਾਰਿਆ । ਬਲਵੀਰ ਨਾਚੇ ਨੇ ਭੱਜਣ ਲਈ ਪਿੱਠ ਘੁਮਾਈ ਪਰ ਵਿਅਰਥ ਉਹ ਢੇਰੀ ਹੋ ਕੇ ਧਰਤੀ ਉੱਤੇ ਡਿੱਗ ਪਿਆ । ਭਾਊ ਸੁਰਿੰਦਰ ਸਿੰਘ ਦੇ ਖੱਬੇ ਮੋਢੇ ਵਿੱਚੋਂ ਬਰਸਟ ਖੱਬਾ ਥਾਂ ਪਾੜਕੇ ਨਿਕਲ ਗਿਆ । "ਮਰਵਾ ਘੱਤੇ ਮੁੜ ਭੈਣ ਚੋ....ਦੇ ਬੋਂਡੀ ਜਿਹੇ ਨੇ....." ਉਸ ਨੇ ਲੇਰ ਮਾਰੀ ਤੇ ਸਖ਼ਤ ਜ਼ਖ਼ਮੀ ਹੋ ਕੇ ਬਾਹਰ ਨੂੰ ਦੌੜਿਆ। ਨਾਲ ਗਈ ਸਿਪਾਹਟਿਆਂ ਦੀ ਟੋਲੀ ਵਿੱਚੋਂ ਅੱਧੇ ਬੇਰੀ ਦੇ ਬੇਰਾਂ ਵਾਂਗ ਧਰਤੀ ਉਤੇ ਆਣ ਡਿੱਗੇ, ਬਾਕੀ ਬਚਦਾ ਟੋਲਾ ਤਿੱਤਰ ਹੋ ਗਿਆ। ਤੇਜੂ ਭੱਜਕੇ ਭਲਵਾਨ ਹੋਰਾਂ ਕੋਲ ਆ ਪੁਹੰਚਿਆ । ਬਾਬਾ ਮਾਨੋਚਾਹਲ ਪਹਿਲੇ ਗੇੜ ਦੀ ਘੇਰਾ ਤੋੜ ਕਾਰਵਾਈ ਵਿੱਚ ਆਪਣੇ ਬਾਡੀਗਾਰਡ ਸਮੇਤ ਬਚਕੇ ਨਿਕਲਣ ਵਿੱਚ ਕਾਮਯਾਬ ਹੋ ਗਏ । ਬੱਸ ਇਹ ਸ਼ੁਰੂਆਤ ਸੀ ਰਟੌਲ ਵਿਚਲੇ ਗਹਿਗੱਚ ਮੁਕਾਬਲੇ ਦੀ । ਅੰਮ੍ਰਿਤਸਰ, ਗੁਰਦਾਸਪੁਰ,

ਬਟਾਲਾ, ਤਰਨਤਾਰਨ ਤੋਂ ਹਜ਼ਾਰਾਂ ਦੀ ਗਿਣਤੀ ਵਿੱਚ ਪੁਲਸ ਫੋਰਸ ਨੇ ਪਿੰਡ ਨੂੰ ਘੇਰ ਲਿਆ। "ਬਾਬਾ ਮਾਨੋਚਾਹਲ ਨੂੰ ਘੇਰ ਲਿਆ ਗਿਐ.....ਬਾਬਾ ਮਾਨੋਚਾਹਲ ਨੂੰ ਘੇਰ ਲਿਆ ਗਿਐ...." ਦੀ ਹਲਚਲ ਸਾਰੇ ਪੰਜਾਬ ਵਿੱਚ ਮੱਚ ਗਈ। ਡੀ. ਆਈ. ਜੀ. ਬਾਡਰ ਰੇਂਜ ਅਜੀਤ ਸਿੰਘ ਮੂਹਰੇ ਹੋ ਕੇ ਲੜਾਈ ਦੀ ਅਗਵਾਈ ਕਰਨ ਲੱਗਾ। ਸਿੰਘਾਂ ਨੇ ਇਕ ਹੋਰ ਘਰੇ ਚੁਬਾਰੇ ਵਿੱਚ ਬਣੇ ਕੰਕਰੀਟ ਦੇ ਬੰਕਰਾਂ ਵਿੱਚ ਪੁਜੀਸ਼ਨਾਂ ਸੰਭਾਲ ਲਈਆਂ ਸਨ। ਉਹਨਾਂ ਕੋਲ ਲੰਮੀ ਦੂਰੀ 'ਤੇ ਮਾਰ ਕਰਨ ਵਾਲੀਆਂ ਗੰਨਾਂ ਦੁਸ਼ਮਣਾਂ ਦੇ ਆਹੂ ਲਾਹ ਰਹੀਆਂ ਸਨ।

"ਉਇ ਭੈਣ ਜ਼ਾਹਵਿਆ ਲੁਕਦਾ ਕਿਉਂ ਫਿਰਦੈਂ ਅੱਗੇ ਹੋਕੇ ਮਰ, ਉਦੋਂ ਤਨਖਾਹ ਤਾਂ ਥੱਬਾ-ਥੱਬਾ ਪਿੱਛੇ ਲੈ ਕੇ ਤੁਰ ਜਾਨੇਂ ਓ...." ਡੀ. ਆਈ. ਜੀ. ਨੇ ਇਕੋ ਸਾਹੇ ਅਧੀਆ ਅੰਦਰ ਸੁੱਟ ਲਿਆ। ਉਹ ਖਾੜਕੂਆਂ ਉੱਤੇ ਲੁਕ-ਲੁਕ ਕੇ ਫਾਇਰਿੰਗ ਕਰ ਰਹੇ ਇਕ ਪੁਲਸੀਏ ਨੂੰ ਡਾਂਟ-ਡਪਟ ਕਰਨ ਲੱਗਾ।

"ਤੂੰ ਹੀ ਨਿੱਕੀ ਦੇ ਫੇਰੇ ਦੇਹ .... ਮੈਂ ਕਿਉਂ ਦਵਾਂ ਵਾਧੂ ਆਂ ਮੈਂ....?" ਪੁਲਸੀਆ ਮੁੰਡਾ ਪਹਿਲਾਂ ਹੀ ਗੜੈਂ ਸੀ। ਡੀ. ਆਈ. ਜੀ. ਨੇ ਗਲੀ ਵਿੱਚ ਖੜ੍ਹੇ ਇਕ ਬਲਦਾਂ ਵਾਲੇ ਗੱਡੇ ਨੂੰ ਓਟ ਵਿੱਚ ਲੈ ਕੇ ਐਲ. ਐਮ. ਜੀ. ਨਾਲ ਖੁਦ ਖਾੜਕੂ ਸਿੰਘਾਂ 'ਤੇ ਫਾਇਰਿੰਗ ਸ਼ੁਰੂ ਕਰ ਦਿੱਤੀ।

"ਖੜ੍ਹ ਤੇਰੀ ਤਾਂ....ਤੂੰ ਆ ਜਾ ਪੁੱਤ ਕੇਰਾਂ ਰੇਂਜ ਵਿਚ ਡੱਕਰੇ ਉਡਾਦੂੰ ਬਾਬੇ ਦੀ ਕਿਰਪਾ ਨਾਲ....." ਤੇਜੂ ਨੇ ਅਸਾਲਟ ਦਾ ਨਿਸ਼ਾਨਾ ਲਗਾਇਆ ਪਰ ਅਸਾਲਟ ਦੀ ਮਾਰ ਉੱਥੇ ਤੱਕ ਨਹੀਂ ਹੋ ਰਹੀ ਸੀ।

"ਭਾਊ ਫੜਾਈ ਕਾਲੇ ਮੂੰਹ ਆਲੀ, ਐਹਦੀ ਤਾਂ ਗੋਲੀ ਨਹੀਂ ਪਹੁੰਚਦੀ ਮੇਰੇ ਪਤਿਓਹਰੇ ਤਾਈਂ ......" ਤੇਜੂ ਨੇ ਭਲਵਾਨ ਤੋਂ ਲੰਮੀ ਦੂਰੀ 'ਤੇ ਮਾਰ ਕਰਨ ਵਾਲੀ ਏ. ਐਲ. ਆਰ ਫੜ ਲਈ। ਡੀ. ਆਈ. ਜੀ. ਖਿਸਕ ਕੇ ਐਲ. ਐਮ. ਜੀ ਦਾ ਮੈਗਜ਼ੀਨ ਬਦਲਣ ਲੱਗਾ, ਤੇਜੂ ਦੀ ਰੇਂਜ ਵਿਚ ਆ ਗਿਆ। ਤੇਜੂ ਨੇ ਬਰਸਟ ਕੱਢ ਦਿੱਤਾ। ਏ. ਐਲ. ਆਰ. ਨੇ ਰੇਲ ਇੰਜਣ ਦੀ ਚਿਮਨੀ ਦੀ ਲਾਟ ਵਰਗੀ ਲਾਟ ਮੂੰਹ ਵਿਚੋਂ ਕੱਢੀ। ਤੇਜੂ ਦੀ ਗੰਨ ਦੀ ਮਾਰ ਵਿੱਚ ਕਿਸੇ ਦੀ ਖੁੱਲ੍ਹੀ ਹਾਬੜੀ ਫਿਰਦੀ ਮੱਝ ਅਤੇ ਡੀ. ਆਈ. ਜੀ. ਇਕੱਠੇ ਹੀ ਆ ਗਏ। ਮੱਝ ਦੇ ਸਰੀਰ ਦੀਆਂ ਬੋਟੀਆਂ-ਬੋਟੀਆਂ ਖਿਲਰ ਕੇ ਖੂਨ ਦਾ ਛੱਪੜ ਲਗਾ ਦਿੱਤਾ। ਮੱਝ ਵਿਚੋਂ ਕਰਾਸ ਹੋਈਆਂ ਗੋਲੀਆਂ ਦੀ ਰਹਿੰਦ-ਖੂੰਹਦ ਨੇ ਅਜੀਤ ਸਿੰਹੁ ਢਾਹ ਲਿਆ।

"ਭਾਊ ਮੱਝ ਦੇ ਨਾਲ-ਨਾਲ ਸਾਨ੍ਹ ਵੀ ਗਿਆ ਸੁਰਗਾਪੁਰੀ.....ਉਥੇ ਝੋਟੀਆਂ ਚੁੰਘੂ ਹੁਣ ਜਾ ਕੇ.....ਖੁਸ਼ੀਆਂ ਦੇ ਜੈਕਾਰੇ ਬੁਲਾਵੇ, ਗੁਰੂ ਗੋਬਿੰਦ ਸਿੰਘ..... ਬਾਬਾ ਦੀਪ ਸਿੰਘ ਸ਼ਹੀਦ ਦੇ ਮਨ ਨੂੰ ਭਾਵੇ, ਸਤਿ ਸ੍ਰੀ ਅਕਾਲ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ", ਤੇਜੂ ਸਿੰਘ ਨੇ ਨਿਹੰਗਾਂ ਸਿੰਘਾਂ ਵਾਲ਼ਾ ਲੰਮਾ ਜੈਕਾਰਾ ਗਜਾ ਦਿੱਤਾ। ਪੁਲਸ ਵਾਲੇ ਵਾਰ-ਵਾਰ ਡੀ. ਆਈ. ਜੀ. ਦੀ ਲਾਸ਼ ਨੂੰ ਚੁੱਕਣ ਲਈ ਆਉਣ ਲੱਗੇ ਪਰ ਹਰ ਵਾਰ ਸਿੰਘਾਂ ਦੀ ਕਰੋਪੀ ਦਾ ਸ਼ਿਕਾਰ ਹੋ ਕੇ ਝੜਦੇ ਰਹੇ। ਮੁਕਾਬਲਾ ਬਹੱਤਰ ਘੰਟੇ ਲੰਮਾ ਲਟਕ

ਗਿਆ। ਵੱਡਾ ਸਾਹਿਬ, ਸੰਧੂ ਐਂਡ ਪਾਰਟੀ ਦਾ ਹੌਸਲਾ ਵਧਾਉਣ ਲਈ ਆਪ ਮੌਕੇ 'ਤੇ ਆ ਪਹੁੰਚਿਆ। ਆਖਰ ਹੈਲੀਕਾਪਟਰ ਨਾਲ ਬੰਬ ਮਾਰਕੇ ਸਿੰਘਾਂ ਦੇ ਬੰਕਰ ਤੋੜੇ ਗਏ। ਪੰਜ ਯੋਧਿਆਂ ਦੀਆਂ ਲਾਸ਼ਾਂ ਕੱਢੀਆਂ ਗਈਆਂ। ਸਿੰਘਾਂ ਦੇ ਤੇੜ ਇਕੱਲੇ ਕਛਹਿਰੇ ਹੀ ਸਨ ਪਰ ਚੇਹਰਿਆਂ ਉੱਤੇ ਸ਼ਹੀਦੀ ਜੋਸ਼ ਠਾਠਾਂ ਮਾਰ ਰਿਹਾ ਸੀ। ਰਟੌਲ ਪਿੰਡ ਵਿੱਚ ਹੋਇਆ ਬਹੱਤਰ ਘੰਟੇ ਲੰਮਾ ਇਹ ਮੁਕਾਬਲਾ ਭਿੰਡਰਾਂਵਾਲਾ ਟਾਇਗਰਜ਼ ਫੋਰਸ ਨੂੰ ਸਿੱਖ ਸੰਘਰਸ਼ ਦੇ ਇਤਿਹਾਸ ਵਿੱਚ ਅਮਰ ਕਰ ਗਿਆ।

ਇਹਨਾਂ ਦਿਨਾਂ ਵਿੱਚ ਖਾਲਿਸਤਾਨ ਦੀ ਅਜ਼ਾਦੀ ਦਾ ਸੰਘਰਸ਼ ਕਰ ਰਹੀਆਂ ਹੋਰ ਜਥੇਬੰਦੀਆਂ ਵਿੱਚੋਂ ਬੱਬਰਾਂ ਨੇ ਕਈ ਵਧੀਆ ਕੰਮ ਕੀਤੇ। ਬੱਬਰਾਂ ਦੇ ਦਿੱਲੀ ਗਰੁੱਪ ਨੇ ਹਿੰਦੂਸ਼ਾਹੀ ਦੇ ਏ ਕਲਾਸ ਬਿਊਰੋਕਰੇਟ ਅਫਸਰਾਂ ਨੂੰ ਨਿਸ਼ਾਨਾ ਬਣਾਉਣਾ ਸ਼ੁਰੂ ਕੀਤਾ। ਜਿਨ੍ਹਾਂ ਵਿੱਚ ਤਿਆਗੀ ਨਾਮੀ ਏ ਕਲਾਸ ਅਫਸਰ ਨੂੰ ਉਸ ਦੀਆਂ ਸਿੱਖ ਕਿਸਾਨੀ ਵਿਰੋਧੀ ਨੀਤੀਆਂ ਕਰਕੇ ਉਸਦੇ ਘਰ ਅਤਿ ਸੁਰੱਖਿਅਤ ਥਾਂ ਉੱਤੇ ਹੀ ਬੱਬਰਾਂ ਨੇ ਗੱਡੀ ਚਾੜ੍ਹ ਦਿੱਤਾ। ਬਾਬੇ ਨੇ ਵੱਡੇ ਸਾਹਬ ਦਾ ਕੰਡਾ ਕੱਢਣ ਲਈ ਬੱਬਰਾਂ ਨਾਲ ਨੇੜਤਾ ਬਣਾਉਣ ਲਈ ਮਦਨ ਸਿੰਘ ਗੋਪਾਲੇ ਦੀ ਡਿਊਟੀ ਲਗਾਈ। ਮਦਨ ਸਿੰਘ ਗੋਪਾਲਾ ਨੇ ਬੱਬਰਾਂ ਦੇ ਹਰਜੀਤ ਸਿੰਘ ਜਲੰਧਰੀ ਉਰਫ ਸਾਧ ਨਾਲ ਸੰਪਰਕ ਕਰਕੇ ਬਾਬੇ ਦੇ ਲਿੰਕ ਦਿੱਲੀ ਗਰੁੱਪ ਨਾਲ ਕਰਵਾਏ। ਉਹਨੀਂ ਦਿਨੀਂ ਬੱਬਰਾਂ ਦਾ ਚੋਟੀ ਦਾ ਇੱਕ ਸਿੰਘ ਸੂਰਤਾ ਸਿੰਘ ਫੌਜੀ ਦਿੱਲੀ ਵਿੱਚ ਆਪਣੀ ਸਿੰਘਣੀ ਸਮੇਤ ਅਠਤਾਲੀ ਘੰਟੇ ਚੱਲੇ ਇੱਕ ਸਖ਼ਤ ਮੁਕਾਬਲੇ ਵਿੱਚ ਸ਼ਹਾਦਤ ਪਾ ਗਿਆ। ਬਾਬਾ ਆਪਣੇ ਜੱਥੇ ਦੇ ਕੁਝ ਸਿੰਘਾਂ ਸਮੇਤ ਬਟਾਲੇ ਲਾਗੇ ਉਹਦੇ ਪਿੰਡ ਭੋਗ ਉੱਤੇ ਵੀ ਗਿਆ। ਵੱਡੇ ਸਾਹਬ ਨੂੰ ਸੋਧਣ ਦੀ ਸਕੀਮ ਸਿਰੇ ਨਾ ਚੜ੍ਹ ਸਕੀ ਕਿਉਂਕਿ ਮਦਨ ਸਿੰਘ ਗੋਪਾਲਾ ਅਤੇ ਹਰਜੀਤ ਸਿੰਘ ਸਾਧ ਜਲਦੀ ਹੀ ਸ਼ਹੀਦੀਆਂ ਪ੍ਰਾਪਤ ਕਰ ਗਏ। ਕੁਝ ਸਮੇਂ ਬਾਅਦ ਮੂਵਮੈਂਟ ਨਿਵਾਣਾਂ ਵੱਲ ਨੂੰ ਤੁਰ ਪਈ। ਲੁਧਿਆਣੇ ਵਿੱਚ ਦੋ ਚੋਟੀ ਦੇ ਖਾੜਕੂ ਜਰਨੈਲ ਭਾਈ ਗੁਰਜੰਟ ਸਿੰਘ ਬੁੱਧ ਸਿੰਘ ਵਾਲਾ ਤੇ ਭਾਈ ਸੁਖਦੇਵ ਸਿੰਘ ਬੱਬਰ ਜਾਮ-ਏ-ਸ਼ਹਾਦਤ ਪੀ ਗਏ। ਭਾਵੇਂ ਕਿ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਲਈ ਭਾਈ ਗੁਰਜੰਟ ਸਿੰਘ ਵਰਗੇ ਯੋਧੇ ਦੀ ਸ਼ਹਾਦਤ ਅਸਹਿ ਸੀ। ਪਰ ਜਦੋਂ ਉਹਦੇ ਕੰਨੀਂ ਭਾਈ ਸੁਖਦੇਵ ਸਿੰਘ ਬੱਬਰ ਦੀ ਸ਼ਹੀਦੀ ਦੀ ਖ਼ਬਰ ਪਹੁੰਚੀ ਤਾਂ ਉਹ ਧਾਹੀਂ ਰੋ ਪਿਆ। ਇਨ੍ਹੀਂ ਦਿਨੀਂ ਬਾਬਾ ਆਪਣੀ ਇਕ ਧਰਮ ਦੀ ਭੈਣ ਦੇ ਘਰ ਕਿਸੇ ਸ਼ਹਿਰ ਵਿੱਚ ਠਹਿਰਿਆ ਹੋਇਆ ਸੀ।

"ਵੀਰ ਤੂੰ ਰੋਟੀ ਕਿਉਂ ਨਹੀਂ ਖਾਂਦਾ.....?" ਬਾਬੇ ਨੇ ਕਈ ਦਿਨ ਪ੍ਰਸ਼ਾਦਾ ਨਾ ਛਕਿਆ ਤਾਂ ਭੈਣ ਨੇ ਪੁੱਛਿਆ।

"ਭੈਣੇ, ਜੀ ਨਹੀਂਓ ਕਰਦਾ ਭਾਊ ਸੁਖਦੇਵ ਸਿੰਘ.....ਉਹਦੀ ਸੂਰਤ ਮੇਰੀਆਂ ਅੱਖਾਂ ਤੋਂ ਪਰੋਖੇ ਨਹੀਂ ਹੁੰਦੀ.... ਐਨੇ ਸੋਹਣੇ-ਸੋਹਣੇ ਮਾਵਾਂ ਦੇ ਪੁੱਤ ਮਰਨ ਡਹੇ ਨੇ ਲੋਕਾਂ ਲਈ.....ਮੈਂ ਦਰਬਾਰ ਸਾਹਿਬ ਸਮੇਂ ਤੋਂ ਉਹਨੂੰ ਜਾਣਦਾ ਸੀ..... ਸਰੂ ਜਿਹਾ ਕੱਦ..... ਸੁਰਖ ਚਿਹਰਾ..... ਨਿਹੰਗ ਸਿੰਘਾਂ ਵਰਗਾ ਦੁਮਾਲਾ..... ਸ਼ਾਬਾਸ਼ਾਂ ਮਾਂ ਦਿਆ

ਸ਼ੇਰ ਪੁੱਤਾ.... ਰੱਖ ਵਿਖਾਈ...... ਕੀਤੀ ਅਰਦਾਸ ਨੂੰ ਤੋੜ ਨਿਭਾ ਗਿਓਂ....." ਬਾਬੇ ਦੇ ਅੱਥਰੂ ਛਲਕਣ ਲੱਗੇ।

"ਵੀਰ, ਨਾਲੇ ਕਹਿੰਦੇ ਆ ਬਈ ਤੇਰੀ ਉਹਦੀ ਬਣਦੀ ਨਹੀਂ ਸੀ....?" ਭੈਣ ਨੇ ਆਮ ਸਫਾਂ ਵਿੱਚ ਮਸ਼ਹੂਰ ਗੱਲ ਕੀਤੀ।

"ਨਹੀਂ ਭੈਣ ਸਾਡੇ ਵਿਚਾਰ ਵੱਖ ਹੋ ਸਕਦੇ ਨੇ ਪਰ ਨਿਸ਼ਾਨਾ ਇੱਕੋ ਸੀ ਮੇਰਾ ਛੋਟਾ ਵੀਰ ਸੀ ਉਹ.....ਲੋਕ ਪ੍ਰਾਪੇਗੰਡਾ ਵੀ ਵਧਾ-ਚੜ੍ਹਾ ਕੇ ਕਰ ਦਿੰਦੇ ਨੇ.....ਮੈਨੂੰ ਜਦ ਵੀ ਮਿਲਿਆ ਅੱਧਾ ਕੁ ਹੋ ਕੇ ਮਿਲਦਾ ਰਿਹਾ.... ਜਿਹੜੇ ਤਰੀਕੇ ਆਪਣੀ ਜੱਥੇਬੰਦੀ ਚਲਾਈ ਉਹਦੀ ਜਿੰਨੀ ਸਿਫਤ ਕਰੀਏ ਥੋੜ੍ਹੀ, ਤੇਰਾਂ ਵਰ੍ਹੇ ਵਖ਼ਤ ਪਾਈ ਰੱਖਿਆ ਸੂਰਮੇ ਨੇ ਭਾਰਤੀ ਕੁੱਤਿਆਂ ਨੂੰ...... ਭੈਣ ਸਿੱਖ ਸੰਘਰਸ਼ ਦਾ ਥੰਮ੍ਹ ਡਿੱਗ ਪਿਆ ਭੈਣ.... ਭਾਊ ਸੁਖਦੇਵ ਸਿੰਘ ਮੈਂ ਵੀ ਆਇਆ ਲੈ ਤੇਰੇ ਕੋਲ ਜਲਦੀ ਹੀ ਗੁਰੂ ਚਰਨਾਂ ਵਿਚ, ਪਰ ਵੀਰਿਆ ਪਹਿਲਾਂ ਤੁਰ ਗਿਓਂ...... ਹਾਏ ਸੱਚੇ ਪਾਤਸ਼ਾਹ....." ਬਾਬਾ ਭਾਈ ਸੁਖਦੇਵ ਸਿੰਘ ਬੱਬਰ ਨੂੰ ਯਾਦ ਕਰਕੇ ਪੂਰਾ ਹਫਤਾ ਜ਼ਾਰੋ-ਜ਼ਾਰ ਰੋਂਦਾ ਰਿਹਾ। ਆਖਰ ਭੈਣ ਨੇ ਸੁਨੇਹਾ ਦੇ ਕੇ ਬਾਬੇ ਦੀ ਮਾਤਾ ਨੂੰ ਸੱਦਿਆ ਤਾਂ ਕਿਤੇ ਜਾ ਕੇ ਮਾਤਾ ਨੇ ਬਾਬੇ ਨੂੰ ਪ੍ਰਸ਼ਾਦਾ ਪਾਣੀ ਛਕਾਇਆ। ਉਸ ਤੋਂ ਬਾਅਦ ਬਾਬੇ ਨੇ ਇੱਕ ਕੈਸਿਟ ਰਾਹੀਂ ਭਾਈ ਸੁਖਦੇਵ ਸਿੰਘ ਦੇ ਕਿਰਦਾਰ ਉੱਤੇ ਲਗਾਏ ਗਏ ਸਰਕਾਰੀ ਦੂਸ਼ਣਾਂ ਦਾ ਸਖ਼ਤ ਪ੍ਰਤੀਕਰਮ ਕਰਕੇ ਜਵਾਬ ਦਿੱਤਾ। ਵੱਡੇ ਸਾਹਬ ਨੇ ਬਾਬੇ ਨੂੰ ਆਤਮ ਸਮਰਪਣ ਨੂੰ ਕਿਹਾ ਤਾਂ ਬਾਬੇ ਨੇ ਉੱਤਰ ਦਿੱਤਾ ਕਿ 'ਤੂੰ ਆ ਜਾ ਤੇਰੇ ਮਾਲਕ ਆ ਜਾਣ, ਥਾਂ ਮਿਥ ਲਉ, ਜਿਹੜਾ ਜੀਹਨੂੰ ਬੰਨ੍ਹਕੇ ਲੈ ਜਾਵੇ ਉਹ ਜਿੱਤਿਆ। ਮਾਵਾਂ ਦੇ ਪੁੱਤ ਮਰਵਾਉਣ ਦਾ ਕੀ ਫਾਇਦਾ....? ਆ ਆਪਾਂ ਦੋਵੇਂ ਦੋ-ਦੋ ਹੱਥ ਕਰਕੇ ਦੇਖ ਲੈਂਦੇ ਆ।' ਪਰ ਵੱਡਾ ਸਾਹਬ ਬਾਬੇ ਦਾ ਇਹ ਚੈਲਿੰਜ ਪ੍ਰਵਾਨ ਨਾ ਕਰ ਸਕਿਆ, ਉਹ ਤਾਂ ਆਪਣੇ ਸ਼ਿਕਾਰੀ ਕੁੱਤਿਆਂ ਨਾਲ ਰਲ ਕੇ ਸ਼ੇਰ ਦਾ ਸ਼ਿਕਾਰ ਕਰਨ ਦੀ ਤਾਕ ਵਿੱਚ ਸੀ। ਉਸ ਨੇ ਸੰਧੂ ਰਾਹੀਂ ਥਾਂ-ਥਾਂ ਉੱਤੇ ਜਾਲ ਵਿਛਾਅ ਦਿੱਤਾ। ਬਾਬੇ ਦੀ ਤਕਰੀਬਨ ਜੱਥੇਬੰਦੀ ਦੇ ਚੋਟੀ ਦੇ ਸਾਰੇ ਸਿੰਘ ਸ਼ਹੀਦ ਹੋ ਗਏ ਸਨ। ਸੰਧੂ ਨੇ ਤਰਨਤਾਰਨ ਤਹਿਸੀਲ ਦੇ ਸਾਰੇ ਪਿੰਡਾਂ ਵਿੱਚ ਹੋਕਾ ਦਿਵਾਇਆ ਹੋਇਆ ਸੀ ਕਿ ਬਾਬਾ ਜੀਹਦੇ ਘਰ ਵੀ ਆਇਆ ਸੁਣਿਆ ਗਿਆ ਉਸਨੂੰ ਪਰਿਵਾਰ ਸਮੇਤ ਖ਼ਤਮ ਕਰ ਦਿੱਤਾ ਜਾਵੇਗਾ ਪਰ ਅਲਬੇਲਾ ਫਕੀਰ ਖੇਤਾਂ-ਖਲਿਆਣਾਂ ਵਿੱਚ ਮਾਹੀ ਦੀਆਂ ਸੱਦਾਂ ਲਾਉਂਦਾ ਫਿਰਦਾ ਰਿਹਾ। ਪੁਲਿਸ ਨੇ ਜਗਤਾਰ ਸਿੰਘ ਨੂੰ ਬਾਬੇ ਦੇ ਹਥਿਆਰਾਂ ਬਾਰੇ ਪੁੱਛਿਆ।

"ਪਤਾ ਨਹੀਂ ਜਨਾਬ ਕਿਹੜੀ ਗੰਨ ਹੁੰਦੀ ਐ ਉਹਦੇ ਕੋਲ.....? ਐਡਾ ਸਾਰਾ ਮੂੰਹ ਹੁੰਦੈ ਉਹਦਾ...... ਸਟੈਂਡ 'ਤੇ ਲਾਈ ਹੁੰਦੀ ਏ....." ਜਗਤਾਰ ਸਿੰਘ ਨੇ ਵੱਡਾ ਸਾਰਾ ਟਰਪੱਲ ਰੋੜ੍ਹ ਦਿੱਤਾ।

"ਤੈਂ ਆਪ ਦੇਖੀ ਆ ਉਏ.....?" ਸੰਧੂ ਨੇ ਪੁੱਛਿਆ।

"ਹਾਂ ਜਨਾਬ..... ਕੱਪੜਾ ਪਾਇਆ ਸੀ ਉਹਦੇ ਉਤੇ ......" ਜਗਤਾਰ ਸਿੰਘ ਅਸਲੋਂ ਹੀ ਭੋਲਾ ਬਣ ਗਿਆ।

"ਕੌਨ ਸੀ ਹੋਈ.....?" ਖੁਸ਼ੀ ਲਾਲ ਡੀ. ਐਸ. ਪੀ. ਸੋਚ ਵਿੱਚ ਪੈ ਗਿਆ। ਭਾਵੇਂ ਕਿ ਕੁਝ ਸਮੇਂ ਬਾਅਦ ਜਗਤਾਰ ਸਿੰਘ ਨੂੰ ਹਰੀਕੇ ਪੱਤਣ ਦੀਆਂ ਮੱਛਲੀਆਂ ਦੀ ਭੇਟ ਕਰ ਦਿੱਤਾ ਗਿਆ। ਪਰ ਜਗਤਾਰ ਸਿੰਘ ਦੇ ਸ਼ਬਦ ਪੁਲਸ ਦੇ ਮਨ ਵਿੱਚ ਬਾਬੇ ਮਾਨੋਚਾਹਲ ਦੇ ਭੈਅ ਨੂੰ ਹੋਰ ਪੁਖ਼ਤਾ ਕਰ ਗਏ। ਇਸ ਨਵੇਂ ਵਰ੍ਹੇ ਦੇ ਸ਼ੁਰੂਆਤੀ ਦੌਰ ਵਿੱਚ ਬਾਬਾ ਕਵਿਤਾਵਾਂ ਵੀ ਲਿਖਣ ਲੱਗਾ ਸੀ ਜਿਹੜੀਆਂ ਵੱਖ-ਵੱਖ ਅਖ਼ਬਾਰਾਂ ਵਿੱਚ ਛਪਦੀਆਂ ਰਹੀਆਂ। ਜਗਤਾਰ ਸਿੰਘ ਮੱਲ-ਭੱਠੀਆਂ ਨੂੰ ਲਿਖੀ ਗਰੀਟਿੰਗ ਕਾਰਡ ਨਾਮੀ ਕਵਿਤਾ ਬਹੁਤ ਮਸ਼ਹੂਰ ਹੋਈ। ਆਖ਼ਰ ਪੁਲਸ ਨੇ ਆਮ ਲੋਕਾਂ 'ਤੇ ਤੌਂਬੜੀ ਚਾੜ੍ਹਨੀ ਸ਼ੁਰੂ ਕਰ ਦਿੱਤੀ। ਜੀਹਦੀ ਖੇਤ-ਖਲਿਆਣ ਜਾਂ ਵੱਟ-ਬੰਨੇ ਤੋਂ ਵੀ ਬਾਬੇ ਦੇ ਲੰਘਣ ਦੀ ਸੂਹ ਪੈ ਜਾਂਦੀ ਉਸ ਦੀ ਸ਼ਾਮਤ ਆ ਜਾਂਦੀ। ਸੰਧੂ ਉਸ ਨੂੰ ਦਰਿਆ ਦੀ ਭੇਂਟ ਕਰ ਆਉਂਦਾ ਬਾਬੇ ਦੀ ਮਾਤਾ ਨੂੰ ਅਗਵਾ ਕਰਕੇ ਲਾਪਤਾ ਕਰ ਦਿੱਤਾ ਗਿਆ। ਬੱਬਰਾਂ ਨੇ ਬਾਬੇ ਨਾਲ ਦੁਬਾਰਾ ਲਿੰਕ ਕਰਕੇ ਬਾਬੇ ਨੂੰ ਪੰਜਾਬ ਛੱਡਣ ਦੀ ਸਲਾਹ ਦਿੱਤੀ ਪਰ ਬਾਬੇ ਨੇ ਸ਼ਹਾਦਤ ਦੀ ਠਾਣੀ ਹੋਣ ਕਰਕੇ ਨਾਂਹ ਕਰ ਦਿੱਤੀ। ਆਖਰ ਫਰਵਰੀ ਦੇ ਕੜਕਦੇ ਠੰਡੇ ਮੌਸਮ ਵਿੱਚ ਬਾਬਾ ਕਈ ਦਿਨ ਭੁੱਖਾ ਪਿਆਸਾ ਜੂਝਦਾ ਰਿਹਾ। ਲਗਾਤਾਰ ਗੁਪਤ- ਵਾਸ ਰਹਿਣ ਕਰਕੇ ਬਾਬੇ ਨੂੰ ਬਲੱਡ ਪ੍ਰੈਸ਼ਰ ਦੀ ਸ਼ਿਕਾਇਤ ਹੋ ਗਈ। ਪੁਲਸ ਦਾ ਸਿਕੰਜ਼ਾ ਹੋਰ ਕੱਸਿਆ ਜਾ ਰਿਹਾ ਸੀ।

"ਬੂਹਾ ਖੋਲ੍ਹਣਾ ਭਾਈ......" ਬਾਬੇ ਨੇ ਇਕ ਦਿਨ ਆਪਣੀ ਪੁਰਾਣੀ ਠਾਹਰ ਵਾਲੇ ਘਰ ਜਾ ਅਲਖ਼ ਜਗਾ ਦਿੱਤੀ।

"ਕੌਣ ਐ ਵੀਰ......? " ਕੋਈ ਜਨਾਨਾ ਅਵਾਜ ਉਭਰੀ। ਰਾਤ ਦੇ ਹਨੇਰੇ ਵਿਚ ਸੋਗਮਈ ਸ਼ਾਤੀ ਪੱਸਰੀ ਪਈ ਸੀ।

"ਗੁਰਬਚਨ ਸਿੰਘ ਆਂ ਭੈਣ..... ਪ੍ਰਸ਼ਾਦਾ ਛਕਣਾ ਸੀ....." ਬਾਬੇ ਨੇ ਆਉਣ ਦਾ ਮਕਸਦ ਦੱਸਿਆ।

"ਬਾ....ਅ...ਬਾ....ਜੀ....ਕੱਸ ਬਹੁਤ ਜੇ ਕੁਟ-ਕੁਟ ਮੱਛੀਓਂ ਮਾਸ ਕੀਤੇ ਪਏ ਆਂ....ਜੇ ਮਾਫ ਕਰ ਦਵੋਂ.....?" ਘਰ ਦੇ ਸਵਾਣੀ ਨੇ ਰੋਣਹਾਕੇ ਹੋ ਕੇ ਸ਼ਬਦ ਮੂੰਹੋਂ ਕੱਢੇ। ਉਹ ਬਾਬੇ ਦੀ ਅਵਾਜ਼ ਪਹਿਚਾਣ ਗਈ ਸੀ ਪਰ ਮਜਬੂਰੀ ਵੱਸ ਨਹੀਂ ਚਾਹੁੰਦੀ ਸੀ ਕਿ ਬਾਬਾ ਉਹਨਾਂ ਦੇ ਘਰੋਂ ਕੁਝ ਛਕੇ।

"ਚੰਗਾ ਭੈਣ ਜਿਵੇਂ ਉਹਦੀ ਰਜ਼ਾ ਸਾਡਾ ਕੀ ਏ ਫਕੀਰਾਂ ਦਾ..... ਏਥੋਂ ਨਹੀਂ ਤਾਂ ਕਿਤੋਂ ਹੋਰ ਸਹੀ। ਸਿਰ-ਸਿਰ ਰਿਜ਼ਕ ਸੰਬਾਹੇ ਠਾਕੁਰ..... ਸੁਖੀ ਵਸੋ......" ਬਾਬਾ ਫੱਕਰਾਂ ਵਾਲੀ ਮਸਤੀ ਵਿੱਚ ਅਸੀਸਾਂ ਦਿੰਦਾ ਭੁੱਖਣ-ਭਾਣਾ ਅਗਾਂਹ ਹੋ ਤੁਰਿਆ।

ਘਰ ਦੀ ਮਾਲਕਣ ਦੀ ਭੁੱਬ ਨਿਕਲ ਗਈ। ਉਸ ਨੇ ਸੋਚਿਆ ਕਿ ਦੁਬਾਰਾ ਅਵਾਜ ਮਾਰ ਲਵੇ। ਪਰ ਤਦ ਤੱਕ ਪੰਛੀ ਉਡਾਰੀ ਮਾਰ ਕੇ ਦੂਰ ਚਲਾ ਗਿਆ ਸੀ।

ਆਖਰ ੨੮ ਫਰਵਰੀ (੯੩) ਦਾ ਮਨਹੂਸ ਦਿਨ ਵੀ ਆ ਪਹੁੰਚਿਆ। ਬਾਬਾ ਬਾਠ ਪਿੰਡ ਵਿੱਚ ਆਪਣੀ ਕਿਸੇ ਠਾਹਰ ਉਤੇ ਸੀ ਜਦੋਂ ਘੇਰਾ ਪੈ ਗਿਆ। ਕੁਝ ਦਿਨ ਪਹਿਲਾਂ ਕਿਸੇ ਲਾਗਲੇ ਪਿੰਡ ਬਾਬਾ ਕਿਸੇ ਬੰਦੇ ਨੂੰ ਮਿਲਿਆ ਸੀ ਕਿਸੇ ਦੇ ਘਰ, ਘਰ

ਵਾਲਿਆਂ ਬਾਠਾਂ ਵਾਲੇ ਮੁੰਡੇ ਦਾ ਨਾਂ ਦੱਸ ਦਿੱਤਾ। ਕੁਦਰਤੀ ਬਾਬਾ ਉਹਦੇ ਘਰੇ ਬੰਕਰ ਵਿੱਚ ਹੀ ਸੀ। ਪੁਲਸ ਨੇ ਮੁੰਡੇ ਨੂੰ ਫੜ ਕੇ ਅੰਨ੍ਹਾ ਤਸ਼ੱਦਦ ਕੀਤਾ ਪਰ ਮੁੰਡਾ ਨਾ ਮੰਨਿਆ। ਬਾਬਾ ਉਥੋਂ ਨਿਕਲ ਕੇ ਬਾਗੜੀ ਪਿੰਡ ਪਹੁੰਚ ਗਿਆ ਜਦ ਤਕ ਬਾਬੇ ਦਾ ਨਜ਼ਦੀਕੀ ਸਾਥੀ ਸਤਵੰਤ ਵਣਖੜੀ ਪੁਲਸ ਕੋਲ ਵਿਕ ਚੁੱਕਾ ਸੀ। ਉਸ ਨੇ ਬਾਗੜੀ ਰੇਡ ਕਰਵਾ ਦਿੱਤੀ। ਬਾਬਾ ਬਾਗੜੀ ਪਿੰਡ ਵਿੱਚੋਂ ਮੁਕਾਬਲਾ ਕਰਕੇ ਫਿਰ ਨਿਕਲ ਗਿਆ ਪਰ ਬਾਬੇ ਦੀ ਲੋਈ ਤੇ ਸਾਇਕਲ ਇੱਥੇ ਹੀ ਰਹਿ ਗਏ। ਬਾਬਾ ਸਾਰੀ ਰਾਤ ਸਰੋਂ ਦੇ ਖੇਤ ਵਿੱਚ ਬੈਠਾ ਰਿਹਾ। ਸਵੇਰ ਹੁੰਦਿਆਂ ਹੀ ਸਤਵੰਤ ਦੇ ਸਹੁਰੇ ਘਰ ਪਿੰਡ ਰਟੌਲ ਪਹੁੰਚ ਗਿਆ। ਰਟੌਲ ਵਿਚਲੇ ਪਰਿਵਾਰ 'ਤੇ ਸੰਧੂ ਨੇ ਪਹਿਲਾਂ ਹੀ ਪਟਾ ਚਾੜ੍ਹ ਦਿੱਤਾ ਸੀ। ਗੁਰੂ ਗੋਬਿੰਦ ਸਿੰਘ ਦਾ ਸੂਰਮਾ ਪੁੱਤਰ ਧੋਖੇ ਵਿੱਚ ਆ ਗਿਆ।

"ਲਉ ਬਾਬਾ ਜੀ ਦੁੱਧ ਛਕੋ...." ਘਰ ਦੀ ਮਾਲਕਣ ਨੇ ਬਾਬੇ ਨੂੰ ਆਉਂਦਿਆਂ ਹੀ ਦੁੱਧ ਪੀਣ ਨੂੰ ਦਿੱਤਾ। ਜਿਸ ਵਿੱਚ ਸੰਧੂ ਵੱਲੋਂ ਦਿੱਤਾ ਜ਼ਹਿਰੀਲਾ ਪਾਊਡਰ ਮਿਲਾਇਆ ਗਿਆ ਸੀ। ਦੁੱਧ ਪੀਣ ਤੋਂ ਤੁਰੰਤ ਬਾਅਦ ਬਾਬੇ ਨੂੰ ਚੱਕਰ ਆਇਆ। ਉਹ ਹੋਈ ਗੜਬੜ ਨੂੰ ਝੱਟਪੱਟ ਤਾੜਕੇ ਘਰੋਂ ਬਾਹਰ ਨਿਕਲਿਆ ਤਾਂ ਘਰ ਨੂੰ ਚਾਰੇ ਪਾਸੇ ਤੋਂ ਪੁਲਿਸ ਨੇ ਘੇਰਿਆ ਹੋਇਆ ਸੀ। ਜ਼ਹਿਰ ਦਾ ਅਸਰ ਬਾਬੇ ਦੇ ਦਿਮਾਗ ਨੂੰ ਹੋਣ ਲੱਗਾ। ਬਾਬੇ ਨੇ ਬਾਹਰ ਨਿਕਲ ਕੇ ਪਾਣੀ ਦੇ ਖਾਡੇ ਵਿੱਚੋਂ ਅੱਖਾਂ 'ਤੇ ਛਿੱਟੇ ਮਾਰੇ।

"ਮਰਨਾ ਤਾਂ ਲੜਕੇ ਚਾਹੁੰਦੇ ਸੀ ਸੱਚੇ ਪਾਤਸ਼ਾਹ ਪਰ ਹੁਣ ਵਾਹ ਕੋਈ ਨਹੀਂ ਜਾਂਦੀ...ਸਤਿਗੁਰੂ ਮੈਨੂੰ ਫਿਰ ਸਿੱਖਾਂ ਦੇ ਘਰ ਜਨਮ ਦਵੀਂ ਤਾਂ ਕਿ ਪੰਜਾਬ ਦੀ ਧਰਤੀ ਦੀ ਅਜ਼ਾਦੀ ਲਈ ਜੂਝਕੇ ਮਰ ਸਕਾਂ......" ਬਾਬੇ ਨੇ ਦੋਹੇਂ ਹੱਥ ਜੋੜ ਅਕਾਲ ਪੁਰਖ਼ ਦੇ ਚਰਨਾਂ ਵਿੱਚ ਅਰਦਾਸ ਕੀਤੀ।

"ਪਟਾ ਅ ਕ......." ਤੀਹ ਦੇ ਮਊਜਰ ਦੀ ਗੋਲੀ ਦੇ ਖੜਾਕ ਨੇ ਦਰਖਤਾਂ 'ਤੇ ਬੈਠੇ ਪੰਛੀਆਂ ਨੂੰ ਧਾਂਹੀ ਰੋਣ ਲਗਾ ਦਿੱਤਾ। ਘੇਰਾ ਪਾਉਣ ਆਏ ਸਿੱਖ ਪੁਲਸੀਆਂ ਦੀਆਂ ਅੱਖਾਂ ਵੀ ਨਮ ਹੋ ਗਈਆਂ। ਖੇਤ ਵਿਚ ਮਰੇ ਪਏ ਸੂਰਮੇ ਦੀ ਲਾਸ਼ ਕੋਲ ਪਹੁੰਚਣ ਦਾ ਕਿਸੇ ਦਾ ਹੀਆ ਨਹੀਂ ਪੈ ਰਿਹਾ ਸੀ। ਪੰਜਾਂ ਪਾਣੀਆਂ ਦੀ ਧਰਤੀ ਦੇ ਖੁੱਲੇ ਖੇਤਾਂ ਵਿੱਚ ਪਈ ਸੂਰਮੇ ਦੀ ਲਾਸ਼ ਲੋਕਾਂ ਨੂੰ ਲੋਕ ਹਿੱਤਾਂ ਲਈ ਜੂਝਣ ਦਾ ਸੁਨੇਹਾ ਦੇ ਰਹੀ ਸੀ। ਚੁੱਪ ਪਰ ਰੋਹ ਵਿਚ ਖੜ੍ਹੇ ਦਰਖਤਾਂ ਦੇ ਪੱਤਿਆਂ ਵਿੱਚੋਂ *'ਗਗਨ ਦਮਾਮਾ ਬਾਜਿਓ ਪਰਿਓ ਨਿਸਾਨੈ ਘਾਉ, ਖੇਤ ਜੋ ਮਾਂਡਿਓ ਸੂਰਮਾ ਅਬ ਜੂਝਨ ਕਉ ਦਾਉ ॥'*

ਦੇ ਅਗੰਮੀ ਸੰਦੇਸ਼ ਦਾ ਸੁਨੇਹਾ ਸੁਣ ਰਿਹਾ ਸੀ।

"ਅੱਜ.......ਖਾਲਿਸਤਾਨ ਦਾ ਬਾਬਾ ਬੋਹੜ ਮਾਰਿਆ ਗਿਐ.....।" ਵੱਡੇ ਸਾਹਬ ਨੇ ਸਿੱਖ ਸਘੰਰਸ਼ ਦੀ ਜੰਗ ਨੂੰ ਵਖ਼ਤੀ ਤੌਰ 'ਤੇ ਜਿੱਤਣ ਦਾ ਐਲਾਨ ਕਰ ਦਿੱਤਾ। .....ਦੂਰ ਫਿਜ਼ਾਂ ਵਿੱਚੋਂ ਬਾਬੇ ਮਾਨੋਚਾਹਲ ਦੇ ਬੋਲ ਗੂੰਜਦੇ ਸੁਣ ਰਹੇ ਸਨ "......ਸਿਰ ਦਿੱਤਿਆਂ ਬਾਝ ਨਹੀਂ ਰਹਿਣਾ, ਧਰਮ ਸਿਰ ਦਿੱਤਿਆਂ ਬਾਝ ਨਹੀਂ ਰਹਿਣਾ.....।"

ਕਰੀਏ ਕਿਸ ਨਾਲ ਦਿਲਾਂ ਦੇ ਗ਼ਮ ਹੌਲੇ,
ਜਾਨੀ ਦਿਲਾਂ ਦੇ ਸਾਹਾਂ ਦੇ ਰਾਜ਼ਦਾਰ ਵਿੱਛੜੇ।
ਪੱਤੇ-ਪੱਤੇ 'ਚੋਂ ਉਹਨਾਂ ਦੀ ਝਲਕ ਦਿਸਦੀ,
ਇਕ ਅੱਧ ਨਹੀਂ ਲੱਖ ਹਜ਼ਾਰ ਵਿੱਛੜੇ।
ਅਸੀਂ ਉਹਨਾਂ ਦੀ ਬੈਠ ਉਡੀਕ ਕਰੀਏ,
ਜਿਹੜੇ ਲੰਮੀਆਂ ਉਡਾਰੀਆਂ ਮਾਰ ਵਿੱਛੜੇ।
ਸਦਾ ਕੂਕਦੇ ਚਾਤ੍ਰਿਕ ਦੀ ਕੂਕ ਵਾਂਗੂੰ,
ਜਿਨ੍ਹਾਂ ਦਿਲਬਰਾਂ ਦੇ 'ਅਮਰ' ਦਿਲਦਾਰ ਵਿੱਛੜੇ।

